ਸ਼ਬਦ ਤੇ ਸ਼ਲੋਕ

# ਬਾਬਾ ਸ਼ੇਖ਼ ਫ਼ਰੀਦ

## ਵਿਚਾਰਧਾਰਾ ਅਤੇ ਪਾਠ

ਪ੍ਰੋ. ਬ੍ਰਹਮਜਗਦੀਸ਼ ਸਿੰਘ



ਵਾਰਿਸ ਸ਼ਾਹ ਫ਼ਾਉਂਡੇਸ਼ਨ
ਅੰਮ੍ਰਿਤਸਰ-143002

**ਸ਼ਬਦ ਤੇ ਸ਼ਲੋਕ : ਬਾਬਾ ਸ਼ੇਖ਼ ਫ਼ਰੀਦ : ਵਿਚਾਰਧਾਰਾ ਅਤੇ ਪਾਠ**

**SHABAD TE SHALOK : BABA SHEIKH FARID**

**Vichardhara Ate Paath**

*by*

**Prof. Brahm Jagdish Singh**
B-XII/139, Harindra Nagar,
FARIDKOT-151203
Phone : 01639-252136, (M) 98760-52136



ISBN 978-81-7856-224-7

ਪ੍ਰਕਾਸ਼ਕ ਵਰ੍ਹਾ 2011

ਮੁੱਲ : ਸਜਿਲਦ 200-00 ਰੁਪਏ
ਪੇਪਰ ਬੈਕ 100-00 ਰੁਪਏ

*ਪ੍ਰਕਾਸ਼ਕ*
**ਵਾਰਿਸ ਸ਼ਾਹ ਫ਼ਾਊਂਡੇਸ਼ਨ**
42, ਗੁਰੂ ਤੇਗ ਬਹਾਦਰ ਨਗਰ, ਡਾਕਖਾਨਾ ਖ਼ਾਲਸਾ ਕਾਲਜ,
ਅੰਮ੍ਰਿਤਸਰ-143002 (ਫ਼ੋਨ : 0183-2450520)

*ਟਾਈਪਸੈਟਰ*
**ਕੇ.ਜੀ. ਗ੍ਰਾਫ਼ਿਕਸ**
ਬੂਥ ਨੰ. 8, ਜੀ.ਐਨ.ਡੀ.ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

*ਪ੍ਰਿੰਟਰ*
**ਪ੍ਰਿੰਟਵੈਲ**
146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

## ਫ਼ਰੀਦ-ਬਾਣੀ : ਸਾਹਿਤਿਕ ਪਰਿਪੇਖ



## ਬਾਣੀ-ਸੰਸਾਰ ਅਤੇ ਅੰਤਿਕਾਵਾਂ

# ਭੂਮਿਕਾ

ਪੰਜਾਬੀ ਕਾਵਿ ਦੇ ਆਦਿ ਕਵੀ ਵਜੋਂ ਬਾਬਾ ਸ਼ੇਖ਼ ਫ਼ਰੀਦ ਦੀ ਭੂਮਿਕਾ ਬੜੀ ਮਹੱਤਵਪੂਰਨ ਅਤੇ ਇਤਿਹਾਸਕ ਹੈ। ਆਪ ਬਾਰ੍ਹਵੀਂ-ਤੇਰ੍ਹਵੀਂ ਸਦੀ ਦੌਰਾਨ ਭਾਰਤ ਦੇ ਸਭਿਆਚਾਰਕ ਦ੍ਰਿਸ਼ ਉੱਤੇ ਉਪਸਥਿਤ ਰਹੇ। ਆਪ ਨੂੰ ਭਾਰਤੀ ਸੂਫ਼ੀ ਪਰੰਪਰਾ ਦੀ ਚਿਸ਼ਤੀ ਸੰਪਰਦਾਇ ਦੇ ਦੋ ਬਹੁਤ ਮਹਾਨ ਸੂਫ਼ੀ ਦਰਵੇਸ਼ਾਂ—ਹਜ਼ਰਤ ਖ਼ੁਆਜਾ ਮੁਈਨੁੱਦੀਨ ਚਿਸ਼ਤੀ ਅਤੇ ਹਜ਼ਰਤ ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਦੀ ਮਿਹਰ ਭਰੀ ਸਰਪ੍ਰਸਤੀ ਪ੍ਰਾਪਤ ਸੀ। ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਜੀ ਇਸ ਨਾਸ਼ਮਾਨ ਜਗਤ ਤੋਂ ਰੁਖ਼ਸਤ ਕਰਨ ਸਮੇਂ ਚਿਸ਼ਤੀ ਸੰਪਰਦਾਇ ਦੇ ਦਿੱਲੀ ਕੇਂਦਰ ਦੀ ਵਾਗਡੋਰ ਆਪ ਦੇ ਹਵਾਲੇ ਕਰ ਗਏ ਸਨ। ਪਰੰਤੂ ਆਪ ਨੂੰ ਰਾਜ ਦਰਬਾਰ ਦੇ ਖੁਸ਼ਾਮਦੀ ਅਤੇ ਸ਼ੋਰੋਗੁਲ ਭਰਪੂਰ ਵਾਤਾਵਰਣ ਵਿਚ ਰਹਿਣਾ ਗਵਾਰਾ ਨਹੀਂ ਸੀ। ਸ਼ਾਇਦ ਇਸੇ ਲਈ ਆਪ ਕਾਕੀ ਜੀ ਦੇ ਇੰਤਕਾਲ ਫ਼ੁਰਮਾਉਣ ਤੋਂ ਬਹੁਤ ਵਰ੍ਹੇ ਪਹਿਲਾਂ ਹੀ ਦਿੱਲੀ ਨੂੰ ਛੱਡ ਕੇ ਅਜੋਧਨ (ਪਾਕਪਟਨ) ਵਿਖੇ ਜਾ ਟਿਕੇ ਸਨ। ਆਪ ਨੂੰ ਗੋਸਾਨਸ਼ੀਨੀ ਰਾਸ ਆਉਂਦੀ ਸੀ ਕਿਉਂਕਿ ਦੁਨਿਆਵੀ ਗਹਿਮਾ-ਗਹਿਮੀ ਤੋਂ ਦੂਰ ਕਿਸੇ ਏਕਾਂਤ ਸਥਾਨ ਤੇ ਪ੍ਰਭੂ ਦੀ ਬੰਦਗੀ ਵਧੇਰੇ ਇਕਾਗਰ ਅਤੇ ਸਾਂਤਚਿਤ ਹੋ ਕੇ ਕੀਤੀ ਜਾ ਸਕਦੀ ਸੀ। ਇਹੀ ਕਾਰਨ ਹੈ ਕਿ ਆਪ ਦਿੱਲੀ ਕੇਂਦਰ ਨੂੰ ਖ਼ੁਆਜਾ ਬਦਰੁੱਦੀਨ ਦੇ ਹਵਾਲੇ ਕਰਕੇ ਖ਼ੁਦ ਪਾਕਪਟਨ ਸਾਹਿਬ ਵਿਖੇ ਜਾ ਮੁਕੀਮ ਹੋਏ ਅਤੇ ਫਿਰ ਅੰਤ ਤਕ ਉਥੇ ਹੀ ਸੁਭਾਇਮਾਨ ਰਹੇ।

ਸ਼ੇਖ਼ ਫ਼ਰੀਦ ਜੀ ਦੇ ਦਾਦਾ ਹਜ਼ੂਰ ਕਾਜ਼ੀ ਸ਼ੁਐਬ 1125 ਈ. ਦੇ ਆਸਪਾਸ ਕਾਬਲ ਤੋਂ ਭਾਰਤ ਤਸ਼ਰੀਫ਼ ਲਿਆਏ ਸਨ ਅਤੇ ਕੁਝ ਵਰ੍ਹੇ ਇਧਰ-ਉਧਰ ਘੁੰਮਣ ਤੋਂ ਬਾਅਦ ਆਪ ਕੋਠੇਵਾਲ ਵਿਖੇ ਟਿਕ ਗਏ ਸਨ। ਫ਼ਰੀਦ ਜੀ ਦੇ ਪਿਤਾ ਜਮਾਲੁੱਦੀਨ ਸੁਲੇਮਾਨ ਇਸ ਪਿੰਡ ਦੇ ਕਾਜ਼ੀ ਨਿਯੁਕਤ ਕਰ ਦਿੱਤੇ ਗਏ। ਫ਼ਰੀਦ ਜੀ ਨੇ ਮੁਲਤਾਨ ਦੇ ਇਕ ਧਾਰਮਿਕ ਮਦਰੱਸੇ ਤੋਂ ਸਿੱਖਿਆ ਪ੍ਰਾਪਤ ਕੀਤੀ, ਜੋ ਉਨ੍ਹੀਂ ਦਿਨੀਂ ਪੂਰੇ ਭਾਰਤ ਵਿਚ ਪ੍ਰਸਿੱਧ ਸੀ। ਇਥੇ ਹੀ ਆਪ ਦੀ ਮੁਲਾਕਾਤ ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਜੀ ਨਾਲ ਹੋਈ। ਕਾਕੀ ਜੀ ਨੇ ਆਪ ਦੀ ਅਧਿਆਤਮਕ ਲਗਨ ਨੂੰ ਪਹਿਚਾਣ ਕੇ ਆਪ ਨੂੰ ਆਪਣਾ ਸ਼ਾਗਿਰਦ ਬਣਾ ਲਿਆ ਅਤੇ ਬਾਅਦ ਵਿਚ ਖ਼ਿਲਾਫ਼ਤ ਵੀ ਪ੍ਰਦਾਨ ਕਰ ਦਿੱਤੀ।

ਸ਼ੇਖ਼ ਫ਼ਰੀਦ ਜੀ ਨੇ ਅਜੋਧਨ ਵਿਖੇ ਕਿਆਮ ਕਰਦਿਆਂ ਹੋਇਆਂ ਬੜੇ ਉਚ ਪਾਏ ਦੀ ਅਧਿਆਤਮਕ ਬਾਣੀ ਰਚੀ ਜਿਸ ਵਿਚੋਂ 112 ਸ਼ਲੋਕ ਅਤੇ 4 ਸ਼ਬਦ ਗੁਰੂ ਨਾਨਕ ਦੇਵ ਜੀ ਦੀ ਮਾਰਅਫ਼ਤ **ਆਦਿ ਗ੍ਰੰਥ** ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਪਾਸ ਪਹੁੰਚ ਗਏ ਅਤੇ ਉਨ੍ਹਾਂ ਨੇ ਇਸ ਬਾਣੀ ਨੂੰ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਸੰਕਲਿਤ ਕਰ ਲਿਆ। ਫ਼ਰੀਦ ਜੀ ਦੇ ਯੁਗ ਵਿਚ ਪੰਜਾਬੀ ਭਾਸ਼ਾ ਸੂਫ਼ੀ ਦਰਵੇਸ਼ਾਂ ਅਤੇ ਫ਼ਕੀਰਾਂ ਵਿਚ ਪ੍ਰਚਲਿਤ ਨਹੀਂ ਸੀ। ਇਸ ਕਾਰਨ **ਫ਼ਵਾਇਦੁਲ-ਫ਼ੁਆਦ, ਸੀਅਰੁਲ-ਔਲੀਆ** ਅਤੇ **ਖ਼ੈਰੁਲ ਮਜਾਲਿਸ** ਆਦਿਕ ਸੂਫ਼ੀ ਮਤਿ ਨਾਲ ਸੰਬੰਧਿਤ ਸਿੱਧਾਂਤਿਕ ਪੁਸਤਕਾਂ ਵਿਚ ਇਸ ਬਾਣੀ ਦਾ ਕੋਈ ਉੱਲੇਖ ਨਹੀਂ ਮਿਲਦਾ। **ਸ੍ਰੀ ਗੁਰੂ**

**ਗ੍ਰੰਥ ਸਾਹਿਬ** ਹੀ ਸਭ ਤੋਂ ਪਹਿਲੀ ਅਤੇ ਪ੍ਰਮਾਣਿਕ ਰਚਨਾ ਹੈ ਜਿਸ ਦੇ ਕਾਰਨ ਫ਼ਰੀਦ-ਬਾਣੀ ਸੁਰੱਖਿਅਤ ਰਹਿ ਸਕੀ। ਵਰਨਾ ਏਨੇ ਕੀਮਤੀ ਖ਼ਜ਼ਾਨੇ ਨੇ ਵਕਤ ਦੇ ਧੁੰਦਲਕੇ ਵਿਚ ਗਵਾਚ ਜਾਣਾ ਸੀ ਅਤੇ ਪੰਜਾਬੀ ਸਾਹਿੱਤ ਦੇ ਇਤਿਹਾਸ ਨੇ ਕਈ ਸਦੀਆਂ ਪਿੱਛੇ ਪੈ ਜਾਣਾ ਸੀ।

ਪੰਜਾਬੀ ਸਾਹਿੱਤ ਦੇ ਪ੍ਰਥਮ ਕਵੀ ਹੋਣ ਦੇ ਬਾਵਜੂਦ ਬਾਬਾ ਫ਼ਰੀਦ ਜੀ ਦੀ ਬਾਣੀ ਏਨੀ ਪਰਿਪੱਕ ਅਤੇ ਸੰਵਰੀ-ਨਿਖਰੀ ਹੋਈ ਹੈ ਕਿ ਪੰਜਾਬੀ ਸਾਹਿੱਤ ਤੇ ਇਤਿਹਾਸ ਦੇ ਮੁੱਢਲੇ ਲੇਖਕ ਇਸ ਗੱਲ ਨੂੰ ਮੰਨਣ ਲਈ ਤਿਆਰ ਹੀ ਨਹੀਂ ਸਨ ਕਿ ਅਜਿਹੀ ਉਚ ਪੱਧਰੀ ਅਤੇ ਕਲਾਮਈ ਬਾਣੀ ਕਿਸੇ ਬਾਰ੍ਹਵੀਂ-ਤੇਰ੍ਹਵੀਂ ਸਦੀ ਦੇ ਸੂਫ਼ੀ ਦਰਵੇਸ਼ ਦੀ ਹੋ ਸਕਦੀ ਹੈ। ਡਾ. ਲਾਜਵੰਤੀ ਰਾਮਾ ਕ੍ਰਿਸ਼ਨਾ, ਸਰ ਆਰਥਰ ਮੈਕਾਲਿਫ਼ ਅਤੇ ਖ਼ਲੀਕ ਅਹਿਮਦ ਨਿਜ਼ਾਮੀ ਵਰਗੇ ਵਿਦਵਾਨ ਇਸ ਬਾਣੀ ਨੂੰ ਕਿਸੇ ਹੋਰ ਸੂਫ਼ੀ ਫ਼ਕੀਰ (ਫ਼ਰੀਦ ਸਾਨੀ ਜਾਂ ਸ਼ੇਖ਼ ਇਬਰਾਹੀਮ ਵਰਗੇ ਸੋਲ੍ਹਵੀਂ ਸਦੀ ਦੇ ਕਵੀਆਂ) ਦੀ ਰਚਨਾ ਮੰਨਦੇ ਰਹੇ। ਪਰੰਤੂ ਡਾ. ਮੋਹਨ ਸਿੰਘ ਦੀਵਾਨਾ, ਪ੍ਰੋ. ਸਾਹਿਬ ਸਿੰਘ, ਪ੍ਰੋ. ਪ੍ਰੀਤਮ ਸਿੰਘ ਅਤੇ ਪ੍ਰੋ. ਦੀਵਾਨ ਸਿੰਘ ਵਰਗੇ ਸਮਰਪਿਤ ਵਿਦਵਾਨਾਂ ਨੇ ਡੂੰਘੀ ਖੋਜ ਅਤੇ ਤੁਲਨਾਤਮਕ ਅਧਿਐਨ ਦੇ ਮਾਧਿਅਮ ਦੁਆਰਾ ਇਹ ਸਿੱਧ ਕਰ ਦਿੱਤਾ ਹੈ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਸੰਕਲਿਤ ਬਾਣੀ ਦਾ ਰਚਯਿਤਾ ਬਾਰ੍ਹਵੀਂ ਸਦੀ ਦਾ ਸੂਫ਼ੀ ਦਰਵੇਸ਼ ਸ਼ੇਖ਼ ਫਰੀਦੁੱਦੀਨ ਮਸਊਦ ਸ਼ਕਰਗੰਜ (ਪ੍ਰਚਲਿਤ ਨਾਮ ਸ਼ੇਖ਼ ਫ਼ਰੀਦ) ਹੀ ਹੈ ਅਤੇ ਇਸ ਬਾਣੀ ਨੂੰ ਕਿਸੇ ਹੋਰ ਸੂਫ਼ੀ ਦਰਵੇਸ਼ ਨਾਲ ਜੋੜਨਾ ਅਨੁਚਿਤ ਹੈ।

ਸ਼ੇਖ਼ ਫ਼ਰੀਦ ਜੀ ਦੀ ਬਾਣੀ ਅਤੇ ਵਿਚਾਰਧਾਰਾ ਦੇ ਬਹੁਤ ਸਾਰੇ ਪਾਸਾਰ ਹਨ ਅਤੇ ਇਨ੍ਹਾਂ ਦੀ ਮਹਿਮਾ ਇਹ ਹੈ ਕਿ ਇਨ੍ਹਾਂ ਦੀ ਸਾਰਥਿਕਤਾ ਹਰ ਯੁਗ ਵਿਚ ਬਰਕਰਾਰ ਰਹੀ ਹੈ। ਸਾਡੇ ਉੱਤਰ-ਆਧੁਨਿਕ ਯੁਗ ਵਿਚ ਵੀ ਇਹ ਬਾਣੀ ਉਤਨੀ ਹੀ ਪ੍ਰਾਸੰਗਿਕ ਹੈ, ਜਿਤਨੀ ਇਹ ਫਿਊਡਲ ਯੁਗ ਵਿਚ ਸੀ। ਹੱਥਲੀ ਪੁਸਤਕ ਵਿਚ ਅਸੀਂ ਆਪਣੇ ਯੁਗ ਵਿਚ ਖੜ੍ਹੋ ਕੇ ਇਸ ਬਾਣੀ ਦੇ ਵੱਖ-ਵੱਖ ਪਾਸਾਰਾਂ ਦੀ ਪ੍ਰਾਸੰਗਿਕਤਾ ਬਾਰੇ ਚਰਚਾ ਕੀਤੀ ਹੈ। ਆਸ਼ਾ ਹੈ, ਪੰਜਾਬੀ ਪਿਆਰਿਆਂ ਨੂੰ ਸਾਡਾ ਇਹ ਪ੍ਰਯਾਸ ਪਸੰਦ ਆਏਗਾ।

ਬਿਨਵੰਤਿ

ਫ਼ਰੀਦਕੋਟ **ਪ੍ਰੋ. ਬ੍ਰਹਮਜਗਦੀਸ਼ ਸਿੰਘ**

# ਫ਼ਰੀਦ ਬਾਣੀ : ਪ੍ਰਮਾਣਿਕਤਾ ਬਾਰੇ ਵਿਵਾਦ ਅਤੇ ਸਮਾਧਾਨ

ਆਦਿ ਗ੍ਰੰਥ ਵਿਚ ਸ਼ੇਖ਼ ਫ਼ਰੀਦ ਦੇ 112 ਸਲੋਕ ਅਤੇ 4 ਸ਼ਬਦ ਸੰਕਲਿਤ ਹਨ। ਇਹ 4 ਸ਼ਬਦ ਰਾਗ ਸੂਹੀ ਅਤੇ ਰਾਗ ਆਸਾ ਵਿਚ ਵਿਉਂਤਬੱਧ ਕੀਤੇ ਗਏ ਹਨ। ਜਿਸ ਥਾਂ ਸ਼ੇਖ਼ ਫ਼ਰੀਦ ਜੀ ਦੇ 112 ਸਲੋਕ ਦਰਜ ਹਨ, ਉਥੇ ਉਹਨਾਂ ਦੇ ਨਾਲ-ਨਾਲ 18 ਸਲੋਕ : ਗੁਰੂ ਨਾਨਕ ਦੇਵ ਜੀ (ਚਾਰ ਸਲੋਕ), ਗੁਰੂ ਅਮਰਦਾਸ ਜੀ (ਪੰਜ ਸਲੋਕ), ਗੁਰੂ ਰਾਮਦਾਸ ਜੀ (ਇਕ ਸਲੋਕ) ਅਤੇ ਗੁਰੂ ਅਰਜਨ ਦੇਵ ਜੀ (ਅੱਠ ਸਲੋਕ) ਆਦਿਕ ਗੁਰੂ ਸਾਹਿਬਾਨ ਦੇ ਵੀ ਦਰਜ ਹਨ। **ਗੁਰੂ ਗ੍ਰੰਥ ਸਾਹਿਬ** ਤੋਂ ਪਹਿਲਾਂ ਦਾ ਕੋਈ ਖਰੜਾ ਜਾਂ ਗ੍ਰੰਥ ਅਜਿਹਾ ਨਹੀਂ ਮਿਲਦਾ, ਜਿਸ ਵਿਚ ਫ਼ਰੀਦ ਜੀ ਦੀ ਪੰਜਾਬੀ ਬਾਣੀ ਮੁਕੰਮਲ ਤੌਰ 'ਤੇ ਦਰਜ ਹੋਵੇ। ਸੀਅਰੁਲ-ਔਲੀਆ ਵਿਚ ਫ਼ਰੀਦ ਜੀ ਦੇ ਕਈ ਫ਼ਾਰਸੀ-ਬੈਂਤ, ਅਰਬੀ-ਰੁਬਾਈਆਂ, ਕਥਨ ਅਤੇ ਚਿੱਠੀਆਂ ਮਿਲਦੀਆਂ ਹਨ। ਹਿੰਦੀ ਅਤੇ ਰੇਖਤਾ ਦੀਆਂ ਕਈ ਮਿਸਾਲਾਂ ਡਾ. ਅਬਦੁੱਲ-ਹੱਕ ਅਤੇ ਪ੍ਰੋ. ਸਈਅਦ ਹਸਨ ਅਸਕਰੀ ਨੇ ਆਪਣੇ ਲੇਖਾਂ ਵਿਚ ਦਿੱਤੀਆਂ ਹਨ। ਪੰਜਾਬੀ ਕੱਵਾਲਾਂ ਨੂੰ ਵੀ ਫ਼ਰੀਦ ਜੀ ਦੇ ਨਾਮ ਵਾਲੇ ਕਈ ਅਜਿਹੇ ਸਲੋਕ ਯਾਦ ਹਨ ਜਿਹੜੇ ਆਦਿ ਗ੍ਰੰਥ ਵਿਚ ਨਹੀਂ ਮਿਲਦੇ। ਇਸੇ ਤਰ੍ਹਾਂ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਦੀ ਲਾਇਬਰੇਰੀ ਵਿਚ 56 ਸਤਰਾਂ ਦੀ ਇਕ ਕਾਫ਼ੀ ਮੌਜੂਦ ਹੈ, ਜਿਸ ਨੂੰ ਸ਼ੇਖ਼ ਫ਼ਰੀਦ ਦੀ ਰਚਨਾ ਮੰਨਿਆ ਗਿਆ ਹੈ। ਭਾਈ ਪੈਂਦੇ ਵਾਲੀ ਬੀੜ ਅਤੇ ਪੁਰਾਤਨ ਜਨਮ ਸਾਖੀਆਂ ਵਿਚ ਵੀ ਆਦਿ ਗ੍ਰੰਥ ਤੋਂ ਬਾਹਰਲੇ ਸੰਲੋਕ ਦੇਖੇ ਜਾ ਸਕਦੇ ਹਨ। ਇਹਨਾਂ ਰਚਨਾਵਾਂ ਨੂੰ ਪ੍ਰਮਾਣਿਕ ਮੰਨ ਕੇ ਡਾ. ਮੋਹਨ ਸਿੰਘ ਦੀਵਾਨਾ ਨੇ ਆਪਣੀ ਪ੍ਰਸਿੱਧ ਪੁਸਤਕ **ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼** ਵਿਚ ਇਹਨਾਂ ਨੂੰ ਸਨਮਾਨ ਭਰੀ ਥਾਂ ਦਿੱਤੀ ਹੈ। ਫ਼ਰੀਦ ਜੀ ਦੇ ਕੁਝ ਸਲੋਕ ਅਤੇ ਸ਼ਬਦ **ਸਲੋਕ ਭਗਤਾਂ ਕੇ** ਵਿਚ ਵੀ ਦਰਜ ਹਨ, ਜਿਸ ਦਾ ਪ੍ਰਕਾਸ਼ਨ ਭਾਸ਼ਾ ਵਿਭਾਗ ਨੇ ਕੀਤਾ ਹੈ।

ਆਦਿ ਗ੍ਰੰਥ ਦੀ ਬੀੜ 1604 ਈਸਵੀ ਵਿਚ ਫ਼ਰੀਦ ਜੀ ਦੀ ਮ੍ਰਿਤੂ ਤੋਂ 338 ਵਰ੍ਹੇ ਬਾਅਦ ਮੁਕੰਮਲ ਹੋਈ। ਇਹ ਅੰਤਰਾਲ ਫ਼ਰੀਦ ਜੀ ਦੀ ਰਚਨਾ ਬਾਰੇ ਬਹੁਤ ਸਾਰੇ ਸ਼ੰਕੇ ਉਪਜਾਉਣ ਲਈ ਕਾਫ਼ੀ ਹੈ। ਪੁਰਾਤਨ ਜਨਮ ਸਾਖੀਆਂ ਵਿਚ ਗੁਰੂ ਨਾਨਕ ਸਾਹਿਬ ਦੀ ਫ਼ਰੀਦ ਗੱਦੀ ਦੇ ਸੰਚਾਲਕ ਸ਼ੇਖ਼ ਬ੍ਰਹਮ ਨਾਲ ਗੋਸ਼ਟ ਦੱਸੀ ਗਈ ਹੈ। ਇਸ ਗੋਸ਼ਟ ਸਮੇਂ ਸ਼ੇਖ਼ ਬ੍ਰਹਮ ਬਹੁਤ ਸਾਰੇ ਉਹ ਸਲੋਕ ਉਚਾਰਦਾ ਦੱਸਿਆ ਗਿਆ ਹੈ, ਜਿਹੜੇ **ਗੁਰੂ ਗ੍ਰੰਥ ਸਾਹਿਬ** ਵਿਚ ਸ਼ੇਖ਼ ਫ਼ਰੀਦ ਜੀ ਦੇ ਨਾਮ ਹੇਠ ਦਰਜ ਹਨ। ਇਸ ਤੱਥ ਤੋਂ ਬਹੁਤ ਸਾਰੇ ਵਿਦਵਾਨਾਂ ਨੇ ਇਹ ਸਿੱਟਾ ਕੱਢ ਲਿਆ ਕਿ ਆਦਿ ਗ੍ਰੰਥ ਵਿਚ ਸੰਕਲਿਤ ਬਾਣੀ ਅਸਲ ਵਿਚ ਸ਼ੇਖ਼ ਬ੍ਰਹਮ ਜਾਂ ਸ਼ੇਖ਼ ਇਬਰਾਹੀਮ ਦੀ ਰਚਨਾ ਹੈ ਤੇ 'ਫ਼ਰੀਦ' ਉਸ ਦਾ ਉਪਨਾਮ ਹੈ।

ਉਕਤ ਧਾਰਨਾ ਨੂੰ ਸਭ ਤੋਂ ਪਹਿਲਾਂ ਮੈਕਾਲਿਫ਼ ਨੇ ਆਪਣੀ ਪੁਸਤਕ The Sikh Religion ਵਿਚ ਪ੍ਰਗਟ ਕੀਤਾ। ਉਸ ਤੋਂ ਪਿੱਛੋਂ ਡਾ. ਲਾਜਵੰਤੀ ਰਾਮਾ ਕ੍ਰਿਸ਼ਨ, ਡਾ. ਜੀ.ਐਮ. ਸੂਫ਼ੀ, ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ, ਪ੍ਰੋ. ਖ਼ਲੀਕ ਅਹਿਮਦ ਨਿਜ਼ਾਮੀ ਵਰਗੇ ਲੇਖਕਾਂ ਨੇ ਸ਼ੇਖ਼

ਬ੍ਰਹਮ ਨੂ ਹਾ ਫ਼ਰੀਦ-ਬਾਣੀ ਦਾ ਅਸਲੀ ਕਰਤਾ ਮੰਨਿਆ। ਇਸ ਧਾਰਨਾ ਦੇ ਵਿਰੁੱਧ ਸਰਦਾਰ ਜੀ.ਬੀ. ਸਿੰਘ, ਡਾ. ਮੋਹਨ ਸਿੰਘ ਦੀਵਾਨਾ ਅਤੇ ਮੌਲਾ ਬਖ਼ਸ਼ ਕੁਸ਼ਤਾ ਨੇ ਦਲੀਲਾਂ ਦਿੱਤੀਆਂ ਹਨ। ਬਾਵਾ ਬੁੱਧ ਸਿੰਘ, ਡਾ. ਬਨਾਰਸੀ ਦਾਸ ਜੈਨ, ਪ੍ਰਿੰਸੀਪਲ ਤੇਜਾ ਸਿੰਘ, ਡਾ. ਗੋਪਾਲ ਸਿੰਘ ਦਰਦੀ ਅਤੇ ਡਾ. ਸੁਰਿੰਦਰ ਸਿੰਘ ਕੋਹਲੀ ਨੇ ਇਸ ਬਾਣੀ ਨੂੰ ਰਲੀ-ਮਿਲੀ ਕਿਹਾ ਅਰਥਾਤ ਉਹਨਾਂ ਅਨੁਸਾਰ ਕੁਝ ਸਲੋਕ ਸ਼ੇਖ਼ ਫ਼ਰੀਦ ਦੀ ਰਚਨਾ ਹਨ ਅਤੇ ਕੁਝ ਸ਼ੇਖ਼ ਬ੍ਰਹਮ ਨੇ ਰਚੇ।

ਸਾਡਾ ਵਿਚਾਰ ਹੈ ਕਿ ਆਦਿ ਗ੍ਰੰਥ ਵਿਚ ਸੰਕਲਿਤ ਸਾਰੀ ਬਾਣੀ ਸ਼ੇਖ਼ ਫ਼ਰੀਦ ਦੀ ਹੀ ਰਚਨਾ ਹੈ। ਇਸ ਧਾਰਨਾ ਦੀ ਪੁਸ਼ਟੀ ਲਈ ਬਹੁਤ ਸਾਰੀਆਂ ਦਲੀਲਾਂ ਦਿੱਤੀਆਂ ਜਾ ਸਕਦੀਆ ਹਨ, ਜਿਨ੍ਹਾਂ ਵਿਚੋਂ ਕੁਝ ਪ੍ਰਮੁੱਖ ਦਲੀਲਾਂ ਇਸ ਪ੍ਰਕਾਰ ਹਨ :

1. ਗੁਰੂ ਨਾਨਕ ਦੇਵ ਜੀ ਨੇ ਸ਼ੇਖ਼ ਫ਼ਰੀਦ ਜੀ ਰਚਨਾ ਸ਼ੇਖ਼ ਬ੍ਰਹਮ ਪਾਸੋਂ ਪ੍ਰਾਪਤ ਕੀਤੀ ਅਤੇ ਫਿਰ ਇਸ ਰਚਨਾ ਨੂੰ ਆਪਣੀ ਬਾਣੀ ਸਮੇਤ ਲਿਖ ਕੇ ਸੰਭਾਲ ਲਿਆ। ਗੁਰੂ ਸਾਹਿਬ ਜਦ ਵੀ ਕਿਧਰੇ ਪ੍ਰਚਾਰ ਹਿੱਤ ਬਾਹਰ ਗਏ ਤਾਂ ਉਹਨਾਂ ਪਾਸ ਲਿਖਤ ਪੋਥੀ ਮੌਜੂਦ ਹੁੰਦੀ ਸੀ, ਜਿਸ ਸੰਬੰਧੀ ਭਾਈ ਗੁਰਦਾਸ ਨੇ ਵੀ ਇਸ਼ਾਰਾ ਕੀਤਾ ਹੈ। ਮੱਕੇ ਵਿਚ ਗੁਰੂ ਨਾਨਕ ਦੇਵ ਜੀ ਨੂੰ ਹਾਜੀ ਪੁੱਛਦੇ ਹਨ ਕਿ ਉਹ ਆਪਣੀ ਪੋਥੀ ਵਾਚ ਕੇ ਦੱਸੇ ਕਿ ਹਿੰਦੂ ਵੱਡਾ ਹੈ ਜਾਂ ਮੁਸਲਮਾਨ :

   **ਪੁਛਣ ਖੋਲ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਨੋਈ ॥**
   **ਬਾਬਾ ਆਖੇ ਹਾਜੀਆਂ, ਸ਼ੁਭ ਅਮਲਾਂ ਬਾਝਹੁ ਦੋਨੋਂ ਰੋਈ ॥**

   ਇਹ ਪੋਥੀ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਜੀ ਰਾਹੀਂ ਹੁੰਦੀ ਹੋਈ ਗੁਰੂ ਅਰਜਨ ਦੇਵ ਤਕ ਪਹੁੰਚੀ। ਸਿੱਖ ਗੁਰੂਆਂ ਨੂੰ ਜਿਥੇ ਕਿਧਰੇ ਆਪਣੇ ਆਸ਼ੇ ਅਤੇ ਸ਼ੇਖ਼ ਫ਼ਰੀਦ ਦੇ ਕਿਸੇ ਸਲੋਕ ਵਿਚ ਅੰਤਰ-ਵਿਰੋਧ ਮਹਿਸੂਸ ਹੋਇਆ, ਉਥੇ ਹੀ ਉਨ੍ਹਾਂ ਨੇ ਟਿੱਪਣੀ ਵਜੋਂ ਆਪਣਾ ਸਲੋਕ ਨਾਲ ਹੀ ਦਰਜ ਕਰ ਦਿੱਤਾ। ਇਸ ਤਰ੍ਹਾਂ 18 ਸਲੋਕ, ਸ਼ੇਖ਼ ਫ਼ਰੀਦ ਦੇ 112 ਸਲੋਕਾਂ ਨਾਲ ਸੰਬੰਧਿਤ ਹੋ ਗਏ।

2. ਸੂਹੀ ਲਲਿਤ ਵਿਚ ਦਰਜ ਸ਼ੇਖ਼ ਫ਼ਰੀਦ ਦੇ ਪ੍ਰਸਿੱਧ ਸ਼ਬਦ 'ਬੇੜਾ ਬੰਧਿ ਨ ਸਕਿਓ' ਦੀ ਤੁਲਨਾ ਵਿਚ ਗੁਰੂ ਨਾਨਕ ਦੇਵ ਜੀ ਨੇ ਇਸੇ ਰਾਗ ਵਿਚ 'ਜਪ ਤਪ ਦਾ ਬੰਧੁ ਬੇੜੁਲਾ' ਸ਼ਬਦ ਰਚਿਆ। ਇਹ ਇਕ ਤਰ੍ਹਾਂ ਦੀ ਮੈਟਾ-ਟੈਕਸਟ ਹੈ ਜਿਸ ਵਿਚ ਗੁਰੂ ਨਾਨਕ ਦੇਵ ਜੀ ਨੇ ਦਿੱਤੀ ਟੈਕਸਟ ਦੇ ਆਧਾਰ 'ਤੇ ਇਕ ਵਧੇਰੇ ਪ੍ਰਮਾਣਿਕ ਅਤੇ ਪ੍ਰਸੰਗਿਕ ਮੈਟਾ-ਟੈਕਸਟ ਦੀ ਰਚਨਾ ਕੀਤੀ।

3. ਜੇ ਅਸੀਂ ਫ਼ਰੀਦ-ਬਾਣੀ ਵਿਚੋਂ ਨਿਰੂਪਤ ਹੁੰਦੇ ਕਵੀ ਦੇ ਵਿਅਕਤਿਤ੍ਵ ਦਾ ਵਿਸ਼ਲੇਸ਼ਣ ਕਰੀਏ ਤਾਂ ਇਸ ਵਿਚੋਂ ਬਾਬਾ ਫ਼ਰੀਦ ਜੀ ਦਾ ਵਿਅਕਤਿਤ੍ਵ ਦ੍ਰਿਸ਼ਟੀਗੋਚਰ ਹੁੰਦਾ ਹੈ। 'ਕਾਠ ਦੀ ਰੋਟੀ' ਵਾਲੀ ਕਥਾ ਕੁਝ ਅਜਿਹੀਆਂ ਪੁਸਤਕਾਂ ਵਿਚ ਮਿਲਦੀ ਹੈ ਜਿਹੜੀਆਂ ਸ਼ੇਖ਼ ਇਬਰਾਹੀਮ ਤੋਂ ਪਹਿਲਾਂ ਲਿਖੀਆਂ ਗਈਆਂ। ਸੀਅਰੁਲ-ਔਲੀਆ ਦੀ ਰਚਨਾ ਸ਼ੇਖ਼ ਬ੍ਰਹਮ ਦੇ ਜਨਮ ਤੋਂ ਡੇਢ-ਪੌਣੇ ਦੋ ਸੌ ਵਰ੍ਹੇ ਪਹਿਲਾਂ ਹੋ ਚੁੱਕੀ ਸੀ। ਇਸ ਵਿਚ ਇਕ ਅਜਿਹਾ ਪੰਜਾਬੀ ਦੋਹਰਾ ਮਿਲਦਾ ਹੈ ਜੋ ਸ਼ੇਖ਼ ਫ਼ਰੀਦ ਦੇ ਕਵੀ ਹੋਣ ਦੀ ਗਵਾਹੀ ਭਰਦਾ ਹੈ।

4. ਜਵਾਹਰਿ-ਫ਼ਰੀਦੀ ਸ਼ੇਖ਼ ਬ੍ਰਹਮ ਦੀ ਮੌਤ ਤੋਂ ਕੇਵਲ ਸੱਠ-ਸੱਤਰ ਵਰ੍ਹੇ ਪਿੱਛੋਂ ਲਿਖੀ ਗਈ। ਇਸ ਵਿਚ ਬਾਬਾ ਫ਼ਰੀਦ ਨੂੰ ਖੂਹ ਵਿਚ ਪੁੱਠਿਆਂ ਲਟਕ ਕੇ ਤਪ ਕਰਦਿਆਂ ਅਤੇ

ਨਿਮਨ-ਲਿਖਤ ਦੋਹਰਾ ਉਚਾਰਦਿਆਂ ਦੱਸਿਆ ਗਿਆ ਹੈ :

**ਫ਼ਰੀਦਾ ਧੜ ਸੂਲੀ ਸਿਰ ਪਿੰਜਰੇ ਤਲੀਆਂ ਟੁੱਕਣ ਕਾਗ ॥**

**ਰਬ ਅਜਿਉਂ ਨਾ ਬਹੁੜੇ ਤੇ ਧੰਨਿ ਹਮਾਰੇ ਭਾਗ ॥**

5. ਆਦਿ ਗ੍ਰੰਥ ਵਿਚ ਜਿਹੜੇ ਸਲੋਕ ਸੰਕਲਿਤ ਹਨ, ਉਨ੍ਹਾਂ ਵਿਚ ਆਏ ਹਵਾਲੇ ਫ਼ਰੀਦ ਜੀ ਦੇ ਜੀਵਨ ਚਰਿੱਤਰ ਨਾਲ ਪੂਰੀ ਤਰ੍ਹਾਂ ਮੇਲ ਖਾਂਦੇ ਹਨ। ਸੀਅਰੁਲ-ਔਲੀਆ, ਫ਼ਵਾਇਦੁਲ-ਫ਼ਵਾਦ ਅਤੇ ਖ਼ੈਰੁਲ-ਮਜਾਲਿਸ ਆਦਿਕ ਪੁਸਤਕਾਂ ਵਿਚ ਸ਼ੇਖ਼ ਫ਼ਰੀਦ ਜੀ ਦੇ ਜੀਵਨ ਬਾਰੇ ਜੋ ਜਾਣਕਾਰੀ ਮਿਲਦੀ ਹੈ, ਉਹ ਇਹਨਾਂ ਸਲੋਕਾਂ ਵਿਚ ਆਏ ਹਵਾਲਿਆਂ ਨਾਲ ਪੂਰੀ ਤਰ੍ਹਾਂ ਢੁੱਕਦੀ ਹੈ। ਜਿਵੇਂ :

**ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥**

**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥**

6. ਸ਼ੇਖ਼ ਬ੍ਰਹਮ ਭਾਵੇਂ ਸੂਫ਼ੀ ਸੰਪ੍ਰਦਾਇ ਦੇ ਇਕ ਹਰਮਨ-ਪਿਆਰੇ ਆਗੂ ਹੋਏ ਹਨ, ਪਰ ਨਾ ਤਾਂ ਉਨ੍ਹਾਂ ਦੇ ਜੀਵਨ ਨਾਲ ਕੋਈ ਦੰਤ-ਕਥਾਵਾਂ ਪ੍ਰਚਲਿਤ ਹਨ ਅਤੇ ਨਾ ਹੀ ਇਕ ਕਵੀ ਦੇ ਰੂਪ ਵਿਚ ਉਨ੍ਹਾਂ ਦੀ ਕੋਈ ਵਿਸ਼ੇਸ਼ ਦੇਣ ਦ੍ਰਿਸ਼ਟੀਗੋਚਰ ਹੁੰਦੀ ਹੈ।
7. ਬਾਬਾ ਫ਼ਰੀਦ ਦਾ ਸਮਾਂ ਰਾਜਨੀਤਕ ਤੌਰ 'ਤੇ ਜੁਗ-ਗਰਦੀ ਦਾ ਸਮਾਂ ਸੀ। ਉਨ੍ਹਾਂ ਦੇ ਜੀਵਨ ਕਾਲ ਵਿਚ ਬਹੁਤ ਸਾਰੀਆਂ ਸ਼ਹਿਨਸ਼ਾਹੀਆਂ ਬਦਲੀਆਂ। ਖੁਰਵਮਲਿਕ, ਮੁਇਜ਼ੁਦ-ਦੀਨ-ਗੌਰੀ, ਕੁਤਬਦੀਨ-ਐਬਕ, ਅਲਤਮਸ਼, ਫ਼ੀਰੋਜ਼, ਰਜ਼ੀਆ, ਬਹਿਰਾਮ, ਅਲਾਉਦੀਨ, ਨਾਸਿਰੁਦੀਨ ਅਤੇ ਬਲਬਨ ਆਦਿਕ ਬਹੁਤ ਸਾਰੇ ਬਾਦਸ਼ਾਹ ਇਕ ਤੋਂ ਬਾਅਦ ਇਕ ਤਬਦੀਲ ਹੁੰਦੇ ਰਹੇ। ਇਹੀ ਕਾਰਣ ਹੈ ਕਿ ਫ਼ਰੀਦ ਜੀ ਦੀ ਬਾਣੀ ਵਿਚ ਮੌਤ ਦੀ ਅਟੱਲਤਾ, ਭਿਆਨਕਤਾ ਅਤੇ ਰਾਜ-ਗੱਦੀਆਂ ਦੀ ਅਸਥਿਰਤਾ ਦੇ ਭਾਵ ਨਿਰੂਪਤ ਹੁੰਦੇ ਹਨ।
8. ਸ਼ੇਖ਼ ਫ਼ਰੀਦ ਦੇ ਨਾਮ ਨਾਲ ਸੰਬੰਧਿਤ ਵੱਖ ਵੱਖ ਸਲੋਕਾਂ ਵਿਚ ਜੋ ਪਾਠ ਭੇਦ ਦ੍ਰਿਸ਼ਟੀਗੋਚਰ ਹੁੰਦੇ ਹਨ, ਉਸ ਦੀ ਵਜ਼ਾਹਤ ਲਈ ਇਤਨਾ ਕਹਿ ਦੇਣਾ ਕਾਫ਼ੀ ਹੈ ਕਿ ਲੋਕ ਸਿਮ੍ਰਤੀ ਦੁਆਰਾ ਸੰਭਾਲੇ ਹੋਣ ਕਾਰਣ ਇਹਨਾਂ ਵਿਚ ਭਾਸ਼ਾਈ ਤਬਦੀਲੀਆਂ ਹੋ ਜਾਣੀਆਂ ਸੁਭਾਵਿਕ ਹੀ ਸਨ।
9. ਆਦਿ ਗ੍ਰੰਥ ਵਿਚ ਸ਼ੇਖ਼ ਫ਼ਰੀਦ ਤੋਂ ਬਿਨਾਂ ਭਗਤ ਕਬੀਰ ਅਤੇ ਭਗਤ ਨਾਮਦੇਵ ਦੀ ਬਾਣੀ ਵੀ ਦਰਜ ਹੈ। ਭਗਤ ਕਬੀਰ 1398 ਈਸਵੀ ਵਿਚ ਪੈਦਾ ਹੋਏ, ਜਦੋਂ ਕਿ ਨਾਮਦੇਵ ਜੀ ਦਾ ਜਨਮ 1270 ਈਸਵੀ ਵਿਚ ਹੋਇਆ। ਇਹਨਾਂ ਭਗਤਾਂ ਦੀ ਬਾਣੀ ਪੂਰੀ ਪ੍ਰਮਾਣਿਕਤਾ ਸਹਿਤ ਆਦਿ ਗ੍ਰੰਥ ਵਿਚ ਸੰਕਲਿਤ ਹੈ। ਇਸ ਲਈ ਇਹ ਸਵੀਕਾਰ ਕਰ ਲੈਣ ਵਿਚ ਕੋਈ ਹਰਜ ਨਹੀਂ ਕਿ ਇਹਨਾਂ ਤੋਂ ਥੋੜ੍ਹਾ ਸਮਾਂ ਪਹਿਲਾਂ ਹੋਏ ਸ਼ੇਖ਼ ਫ਼ਰੀਦ ਦੀ ਬਾਣੀ ਵੀ ਪ੍ਰਮਾਣਿਕ ਹੀ ਹੋਵੇਗੀ। ਗੁਰੂ ਨਾਨਕ ਅਤੇ ਗੁਰੂ ਅਰਜਨ ਦੇਵ ਜੀ ਨੇ ਫ਼ਰੀਦ ਬਾਣੀ ਸੰਕਲਿਤ ਕਰਨ ਤੋਂ ਪਹਿਲਾਂ ਇਸ ਦੀ ਪ੍ਰਮਾਣਿਕਤਾ ਬਾਰੇ ਪੂਰੀ ਖੋਜ ਕਰ ਲਈ ਹੋਵੇਗੀ।
10. ਸ਼ੇਖ਼ ਫ਼ਰੀਦ ਦੀ ਬਾਣੀ ਦੀ ਪ੍ਰਮਾਣਿਕਤਾ ਬਾਰੇ ਹਾਲ ਹੀ ਵਿਚ ਪ੍ਰੋ. ਪ੍ਰੀਤਮ ਸਿੰਘ ਪਟਿਆਲਾ ਰਚਿਤ ਇਕ ਮਹੱਤਵਪੂਰਨ ਰਚਨਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ੇਖ਼ ਫ਼ਰੀਦ ਦੀ ਭਾਲ' ਪ੍ਰਕਾਸ਼ਿਤ ਹੋਈ ਹੈ। ਫ਼ਰੀਦ-ਬਾਣੀ ਦੀ ਪ੍ਰਮਾਣਿਕਤਾ ਬਾਰੇ ਪ੍ਰੋ. ਸਾਹਿਬ

ਦੀ ਜਗਿਆਸਾ ਦਾ ਸਮਾਂ 1950 ਈ. ਵਿਚ ਉਸ ਸਮੇਂ ਸ਼ੁਰੂ ਹੁੰਦਾ ਹੈ ਜਦੋਂ ਆਪ ਮਹਿੰਦਰਾ ਕਾਲਜ ਪਟਿਆਲਾ ਵਿਖੇ ਐਮ.ਏ. ਦੇ ਵਿਦਿਆਰਥੀਆਂ ਨੂੰ ਫ਼ਰੀਦ-ਬਾਣੀ ਦਾ ਅਧਿਆਪਨ ਕਰਨ ਲੱਗੇ ਸਨ। ਇਸ ਪ੍ਰਸੰਗ ਵਿਚ ਆਪ ਨੇ ਅੱਲਾਮਾ ਅਖਲਾਕ ਹੁਸੈਨ, ਡਾ. ਖ਼ਲੀਕ ਅਹਿਮਦ ਨਿਜ਼ਾਮੀ ਅਤੇ ਅਰਬੀ-ਫ਼ਾਰਸੀ ਦੇ ਹੋਰ ਕਈ ਪ੍ਰਸਿੱਧ ਵਿਦਵਾਨਾਂ ਨਾਲ ਸੰਪਰਕ ਕੀਤਾ। ਇਸ ਤੋਂ ਬਿਨਾਂ ਆਪ ਨੇ 'ਫ਼ਵਾਇਦੁਲ-ਫ਼ੁਆਦ', 'ਖ਼ੈਰੁਲ ਮਜਾਲਿਸ' ਅਤੇ 'ਸੀਅਰੁਲ-ਔਲੀਆ' ਆਦਿਕ ਪ੍ਰਾਚੀਨ ਫ਼ਾਰਸੀ ਪੁਸਤਕਾਂ ਦੇ ਅਧਿਐਨ ਦੁਆਰਾ ਆਪਣੀਆਂ ਧਾਰਨਾਵਾਂ ਨੂੰ ਪੁਸ਼ਟ ਕੀਤਾਹੈ। 'ਫਵਾਇਦੁਲ ਫ਼ੁਆਦ' (ਦਿਲਾਂ ਦੇ ਫ਼ਾਇਦੇ) ਤੇਰ੍ਹਵੀਂ-ਚੌਧਵੀਂ ਸਦੀ ਦੀ ਰਚਨਾ ਮੰਨੀ ਜਾਂਦੀ ਹੈ। ਇਸ ਵਿਚ ਲੇਖਕ ਅਮੀਰ ਹਸਨ ਸਿਜਜ਼ੀ ਨੇ ਬਾਬਾ ਫ਼ਰੀਦ ਜੀ ਦੇ ਪ੍ਰਸਿੱਧ ਸ਼ਾਗਿਰਦ ਨਿਜ਼ਾਮੁੱਦੀਨ ਔਲੀਆ ਦੇ ਬਚਨ ਸੰਕਲਿਤ ਕੀਤੇ ਹਨ। ਇਸ ਪੁਸਤਕ ਤੋਂ ਫ਼ਰੀਦ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ ਬੜੀ ਪ੍ਰਮਾਣਿਕ ਜਾਣਕਾਰੀ ਹਾਸਲ ਹੁੰਦੀ ਹੈ।

11. ਹਜ਼ਰਤ ਨਿਜ਼ਾਮੁੱਦੀਨ ਔਲੀਆ ਤੋਂ ਬਾਅਦ ਉਨ੍ਹਾਂ ਦੀ ਗੱਦੀ ਉੱਤੇ ਖ਼ੁਆਜਾ ਨਾਸਿੱਰੁਦੀਨ ਮਹਿਮੂਦ 'ਚਿਰਾਗ਼ਿ ਦੇਹਲੀ' ਸੁਸ਼ੋਭਿਤ ਹੋਏ। ਉਨ੍ਹਾਂ ਦੇ ਬਚਨਾਂ ਉਤੇ ਆਧਾਰਿਤ ਇਕ ਪੋਥੀ ਹਮੀਦ ਕਲੰਦਰ ਨੇ ਰਚੀ। ਇਹ ਪੁਸਤਕ 'ਖ਼ੈਰੁਲ ਮਜਾਲਿਸ' ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਪੁਸਤਕ ਵਿਚ ਫ਼ਰੀਦ ਜੀ ਬਾਰੇ ਗਿਆਰ੍ਹਾਂ-ਬਾਰਾਂ ਸਾਖੀਆਂ ਦਿੱਤੀਆਂ ਹੋਈਆਂ ਹਨ।
12. 'ਸੀਅਰੁਲ ਔਲੀਆ' ਚੌਧਵੀਂ ਸਦੀ ਦੀ ਰਚਨਾ ਹੈ। ਇਸ ਪੁਸਤਕ ਦਾ ਲੇਖਕ ਮੁਹੰਮਦ ਮੁਬਾਰਕ ਅਲਕਿਰਮਾਨੀ ਨੂੰ ਮੰਨਿਆ ਜਾਂਦਾ ਹੈ। ਇਸ ਪੁਸਤਕ ਦੇ ਪਹਿਲੇ ਅਧਿਆਇ ਵਿਚ ਹਜ਼ਰਤ ਮੁਹੰਮਦ ਸਾਹਿਬ ਅਤੇ ਉਨ੍ਹਾਂ ਦੀ ਸੂਫ਼ੀਆਨਾ ਪਰੰਪਰਾ, ਦੂਜੇ ਵਿਚ ਸ਼ੇਖ਼ ਮੁਈਨੁਦੀਨ ਚਿਸ਼ਤੀ, ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਅਤੇ ਤੀਜੇ ਅਧਿਆਇ ਵਿਚ ਸ਼ੇਖ਼ ਫ਼ਰੀਦ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ ਵੇਰਵੇ ਦਿੱਤੇ ਗਏ ਹਨ। ਇਨ੍ਹਾਂ ਪੁਸਤਕਾਂ ਵਿਚ ਸੰਕਲਿਤ ਫ਼ਰੀਦ ਜੀ ਦੇ ਜੀਵਨ-ਵੇਰਵਿਆਂ ਦਾ ਵਿਸ਼ਲੇਸ਼ਣ ਕਰਕੇ ਪ੍ਰੋ. ਪ੍ਰੀਤਮ ਸਿੰਘ ਲਿਖਦੇ ਹਨ ਕਿ ਜਿਹੜੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ, ਉਨ੍ਹਾਂ ਵਿਚ ਆਏ ਹਵਾਲੇ, ਸ਼ਬਦ-ਚਿੱਤਰ ਅਤੇ ਭਾਵ ਫਰੀਦੁੱਦੀਨ ਮਸਊਦ ਦੇ ਜੀਵਨ ਨਾਲ ਪੂਰੀ ਤਰ੍ਹਾਂ ਮੇਲ ਖਾਂਦੇ ਹਨ। ਫ਼ਵਾਇਦੁਲ ਫ਼ੁਆਦ, ਖ਼ੈਰੁਲ ਮਜਾਲਿਸ ਅਤੇ ਸੀਅਰੁਲ ਔਲੀਆ ਆਦਿ ਪ੍ਰਮਾਣਿਕ ਪੁਸਤਕਾਂ ਵਿਚ ਫ਼ਰੀਦ ਜੀ ਦੇ ਜੀਵਨ ਬਾਰੇ ਜਿਹੜੀ ਵਾਕਫ਼ੀ ਮਿਲਦੀ ਹੈ, ਉਹ ਫ਼ਰੀਦ ਜੀ ਦੇ ਸਲੋਕਾਂ ਵਿਚ ਆਏ ਹਵਾਲਿਆਂ ਉੱਤੇ ਪੂਰੀ ਤਰ੍ਹਾਂ ਢੁੱਕਦੀ ਹੈ। (ਪੰਨਾ 49)

ਉਕਤ ਦਲੀਲਾਂ ਦੇ ਆਧਾਰ 'ਤੇ ਇਹ ਨਿਸਚਿਤ ਹੈ ਕਿ ਆਦਿ-ਗ੍ਰੰਥ ਵਿਚ ਦਰਜ ਫ਼ਰੀਦ-ਬਾਣੀ ਸ਼ੇਖ਼ ਫ਼ਰੀਦ ਦੀ ਹੀ ਰਚਨਾ ਹੈ। ਮਿਸਟਰ ਮੈਕਾਲਿਫ਼ ਵਰਗੇ ਬਾਹਰਲੇ ਅਤੇ ਭਾਰਤੀ ਭਾਸ਼ਾਵਾਂ ਤੋਂ ਘੱਟ ਜਾਣੂ ਲੇਖਕਾਂ ਦੀਆਂ ਰਚਨਾਵਾਂ ਦੇ ਆਧਾਰ 'ਤੇ ਅਜਿਹੀ ਧਾਰਨਾ ਪ੍ਰਚਲਿਤ ਕਰ ਦੇਣੀ ਭ੍ਰਾਂਤੀਜਨਕ ਹੈ ਕਿ ਇਹ ਬਾਣੀ ਕਿਸੇ ਹੋਰ ਫ਼ਰੀਦ (ਸ਼ੇਖ਼ ਬ੍ਰਹਮ) ਦੀ ਰਚਨਾ ਹੋਵੇਗੀ।

# ਸ਼ੇਖ਼ ਫ਼ਰੀਦ : ਵਿਅਕਤਿਤਵ ਤੇ ਯੁਗ-ਪਰਿਸਥਿਤੀਆਂ

ਬਾਬਾ ਸ਼ੇਖ਼ ਫ਼ਰੀਦੁੱਦੀਨ ਦੇ ਪੂਰਵਜ ਬਾਰ੍ਹਵੀਂ ਸਦੀ ਦੇ ਆਰੰਭ ਵਿਚ (1125 ਈ.) ਵਿਚ ਕਾਬੁਲ ਤੋਂ ਪੰਜਾਬ ਆਏ ਸਨ। ਬਾਬਾ ਫ਼ਰੀਦ ਜੀ ਦੇ ਦਾਦਾ ਕਾਜ਼ੀ ਸ਼ੁਐਬ ਲਾਹੌਰ ਅਤੇ ਕਸੂਰ ਹੁੰਦੇ ਹੋਏ ਕੋਠੇਵਾਲ ਪਹੁੰਚੇ। (**ਜਵਾਹਰਿ ਫ਼ਰੀਦੀ**, ਪੰਨਾ 183) ਸੀਅਰੁਲ-ਔਲੀਆ ਨੇ ਕਾਜ਼ੀ ਜੀ ਦੇ ਸਪੁੱਤਰਾਂ ਦੀ ਗਿਣਤੀ ਤਿੰਨ ਦੱਸੀ ਹੈ। ਇਨ੍ਹਾਂ ਵਿਚੋਂ ਇਕ ਦਾ ਨਾਮ ਜਮਾਲੁੱਦੀਨ ਸੁਲੇਮਾਨ ਸੀ। ਅੱਗੋਂ ਸੁਲੇਮਾਨ ਦੇ ਘਰ ਤਿੰਨ ਪੁੱਤਰਾਂ ਨੇ ਜਨਮ ਲਿਆ: ਇਜ਼ਦੁੱਦੀਨ ਮਹਿਮੂਦ, ਫ਼ਰੀਦੁਦੀਨ (ਸ਼ੇਖ਼ ਫ਼ਰੀਦ) ਅਤੇ ਨਜੀਬੁੱਦੀਨ। ਸ਼ੇਖ਼ ਫ਼ਰੀਦ ਜੀ ਦੇ ਪਿਤਾ ਵੀ ਇਕ ਵਿਦਵਾਨ ਪੁਰਸ਼ ਸਨ ਪਰ ਉਨ੍ਹਾਂ ਦੀ ਸ਼ਖ਼ਸੀਅਤ ਉੱਤੇ ਵਧੇਰੇ ਪ੍ਰਭਾਵ ਉਨ੍ਹਾਂ ਦੀ ਮਾਤਾ ਦਾ ਪਿਆ, ਜੋ ਇਕ ਅਤਿਅੰਤ ਨੇਕ ਅਤੇ ਧਾਰਮਿਕ ਇਸਤ੍ਰੀ ਸੀ। ਮਾਤਾ ਦੇ ਪ੍ਰਭਾਵ ਅਧੀਨ ਫ਼ਰੀਦ ਜੀ ਦੀ ਸ਼ਖ਼ਸੀਅਤ ਵਿਚ ਤਿਆਗ ਅਤੇ ਬੰਦਗੀ ਦੇ ਭਾਵਾਂ ਨੇ ਘਰ ਕਰ ਲਿਆ। ਅਠਾਰ੍ਹਾਂ ਵਰ੍ਹੇ ਦੀ ਉਮਰ ਵਿਚ ਬਾਬਾ ਫ਼ਰੀਦ ਮੁਲਤਾਨ ਚਲੇ ਗਏ। ਇਹ ਨਗਰ ਉਨ੍ਹਾਂ ਦਿਨਾਂ ਵਿਚ ਧਾਰਮਿਕ ਵਿਦਿਆ ਦਾ ਬੜਾ ਪ੍ਰਸਿੱਧ ਕੇਂਦਰ ਹੁੰਦਾ ਸੀ। ਇਥੇ ਹੀ ਉਨ੍ਹਾਂ ਦੀ ਮੁਲਾਕਾਤ ਖੁਆਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਨਾਲ ਹੋਈ। ਖੁਆਜਾ ਹੋਰਾਂ ਫ਼ਰੀਦ ਜੀ ਨੂੰ ਤਾਲੀਮ ਮੁਕੰਮਲ ਕਰਨ ਦੀ ਪ੍ਰੇਰਨਾ ਦਿੱਤੀ। ਕਿਹਾ ਜਾਂਦਾ ਹੈ ਕਿ ਆਪ ਉਚੇਰੀ ਤਾਲੀਮ ਦੀ ਪ੍ਰਾਪਤੀ ਲਈ ਕੰਧਾਰ ਵੀ ਗਏ। ਪਰ ਵਧੇਰੇ ਪ੍ਰਚਲਿਤ ਰਵਾਇਤ ਇਹ ਹੈ ਕਿ ਮੁਲਤਾਨ ਤੋਂ ਆਪ ਖੁਆਜਾ ਜੀ ਪਾਸ ਸਿੱਧੇ ਦਿੱਲੀ ਪਹੁੰਚੇ। ਇਥੇ ਪਹੁੰਚਣ ਤੇ ਆਪ ਖੁਆਜਾ ਹੋਰਾਂ ਦੇ ਚੋਣਵੇਂ ਸੂਫ਼ੀ ਸ਼ਾਗਿਰਦਾਂ ਵਿਚ ਸ਼ਾਮਿਲ ਹੋ ਗਏ।

ਸ਼ੇਖ਼ ਫ਼ਰੀਦ ਜੀ ਦਿੱਲੀ ਪਹੁੰਚ ਕੇ ਜਪ-ਤਪ ਵਿਚ ਲੀਨ ਹੋ ਗਏ। ਉਨ੍ਹਾਂ ਦੀ ਕਠਿਨ ਤਪੱਸਿਆ ਦਾ ਖੁਆਜਾ ਮੁਈਨੁੱਦੀਨ ਉਪਰ ਵਿਸ਼ੇਸ਼ ਪ੍ਰਭਾਵ ਪਿਆ ਅਤੇ ਉਨ੍ਹਾਂ ਨੇ ਫ਼ਰੀਦ ਜੀ ਦੇ ਉੱਜਲ ਭਵਿੱਖ ਬਾਰੇ ਪੇਸ਼ੀਨਗੋਈ ਵੀ ਕੀਤੀ। ਇਥੇ ਹੀ ਸ਼ੇਖ਼ ਫ਼ਰੀਦ ਜੀ ਨੇ ਇਕ ਚਿੱਲਾ ਵੀ ਕੱਟਿਆ। ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਚਿਲਾ-ਏ-ਮਾਕੂਸ (ਜਿਸ ਵਿਚ ਚਾਲੀ ਦਿਨ ਉਲਟਾ ਲਟਕ ਕੇ ਤਪੱਸਿਆ ਕੀਤੀ ਜਾਂਦੀ ਹੈ) ਸੰਪੂਰਣ ਕੀਤਾ। ਬਾਬਾ ਫ਼ਰੀਦ ਜੀ ਦਾ ਨਾਮ ਗੰਜ-ਇ-ਸ਼ੱਕਰ ਕਿਵੇਂ ਪਿਆ, ਇਸ ਬਾਰੇ ਵੀ ਇਕ ਦਿਲਚਸਪ ਰਵਾਇਤ ਇਸੇ ਚਿੱਲੇ ਨਾਲ ਸੰਬੰਧਿਤ ਹੈ। ਕਿਹਾ ਜਾਂਦਾ ਹੈ ਕਿ ਚਿੱਲੇ ਵਿਚ ਭੁੱਖ ਤੋਂ ਬਚਣ ਲਈ ਆਪ ਨੇ ਮਿੱਟੀ ਦੀਆਂ ਕੁਝ ਢੀਮਾਂ ਆਪਣੇ ਮੂੰਹ ਵਿਚ ਪਾ ਲਈਆਂ ਪਰ ਮੂੰਹ ਵਿਚ ਜਾਂਦਿਆਂ ਹੀ ਇਹ ਢੀਮਾਂ ਸ਼ੱਕਰ ਦਾ ਰੂਪ ਧਾਰਨ ਕਰ ਗਈਆਂ। ਫ਼ਰੀਦ ਜੀ ਨੇ ਸੋਚਿਆ ਕਿ ਇਹ ਜ਼ਰੂਰ ਸ਼ੈਤਾਨ ਦਾ ਕਾਰਾ ਹੈ। ਇਸ ਲਈ ਆਪ ਨੇ ਉਹ ਸ਼ੱਕਰ ਮੂੰਹ ਵਿਚੋਂ ਬਾਹਰ ਥੁੱਕ ਦਿੱਤੀ। ਇਸ ਤਰ੍ਹਾਂ ਕੀ ਕਰਾਮਾਤ ਉਨ੍ਹਾਂ ਨਾਲ ਤਿੰਨ ਵਾਰ ਵਾਪਰੀ। ਤੀਜੀ ਵਾਰ ਉਨ੍ਹਾਂ ਸੋਚਿਆ ਕਿ ਇਹ ਬਰਕਤ ਖ਼ੁਦਾ ਦੀ ਹੀ ਹੈ। ਸੋ ਇਸ ਸ਼ੱਕਰ ਨੂੰ ਉਨ੍ਹਾਂ ਪ੍ਰਵਾਨ ਕਰ ਲਿਆ। ਇਸ ਘਟਨਾ ਤੋਂ ਬਾਅਦ 'ਗੰਜ-ਇ-ਸ਼ੱਕਰ' ਦਾ ਲਕਬ ਉਨ੍ਹਾਂ ਦੇ ਨਾਮ ਨਾਲ ਸਦਾ ਲਈ ਜੁੜ ਗਿਆ।

ਦਿੱਲੀ ਵਿਚ ਰਹਿੰਦਿਆਂ ਸ਼ੇਖ਼ ਫ਼ਰੀਦ ਜੀ ਦੀ ਸਿੱਖੀ-ਸੇਵਕੀ ਦੂਰ ਦੂਰ ਤਕ ਫੈਲ ਗਈ। ਸ਼ਰਧਾਲੂ ਅਤੇ ਜਗਿਆਸੂ ਸਦਾ ਉਨ੍ਹਾਂ ਦੇ ਦਰਸ਼ਨਾਂ ਲਈ ਆਤੁਰ ਰਹਿਣ ਲੱਗੇ। ਫ਼ਰੀਦ ਜੀ ਇਸ ਗੱਲ ਨੂੰ ਪਸੰਦ ਨਹੀਂ ਸੀ ਕਰਦੇ ਕਿਉਂਕਿ ਇਸ ਤਰ੍ਹਾਂ ਉਨ੍ਹਾਂ ਦੀ ਤਪੱਸਿਆ ਅਤੇ ਬੰਦਗੀ ਵਿਚ ਰੁਕਾਵਟ ਪੈਂਦੀ ਸੀ। ਇਸ ਲਈ ਉਹ ਦਿੱਲੀ ਨੂੰ ਛੱਡ ਕੇ ਹਾਂਸੀ ਚਲੇ ਗਏ। ਆਪ ਇਥੇ ਹੀ ਸਨ, ਜਦੋਂ ਖ਼ੁਆਜਾ ਜੀ ਕਾਲਵੱਸ ਹੋ ਗਏ। ਖ਼ੁਆਜਾ ਜੀ ਦੀ ਇੱਛਾ ਸੀ ਕਿ ਉਨ੍ਹਾਂ ਤੋਂ ਬਾਅਦ ਸ਼ੇਖ਼ ਫ਼ਰੀਦ, ਉਨ੍ਹਾਂ ਦੇ ਉਤਰਾਧਿਕਾਰੀ ਦੇ ਰੂਪ ਵਿਚ ਚਿਸ਼ਤੀ ਸਿਲਸਿਲੇ ਦੀ ਵਾਗਡੋਰ ਸੰਭਾਲਣ, ਪਰੰਤੂ ਆਪ ਸ਼ੇਖ਼-ਬਦਰੁੱਦੀਨ ਨੂੰ ਇਹ ਜ਼ਿੰਮੇਵਾਰੀ ਸੌਂਪ ਕੇ ਆਪ ਅਜੋਧਨ ਜਾ ਟਿਕੇ, ਜਿਥੇ ਉਹ 1236 ਈਸਵੀ ਤੋਂ ਲੈ ਕੇ 1266 ਈਸਵੀ (ਆਪਣੇ ਅੰਤਿਮ ਸਮੇਂ) ਤਕ ਟਿਕੇ ਰਹੇ। ਇਥੇ ਰਹਿੰਦਿਆਂ ਕਈ ਵਾਰ ਉਨ੍ਹਾਂ ਨੂੰ ਸਥਾਨਕ ਅਧਿਕਾਰੀਆਂ ਦੀ ਗੁਸਤਾਖ਼ੀ ਦਾ ਸਾਹਮਣਾ ਕਰਨਾ ਪਿਆ। ਇਕ ਮੌਕੇ ਤੇ ਤਾਂ ਅਜੋਧਨ ਦੇ ਕਾਜ਼ੀ ਨੇ ਮੁਲਤਾਨ ਦੇ ਉਲਾਮਾ ਨੂੰ ਸ਼ੇਖ਼ ਫ਼ਰੀਦ ਦੇ ਵਿਰੁੱਧ ਫ਼ਤਵਾ ਜਾਰੀ ਕਰਨ ਦੀ ਬੇਨਤੀ ਵੀ ਕੀਤੀ ਸੀ। ਉਸ ਅਨੁਸਾਰ ਦਰਵੇਸ਼ ਫ਼ਰੀਦ ਮਸਤ ਰਹਿੰਦਾ ਹੈ ਅਤੇ ਰਾਗ ਰੰਗ ਦੀਆਂ ਮਹਿਫ਼ਿਲਾਂ ਵਿਚ ਸ਼ਰੀਕ ਹੁੰਦਾ ਹੈ। ਭਾਵੇਂ ਉਲਾਮਾ ਨੇ ਕਾਜ਼ੀ ਦੀ ਗੱਲ ਨਾ ਮੰਨੀ ਪਰ ਤਾਂ ਵੀ ਫ਼ਰੀਦ ਜੀ ਦੇ ਵਿਰੁੱਧ ਦਰਬਾਰੀ ਪ੍ਰਕੋਪ ਜਾਰੀ ਰਿਹਾ। ਇਕ ਦੋ ਵਾਰ ਤਾਂ ਉਨ੍ਹਾਂ ਦੀ ਜਾਨ ਲੈਣ ਦੀ ਕੋਸ਼ਿਸ਼ ਵੀ ਕੀਤੀ ਗਈ। ਇਸ ਤੋਂ ਸਿੱਧ ਹੁੰਦਾ ਹੈ ਕਿ ਸ਼ੇਖ਼ ਫ਼ਰੀਦ ਦਾ ਕਲਾਮ ਅਤੇ ਸਿਖਿਆਵਾਂ ਸਥਾਨਕ ਅਧਿਕਾਰੀਆਂ ਨੂੰ ਪਸੰਦ ਨਹੀਂ ਸਨ ਆਉਂਦੀਆਂ। ਦੇਸ਼ ਉੱਤੇ ਮੁਸਲਮਾਨਾਂ ਦਾ ਰਾਜ ਅਜੇ ਨਵਾਂ-ਨਵਾਂ ਸਥਾਪਿਤ ਹੋਇਆ ਸੀ। ਮੁਸਲਮਾਨਾਂ ਵਿਚ ਆਪਣੇ ਮਜ਼ਹਬ ਨੂੰ ਫੈਲਾਉਣ ਦਾ ਬੜਾ ਤਿੱਖਾ ਜੋਸ਼ ਸੀ। ਉਹ ਆਪਣੇ ਧਰਮ ਨੂੰ ਦੂਜੇ ਧਰਮਾਂ ਦੀ ਤੁਲਨਾ ਵਿਚ ਬਿਹਤਰ ਖ਼ਿਆਲ ਕਰਦੇ ਸਨ। ਉਹ ਚਾਹੁੰਦੇ ਸਨ ਕਿ ਮੁਸਲਮਾਨ ਫ਼ਕੀਰ ਆਪਣੇ ਪ੍ਰਚਾਰ ਦੁਆਰਾ ਇਸਲਾਮ ਨੂੰ ਸਰਵਸ੍ਰੇਸ਼ਠ ਧਰਮ ਸਿੱਧ ਕਰਨ। ਜਿਹੜੇ ਫ਼ਕੀਰ ਮਾਨਵ ਦੀ ਏਕਤਾ ਅਤੇ ਸਾਂਝੀਵਾਲਤਾ ਦੀ ਗੱਲ ਕਰਦੇ ਸਨ, ਉਹ ਅਧਿਕਾਰੀਆਂ ਦੀਆਂ ਅੱਖਾਂ ਵਿਚ ਰੜਕਦੇ ਸਨ। ਸ਼ੇਖ਼ ਫ਼ਰੀਦ ਨੇ ਵੀ ਮਾਨਵ ਏਕਤਾ ਅਤੇ ਧਾਰਮਿਕ ਸਹਿਣਸ਼ੀਲਤਾ ਦਾ ਸਵਾਲ ਬਾਰ ਬਾਰ ਆਪਣੇ ਕਲਾਮ ਵਿਚ ਉਠਾਇਆ। ਸ਼ਾਇਦ ਇਸੇ ਲਈ ਉਨ੍ਹਾਂ ਨੂੰ ਅਧਿਕਾਰੀਆਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਪਰ ਆਪ ਨੇ ਇਸ ਦੀ ਕੋਈ ਪਰਵਾਹ ਨਾ ਕੀਤੀ ਸਗੋਂ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਕਿ ਕਿਸੇ ਦਾ ਦਿਲ ਨਾ ਦੁਖਾਓ ਕਿਉਂਕਿ ਹਰ ਦਿਲ ਵਿਚ ਪਰਮਾਤਮਾ ਆਪ ਨਿਵਾਸ ਕਰਦਾ ਹੈ। ਇਸ ਦ੍ਰਿਸ਼ਟੀ ਤੋਂ ਹਰ ਮਨੁੱਖ ਬਰਾਬਰ ਹੈ ਅਤੇ ਭ੍ਰਾਤ੍ਰੀਅਤਾ ਦੇ ਬੜੇ ਪੀਡੇ ਰਿਸ਼ਤੇ ਵਿਚ ਬੱਝਾ ਹੋਇਆ ਹੈ। ਆਪ ਲਿਖਦੇ ਹਨ:

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥**

ਬਾਬਾ ਫ਼ਰੀਦ ਤਮਾਮ ਉਮਰ ਕੱਖ-ਕਾਨਿਆਂ ਦੀ ਬਣੀ ਹੋਈ ਇਕ ਛੱਪਰੀ ਵਿਚ ਨਿਵਾਸ ਕਰਦੇ ਰਹੇ ਕਿਉਂਕਿ ਚਿਸ਼ਤੀ ਸਿਲਸਿਲੇ ਅਨੁਸਾਰ ਇੱਟਾਂ ਦੀ ਬਣੀ ਇਮਾਰਤ ਵਿਚ ਰਹਿਣਾ ਇਕ ਸੂਫ਼ੀ ਲਈ ਵਰਜਿਤ ਸੀ। ਸਾਰੀ ਰਾਤ ਆਗੁੰਤਕਾਂ ਲਈ ਦਰਵਾਜ਼ਾ ਖੁੱਲ੍ਹਾ ਰਹਿੰਦਾ ਸੀ। ਬਾਬਾ ਜੀ ਪਾਸ ਇਕ ਛੋਟੀ ਜਿਹੀ ਕੰਬਲੀ ਸੀ ਜਿਸ ਨੂੰ ਉਹ ਰਾਤ ਸਮੇਂ ਓਢਣ ਵਜੋਂ ਉਪਰ ਲੈ ਲੈਂਦੇ ਸਨ। ਦਿਨ ਸਮੇਂ ਇਸੇ ਉਪਰ ਬੈਠ ਕੇ ਉਹ ਪ੍ਰਭੂ-ਭਗਤੀ ਵਿਚ ਲੀਨ ਰਹਿੰਦੇ ਸਨ।

ਖੁਆਜਾ ਕੁਤਬੁੱਦੀਨ ਵਲੋਂ ਪ੍ਰਾਪਤ ਹੋਈ ਸੋਟੀ ਦਾ ਉਹ ਸਿਰ੍ਹਾਣੇ ਦੇ ਰੂਪ ਵਿਚ ਇਸਤੇਮਾਲ ਕਰਦੇ ਸਨ। ਜੌਆਂ ਦੀ ਰੋਟੀ ਅਤੇ ਕੁਝ ਜੰਗਲੀ ਫੁੱਲ ਫ਼ਲ—ਬਸ ਇਹੀ ਉਨ੍ਹਾਂ ਦੀ ਖ਼ੁਰਾਕ ਸੀ। ਫ਼ਰੀਦ ਜੀ ਦੇ ਸਲੋਕਾਂ ਵਿਚ ਉਨ੍ਹਾਂ ਦੀ ਇਸ ਕਠਿਨ ਦਰਵੇਸ਼ੀ ਬਾਰੇ ਬਹੁਤ ਸਾਰੇ ਸੰਕੇਤ ਪ੍ਰਾਪਤ ਹੁੰਦੇ ਹਨ। ਜਿਵੇਂ :

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥**

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥**

**ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥**
**ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥**

ਸ਼ੇਖ਼ ਫ਼ਰੀਦ ਦੇ ਜਮਾਤ-ਖਾਨੇ ਵਿਚ ਬੜੀ ਦੂਰੋਂ ਦੂਰੋਂ ਸੰਤ, ਫ਼ਕੀਰ, ਤਾਲਿਬੇ-ਇਲਮ, ਅਦੀਬ ਅਤੇ ਜਗਿਆਸੂ ਆਇਆ ਕਰਦੇ ਸਨ। ਇਸ ਸਥਾਨ 'ਤੇ ਧਾਰਮਿਕ ਬਹਿਸ–ਮੁਬਾਹਿਸੇ ਨਿਰੰਤਰ ਜਾਰੀ ਰਹਿੰਦੇ ਸਨ। ਕਈ ਵਾਰ ਨਾਥ ਜੋਗੀਆਂ ਨੇ ਵੀ ਅਜਿਹੇ ਬਹਿਸ-ਮੁਬਾਹਿਸੇ ਵਿਚ ਭਾਗ ਲਿਆ। ਇਹ ਲੋਕ ਕਈ ਵਾਰ ਉਤੇਜਿਤ ਹੋ ਜਾਇਆ ਕਰਦੇ ਸਨ ਪਰ ਬਾਬਾ ਜੀ ਉਨ੍ਹਾਂ ਨੂੰ ਨਿਮਰਤਾ ਅਤੇ ਮਿੱਠਾ ਬੋਲਣ ਦਾ ਉਪਦੇਸ਼ ਦਿਆ ਕਰਦੇ ਸਨ। ਬਾਬਾ ਫ਼ਰੀਦ ਪਰਮਾਤਮਾ ਲਈ ਗਿਆਨ ਦੇ ਮਾਰਗ ਨੂੰ ਤਰਜੀਹ ਨਹੀਂ ਸਨ ਦਿੰਦੇ। ਉਹ ਇਸ਼ਕ ਮਾਰਗ ਦੇ ਪੰਧਾਊ ਸਨ। ਆਪ ਲਿਖਦੇ ਹਨ :

**ਦਿਲਹੁ ਮੁਹਬਤਿ ਜਿੰਨ ਸੇਈ ਸਚਿਆ ॥**
**ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥**
**ਰਤੇ ਇਸਕ ਖੁਦਾਇ ਰੰਗ ਦੀਦਾਰ ਕੇ ॥**
**ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ ॥੧॥ਰਹਾਉ॥**

ਸ਼ੇਖ਼ ਫ਼ਰੀਦ ਨੇ ਧਰਮ ਦੀ ਨਵੀਂ ਅਤੇ ਮਾਨਵਵਾਦੀ ਪਰਿਭਾਸ਼ਾ ਤਿਆਰ ਕੀਤੀ। ਧਰਮ ਦੇ ਨਾਲ ਫ਼ਰੀਦ ਜੀ ਨੇ ਜੋ ਸਦਾਚਾਰ-ਪ੍ਰਬੰਧ ਜੋੜਿਆ ਹੈ, ਉਹ ਮਨੁੱਖ ਦੀ ਏਕਤਾ ਅਤੇ ਸਮਾਨਤਾ ਦੇ ਸਿਧਾਂਤ ਉਪਰ ਖੜਾ ਹੈ। ਉਨ੍ਹਾਂ ਅਨੁਸਾਰ ਸੱਚ, ਨਿਮ੍ਰਤਾ, ਖਿਮਾ, ਪ੍ਰਾਹੁਣਚਾਰੀ, ਮਿੱਠਾ ਬੋਲਣਾ, ਦੁਖ ਸੁਖ ਦੀ ਸਮ-ਭਾਵਨਾ ਅਤੇ ਸੰਵੇਦਨਾ ਦੇ ਗ੍ਰਹਿਣ ਅਤੇ ਗੁੱਸੇ, ਸਵੈ-ਅਭਿਮਾਨ, ਲਾਲਚ ਅਤੇ ਕੁਕਰਮਾਂ ਦੇ ਤਿਆਗ ਨਾਲ ਇਕ ਅਜਿਹਾ ਆਦਰਸ਼ਕ ਸਮਾਜ ਪੈਦਾ ਹੋਵੇਗਾ, ਜਿਸ ਵਿਚ ਵਿਚਰਣ ਦੇ ਬਾਵਜੂਦ ਵਿਅਕਤੀ ਉਸ ਵਿਚ ਖਚਿਤ ਨਹੀਂ ਹੋਵੇਗਾ। ਧਰਮ ਦੀ ਵਿਆਖਿਆ ਕਰਦੇ ਹੋਏ ਆਪ ਲਿਖਦੇ ਹਨ :

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥**

ਅਤੇ

**ਵਾਟ ਹਮਾਰੀ ਖਰੀ ਉਡੀਣੀ ॥**
**ਖੰਨਿਅਹੁ ਤਿਖੀ ਬਹੁਤੁ ਪਿਈਣੀ ॥**

ਉਸੁ ਊਪਰਿ ਹੈ ਮਾਰਗੁ ਮੇਰਾ॥
ਸੇਖ ਫਰੀਦਾ ਪੰਥੁ ਸਮਾਰਿ ਸਵੇਰਾ॥

ਸ਼ੇਖ਼ ਫ਼ਰੀਦ ਜੀ ਦਾ ਕਲਾਮ, ਮਨੁੱਖ ਨੂੰ ਮਨੁੱਖ ਨਾਲ ਜੋੜਨ ਵਾਸਤੇ ਇਕ ਪੁਲ ਦਾ ਕੰਮ ਕਰਦਾ ਹੈ। ਰਵਾਇਤ ਹੈ ਕਿ ਇਕ ਵਾਰ ਕਿਸੇ ਸ਼ਰਧਾਲੂ ਨੇ ਫ਼ਰੀਦ ਜੀ ਨੂੰ ਇਕ ਕੈਂਚੀ ਭੇਟ ਕੀਤੀ ਤਾਂ ਉਨ੍ਹਾਂ ਫ਼ਰਮਾਇਆ ਕਿ ਸਾਨੂੰ ਕੈਂਚੀ ਦੀ ਨਹੀਂ, ਸੂਈ-ਧਾਗੇ ਦੀ ਜ਼ਰੂਰਤ ਹੈ। ਕੈਂਚੀ ਨਖੇੜਦੀ ਹੈ ਜਦੋਂਕਿ ਸੂਈ ਜੋੜਨ ਦਾ ਕੰਮ ਕਰਦੀ ਹੈ। ਫ਼ਰੀਦ ਜੀ ਦੀ ਬਾਣੀ ਵਿਚ ਹਉਮੈ ਨੂੰ ਮਾਰਨ, ਖ਼ਿਮਾ ਕਰਨ, ਸਬਰ ਸੰਤੋਖ ਧਾਰਣ ਕਰਨ ਅਤੇ ਮਿੱਠਾ ਬੋਲਣ ਉੱਤੇ ਬਾਰ ਬਾਰ ਜ਼ੋਰ ਦਿੱਤਾ ਗਿਆ ਹੈ। ਇਸ ਕੁਝ ਅਜਿਹੇ ਗੁਣ ਹਨ ਜੋ ਇਕ ਆਦਰਸ਼ਕ ਸਮਾਜ ਦੇ ਨਿਰਮਾਣ ਵਾਸਤੇ ਅਤਿਅੰਤ ਜ਼ਰੂਰੀ ਹਨ। ਅੱਜ ਦਾ ਮਨੁੱਖ ਕੁਝ ਪਦਾਰਥਕ ਪ੍ਰਾਪਤੀਆਂ ਵਾਸਤੇ ਅਤੇ ਆਪਣੀ ਸੀਮਿਤ ਹਉਮੈ ਦੀ ਸੰਤੁਸ਼ਟੀ ਲਈ ਵਿਅਕਤੀਵਾਦੀ ਹੁੰਦਾ ਜਾ ਰਿਹਾ ਹੈ। ਇਸ ਵਿਅਕਤੀਵਾਦ ਨੇ ਉਸ ਨੂੰ ਸਨਕੀ, ਹਿੰਸਕ, ਅਜਨਬੀ ਅਤੇ ਉਲਾਰ ਬਣਾ ਦਿੱਤਾ ਹੈ। ਸਿੱਟੇ ਵਜੋਂ ਨਾ ਤਾਂ ਉਹ ਆਪ ਸੰਤੁਸ਼ਟ ਹੈ ਅਤੇ ਨਾ ਹੀ ਉਸ ਨੇ ਸਾਡੇ ਸਮਾਜ ਨੂੰ ਸਹਿਜ ਅਤੇ ਸੰਤੁਲਤ ਰਹਿਣ ਦਿੱਤਾ ਹੈ। ਬੇਚੈਨੀ ਅਤੇ ਅਸਥਿਰਤਾ ਦੇ ਇਸ ਆਲਮ ਵਿਚ ਉਹ ਆਪਣੇ ਮਾਨਵ ਧਰਮ ਤੋਂ ਭਟਕ ਗਿਆ ਹੈ। ਅੱਜ ਅਸੀਂ ਆਪਣੇ ਇਰਦ ਗਿਰਦ ਮਜ਼ਹਬ, ਨਸਲ, ਜਾਤ-ਪਾਤ, ਬੋਲੀ ਅਤੇ ਆਰਥਿਕਤਾ ਦੀਆਂ ਜੋ ਦੀਵਾਰਾਂ ਦੇਖਦੇ ਹਾਂ, ਇਨ੍ਹਾਂ ਨੇ ਇਕ ਮਨੁੱਖ ਨੂੰ ਦੂਜੇ ਮਨੁੱਖ ਦਾ ਵੈਰੀ ਬਣਾ ਦਿੱਤਾ ਹੈ। ਅਜਿਹੀ ਸਥਿਤੀ ਵਿਚ ਹਰ ਮਨੁੱਖ ਅਸੁਰੱਖਿਅਤ ਹੈ। ਇਸ ਸਥਿਤੀ ਨੂੰ ਬਦਲਣ ਵਿਚ ਬਾਬਾ ਫ਼ਰੀਦ ਜੀ ਦਾ ਪ੍ਰੇਮ-ਸੰਦੇਸ਼ ਅਤੇ ਭਗਤੀ-ਭਾਵਨਾ ਇਕ ਅਤਿਅੰਤ ਸ਼ਕਤੀਸ਼ਾਲੀ ਭੂਮਿਕਾ ਨਿਭਾ ਸਕਦੀ ਹੈ। ਸਾਨੂੰ ਚਾਹੀਦਾ ਹੈ ਕਿ ਆਪਣੇ ਨਿੱਜਤਵ ਦੀਆਂ ਸੀਮਿਤ ਦੀਵਾਰਾਂ ਤੋਂ ਉਪਰ ਉੱਠ ਕੇ ਉਸ ਰਾਗ-ਰੰਗ ਦੀ ਮਹਿਫ਼ਿਲ ਵਿਚ ਡੁੱਬ ਜਾਈਏ ਜਿਥੇ ਸਿਰਫ਼ ਖ਼ੁਦਾ ਹੀ ਖ਼ੁਦਾ ਹੈ, ਕੋਈ ਦੂਜਾ ਨਹੀਂ, ਗ਼ੈਰ ਨਹੀਂ। ਸਭ ਨੂੰ ਮੁਹੱਬਤ ਕਰੀਏ ਅਤੇ ਦਰਵੇਸ਼ੀ ਦੇ ਸੱਚੇ ਮਾਰਗ ਉਪਰ ਚੱਲਦਿਆਂ ਆਪਣੀ ਜ਼ਿੰਦਗੀ ਨੂੰ ਸਫਲ ਬਣਾਈਏ। ਫ਼ਰੀਦ ਜੀ ਸਾਨੂੰ ਸਹੀ ਮਾਰਗ ਦੀ ਸੋਝੀ ਕਰਵਾ ਰਹੇ ਹਨ:

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭ ਜਗੁ ਤੇਰਾ ਹੋਇ॥੯੫॥

# ਬੋਲੈ ਸੇਖ ਫਰੀਦੁ : ਅਧਿਆਤਮਕ ਸਰੋਕਾਰ

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਸੰਕਲਿਤ ਬਾਣੀਆਂ ਵਿਚ ਸਭ ਤੋਂ ਪੁਰਾਤਨ ਬਾਣੀ ਸ਼ੇਖ਼ ਫ਼ਰੀਦ ਦੀ ਹੈ। ਫ਼ਰੀਦ ਜੀ ਦਾ ਜਨਮ 1173 ਈ. ਵਿਚ ਪਿੰਡ ਕੋਠੇਵਾਲ (ਨੇੜੇ ਮੁਲਤਾਨ, ਪਾਕਿਸਤਾਨ) ਵਿਚ ਹੋਇਆ। ਆਪ ਦੇ ਦਾਦਾ ਕਾਜ਼ੀ ਸ਼ੁਐਬ ਬਾਰ੍ਹਵੀਂ ਸਦੀ ਦੇ ਮੁਢਲੇ ਦਹਾਕਿਆਂ ਵਿਚ ਕਾਬਲ ਤੋਂ ਪੰਜਾਬ ਵਿਚ ਆ ਵੱਸੇ ਸਨ। ਫ਼ਰੀਦ ਜੀ ਦੇ ਪਿਤਾ ਦਾ ਨਾਮ ਜਮਾਲੁੱਦੀਨ ਸੁਲੇਮਾਨ ਸੀ। ਮੁਢਲੀ ਪੜ੍ਹਾਈ ਕੋਠੇਵਾਲ ਤੋਂ ਪ੍ਰਾਪਤ ਕਰਨ ਉਪਰੰਤ ਫ਼ਰੀਦ ਜੀ ਨੇ ਮੁਲਤਾਨ ਦੇ ਇਕ ਦੀਨੀ ਮਕਤਬ ਤੋਂ ਉਚੀ ਸਿੱਖਿਆ ਪ੍ਰਾਪਤ ਕੀਤੀ। ਮੁਲਤਾਨ ਉਸ ਸਮੇਂ ਸਿੱਖਿਆ, ਰਾਜਨੀਤੀ ਅਤੇ ਵਪਾਰ ਦਾ ਇਕ ਵੱਡਾ ਕੇਂਦਰ ਸੀ। ਅਰਬ, ਇਰਾਕ, ਮਿਸਰ, ਈਰਾਨ ਅਤੇ ਅਫ਼ਗਾਨਿਸਤਾਨ ਵਰਗੇ ਇਸਲਾਮੀ ਦੇਸ਼ਾਂ ਵਿਚੋਂ ਮੌਲਵੀ ਅਤੇ ਸੂਫ਼ੀ ਲੋਕ ਹੁਮ-ਹੁਮਾ ਕੇ ਇਥੇ ਪਹੁੰਚਦੇ ਸਨ। ਫ਼ਰੀਦ ਜੀ ਦੀ ਆਪਣੇ ਮੁਰਸ਼ਿਦ ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਨਾਲ ਪ੍ਰਥਮ ਮੁਲਾਕਾਤ ਇੱਥੇ ਹੀ ਹੋਈ ਸੀ। ਖ਼ੁਆਜਾ ਜੀ ਨੇ ਫ਼ਰੀਦ ਨੂੰ ਤਾਲੀਮ ਮੁਕੰਮਲ ਕਰਨ ਦੀ ਪ੍ਰੇਰਨਾ ਦਿੱਤੀ। ਕਿਹਾ ਜਾਂਦਾ ਹੈ ਕਿ ਮੁਲਤਾਨ ਤੋਂ ਬਾਅਦ ਫ਼ਰੀਦ ਜੀ ਕੰਧਾਰ ਵੀ ਗਏ ਪਰੰਤੂ ਵਧੇਰੇ ਪ੍ਰਚਲਿਤ ਰਵਾਇਤ ਇਹ ਹੈ ਕਿ ਮੁਲਤਾਨ ਤੋਂ ਬਾਅਦ ਆਪ ਸਿੱਧੇ ਕਾਕੀ ਜੀ ਪਾਸ ਦਿੱਲੀ ਪਹੁੰਚ ਗਏ ਅਤੇ ਉਨ੍ਹਾਂ ਦੇ ਚੋਣਵੇਂ ਸ਼ਾਗਿਰਦਾਂ ਵਿਚ ਸ਼ਾਮਲ ਹੋ ਗਏ।

1236 ਈ. ਵਿਚ ਖ਼ੁਆਜਾ ਜੀ ਦੇ ਇੰਤਕਾਲ ਫਰਮਾ ਜਾਣ ਉਪਰੰਤ ਆਪ ਨੂੰ ਚਿਸ਼ਤੀ ਸੰਪਰਦਾਇ ਦੀ ਅਗਵਾਈ ਪ੍ਰਾਪਤ ਹੋਈ ਪਰੰਤੂ ਆਪ ਦਿੱਲੀ ਦੇ ਸ਼ੋਰੋਗੁਲ ਵਿਚ ਰਹਿਣਾ ਪਸੰਦ ਨਹੀਂ ਸਨ ਕਰਦੇ, ਇਸ ਲਈ ਆਪ ਨੇ ਇਹ ਜ਼ਿੰਮੇਵਾਰੀ ਸ਼ੇਖ਼ ਬਦਰੁੱਦੀਨ ਨੂੰ ਸੌਂਪ ਦਿੱਤੀ ਅਤੇ ਖ਼ੁਦ ਅਜੋਧਨ (ਹੁਣ ਪਾਕਪਟਨ) ਵਿਚ ਆ ਟਿਕੇ। ਇਥੇ ਆਪ ਨੇ ਲਗਪਗ 30 ਵਰ੍ਹੇ, 1266 ਈ. ਤਕ ਆਪਣਾ ਜਮਾਅਤਖਾਨਾ ਜਾਰੀ ਰੱਖਿਆ। ਇਥੇ ਰਹਿੰਦਿਆਂ ਹੋਇਆਂ ਆਪ ਨੂੰ ਕਈ ਵਾਰ ਸਥਾਨਕ ਹਾਕਮਾਂ ਦੇ ਵਿਰੋਧ ਦਾ ਵੀ ਸਾਹਮਣਾ ਕਰਨਾ ਪਿਆ। ਆਪ ਦੀ ਸੂਫ਼ੀਆਨਾ ਮਰਯਾਦਾ ਵੇਲੇ ਦੇ ਕਠੋਰ ਹਾਕਮਾਂ ਨੂੰ ਚੁਭਦੀ ਸੀ। ਆਪ ਰਾਗ-ਰੰਗ ਦੀਆਂ ਮਹਿਫ਼ਿਲਾਂ ਸਜਾ ਲੈਂਦੇ ਸਨ ਅਤੇ ਸਮਅ ਵਿਚ ਵੀ ਆਪਦੀ ਪੂਰਨ ਆਸਥਾ ਸੀ। ਇਸ ਕਾਰਨ ਅਜੋਧਨ ਦੇ ਕਾਜ਼ੀ ਨੇ ਮੁਲਤਾਨ ਦੇ ਉਲਾਮਾ ਨੂੰ ਆਪ ਵਿਰੁੱਧ ਫ਼ਤਵਾ ਜਾਰੀ ਕਰਨ ਦੀ ਬੇਨਤੀ ਵੀ ਕੀਤੀ। ਭਾਵੇਂ ਉਲਾਮਾ ਨੇ ਕਾਜ਼ੀ ਦੀ ਗੱਲ ਤਾਂ ਨਾ ਮੰਨੀ ਪਰੰਤੂ ਤਾਂ ਵੀ ਫ਼ਰੀਦ ਜੀ ਸਥਾਨਕ ਹਾਕਮਾਂ ਦੀਆਂ ਅੱਖਾਂ ਵਿਚ ਰੜਕਦੇ ਰਹੇ। ਅਸਲ ਵਿਚ ਦੇਸ਼ ਉਪਰ ਇਸਲਾਮੀ ਰਾਜ ਅਜੇ ਨਵਾਂ-ਨਵਾਂ ਸਥਾਪਿਤ ਹੋਇਆ ਸੀ ਅਤੇ ਮੁਸਲਮਾਨ ਹਾਕਮਾਂ ਵਿਚ ਆਪਣੇ ਮਜ਼ਹਬ ਨੂੰ ਫੈਲਾਉਣ ਦਾ ਬੜਾ ਤਿੱਖਾ ਜੋਸ਼ ਤੇ ਜਨੂੰਨ ਸੀ। ਉਹ ਚਾਹੁੰਦੇ ਸਨ ਕਿ ਫ਼ਰੀਦ ਜੀ ਆਪਣੇ ਪ੍ਰਚਾਰ ਦੁਆਰਾ ਇਸਲਾਮ ਨੂੰ ਸਰਵਸ੍ਰੇਸ਼ਠ ਧਰਮ ਘੋਸ਼ਿਤ ਕਰਨ। ਜਿਹੜੇ ਫ਼ਕੀਰ ਮਾਨਵਤਾ ਦੀ ਏਕਤਾ, ਸਮਾਨਤਾ ਅਤੇ ਸਾਂਝੀਵਾਲਤਾ ਦੀ ਗੱਲ ਕਰਦੇ ਸਨ, ਉਹ ਅਧਿਕਾਰੀਆਂ ਦੀਆਂ ਅੱਖਾਂ ਵਿਚ ਰੜਕਦੇ ਸਨ। ਪਰੰਤੂ ਫ਼ਰੀਦ ਜੀ

ਨੇ ਇਸ ਗੱਲ ਦੀ ਕੋਈ ਪ੍ਰਵਾਹ ਨਾ ਕੀਤੀ ਬਲਕਿ ਬੜੇ ਸਪਸ਼ਟ ਸ਼ਬਦਾਂ ਵਿਚ ਕਿਹਾ ਕਿ ਕਿਸੇ ਦਾ ਦਿਲ ਨਾ ਦੁਖਾਉ ਕਿਉਂਕਿ ਹਰ ਵਿਅਕਤੀ ਦੇ ਦਿਲ ਵਿਚ ਪਰਮਾਤਮਾ ਆਪ ਨਿਵਾਸ ਕਰਦਾ ਹੈ ਅਤੇ ਇਸ ਕਾਰਨ ਹਰ ਮਨੁੱਖ ਇਕ ਦੂਜੇ ਦੇ ਸਮਾਨ ਹੈ। ਫ਼ਰੀਦ ਜੀ ਆਪਣੇ ਸਲੋਕਾਂ ਵਿਚ ਫੁਰਮਾਉਂਦੇ ਹਨ:

**ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥**
**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥੧੩੦॥**

ਫ਼ਰੀਦ ਜੀ ਦੀ ਸਿਖਿਆ ਅਤੇ ਸੰਦੇਸ਼ ਆਮ ਵਿਅਕਤੀ ਲਈ ਹਿਤਕਾਰੀ ਸੀ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੇ ਦੌਰਾਨ ਆਪ ਦੀ ਬਾਣੀ ਉਨ੍ਹਾਂ ਦੇ ਕਿਸੇ ਉੱਤਰਾਧਿਕਾਰੀ ਤੋਂ ਲੈ ਕੇ ਸਾਂਭ ਲਈ ਸੀ। ਫ਼ਰੀਦ ਜੀ ਦੀ ਬਾਣੀ ਵਿਚ ਆਏ ਕੁਝ ਇਕ ਪ੍ਰਮੁਖ ਸੰਕਲਪ ਅਤੇ ਸਰੋਕਾਰ ਇਸ ਪ੍ਰਕਾਰ ਹਨ:

## 1. ਪ੍ਰਭੂ ਦੀ ਬੇਅੰਤਤਾ

ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਪ੍ਰਭੂ ਦੀ ਬੇਅੰਤਤਾ ਅਤੇ ਸਰਵਸ਼ਕਤੀਮਾਨਤਾ ਦਾ ਬਾਰ-ਬਾਰ ਗੁਣ-ਗਾਨ ਕੀਤਾ ਗਿਆ ਹੈ। ਆਪ ਅਨੁਸਾਰ ਇਸ ਸਮੁਚੇ ਬ੍ਰਹਿਮੰਡ ਵਿਚ ਕੇਵਲ ਇਕ ਪ੍ਰਭੂ ਹੀ ਅਬਿਨਾਸ਼ੀ ਅਤੇ ਸਥਿਰ ਹੈ। ਬਾਕੀ ਹਰ ਚੀਜ਼ ਨਾਸ਼ਮਾਨ ਅਤੇ ਅਸਥਿਰ ਹੈ। ਹਰ ਇਕ ਨੇ ਮਰ ਜਾਣਾ ਹੈ ਅਤੇ ਫਿਰ ਇਸ ਦੁਨੀਆਂ ਉਪਰ ਨਹੀਂ ਆ ਸਕਣਾ। ਇਸ ਤੱਥ ਦੇ ਬਾਵਜੂਦ ਬਹੁਤ ਸਾਰੇ ਲੋਕ ਇਸ ਨਾਸ਼ਮਾਨ ਦੁਨੀਆਂ ਦੇ ਲੋਭ-ਲਾਲਚ ਵਿਚ ਪੈ ਕੇ ਆਪਣੇ ਜੀਵਨ ਨੂੰ ਵਿਅਰਥ ਗੁਆ ਰਹੇ ਹਨ। ਫ਼ਰੀਦ ਜੀ ਬੜੇ ਸਪਸ਼ਟ ਅੰਦਾਜ਼ ਵਿਚ ਜੀਵਨ ਦੀ ਨਾਸ਼ਮਾਨਤਾ ਨੂੰ ਦ੍ਰਿੜ ਕਰਵਾਉਂਦੇ ਹਨ, ਇਥੋਂ ਤਕ ਕਿ ਆਪ ਇਹ ਵੀ ਲਿਖ ਜਾਂਦੇ ਹਨ ਕਿ ਜਿਸ ਆਸਣ ਉਪਰ ਉਹ ਬਿਰਾਜਮਾਨ ਹਨ, ਇਸ ਉਪਰ ਨਾ ਜਾਣੇ ਪਹਿਲਾਂ ਕੌਣ-ਕੌਣ ਬੈਠ ਚੁੱਕੇ ਹਨ। ਸੋ ਪ੍ਰਭੂ ਦਾ ਸਤਿਸਰੂਪ ਅਤੇ ਦੁਨੀਆਂ ਦਾ ਝੂਠਾ (ਮਿਥਿਆ) ਰੂਪ ਫ਼ਰੀਦ ਬਾਣੀ ਦਾ ਇਕ ਪ੍ਰਮੁਖ ਸਰੋਕਾਰ ਹੈ ਅਤੇ ਇਹੀ ਸਰੋਕਾਰ ਗੁਰੂ ਸਾਹਿਬਾਨ ਦੀ ਬਾਣੀ ਵਿਚ ਬਾਰ-ਬਾਰ ਪੇਸ਼ ਹੋਇਆ ਹੈ:

**ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥**
**ਝੂਠੀ ਦੁਨੀਆ ਲਗਿ ਨ ਆਪੁ ਵਞਾਈਐ॥...**
**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥** (ਰਾਗੁ ਆਸਾ)

ਫ਼ਰੀਦ ਜੀ ਪ੍ਰਭੂ ਦੀ ਮਿਹਰ ਦੇ ਸਿੱਧਾਂਤ ਨੂੰ ਸਚ ਮੰਨ ਕੇ ਚੱਲਦੇ ਹਨ। ਗੁਰੂ-ਬਾਣੀ ਵਾਂਗ ਉਨ੍ਹਾਂ ਦਾ ਵੀ ਇਹੀ ਵਿਸ਼ਵਾਸ ਹੈ ਕਿ ਕੋਈ ਵਿਅਕਤੀ ਨਿਰੇ-ਪੁਰੇ ਆਪਣੇ ਉੱਦਮ ਜਾਂ ਪੁਰਸ਼ਾਰਥ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਕਰ ਸਕਦਾ ਬਲਕਿ ਜਿਸ ਵਿਅਕਤੀ ਉਪਰ ਉਸਦੀ ਮਿਹਰ (grace) ਹੁੰਦੀ ਹੈ, ਉਹੀ ਉਸ ਦੇ ਲੜ ਲੱਗ ਸਕਦਾ ਹੈ। ਦੇਖੋ:

ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥

(ਆਸਾ ਸੇਖ ਫਰੀਦ ਜੀਉ ਕੀ ਬਾਣੀ ॥)

## 2. ਸਤਿਗੁਰੂ

ਫ਼ਰੀਦ-ਬਾਣੀ ਵਿਚ ਸਤਿਗੁਰੂ ਦੇ ਅਧਿਆਤਮਕ ਮਹਤਵ ਉਪਰ ਕਾਫ਼ੀ ਬਲ ਦਿੱਤਾ ਗਿਆ ਅਤੇ ਸਪਸ਼ਟ ਕੀਤਾ ਗਿਆ ਹੈ ਕਿ ਸਿੱਖਾਂ (ਸ਼ਾਗਿਰਦਾਂ) ਨੂੰ ਸਤਿਗੁਰੂ ਦੁਆਰਾ ਦਰਸਾਏ ਗਏ ਮਾਰਗ ਉਪਰ ਚੱਲਣਾ ਚਾਹੀਦਾ ਹੈ, ਇਸੇ ਵਿਚ ਉਨ੍ਹਾਂ ਦਾ ਕਲਿਆਣ ਹੈ। ਦੇਖੋ :

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ (ਰਾਗੁ ਆਸਾ)

## 3. ਰਿਸ਼ਤੇ ਨਾਤਿਆਂ ਦੀ ਅਪ੍ਰਮਾਣਿਕਤਾ

ਦੁਨੀਆਦਾਰ ਵਿਅਕਤੀ ਬਹੁਤੇ ਗ਼ਲਤ ਕੰਮ ਰਿਸ਼ਤੇ-ਨਾਤਿਆਂ ਦੀ ਖਾਤਰ ਕਰਦਾ ਹੈ। ਉਹ ਆਪਣੇ ਪਰਿਵਾਰ—ਪਤਨੀ, ਬੱਚਿਆਂ ਅਤੇ ਭੈਣ ਭਰਾਵਾਂ ਵਾਸਤੇ ਲੋਭ-ਲਾਲਚ ਕਰਦਾ ਹੈ, ਚੋਰੀ-ਠੱਗੀ ਮਾਰਦਾ ਹੈ, ਧੋਖਾਧੜੀ ਕਰਦਾ ਹੈ। ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਬਾਣੀ ਦੇ ਅਨੁਸਾਰ ਇਹ ਸਾਰੇ ਰਿਸ਼ਤੇ ਮਤਲਬੀ ਅਤੇ ਆਤਮ-ਕੇਂਦ੍ਰਿਤ ਹਨ। ਜਦੋਂ ਵਿਅਕਤੀ ਮਰ ਜਾਂਦਾ ਹੈ ਤਾਂ ਨਾ ਤਾਂ ਇਨ੍ਹਾਂ ਵਿਚੋਂ ਕੋਈ ਰਿਸ਼ਤਾ-ਨਾਤਾ ਕੰਮ ਆਉਂਦਾ ਹੈ ਅਤੇ ਨਾ ਹੀ ਕੋਈ ਨਾਲ ਨਿਭਦਾ ਹੈ। ਬਲਕਿ ਸਾਰੇ ਰਿਸ਼ਤੇਦਾਰ ਅਤੇ ਸਾਕ-ਸੰਬੰਧੀ ਛੇਤੀ ਤੋਂ ਛੇਤੀ ਮੋਏ ਆਦਮੀ ਨੂੰ ਘਰ ਤੋਂ ਬਾਹਰ ਕੱਢਣ ਦੀ ਕਰਦੇ ਹਨ। ਸ਼ੇਖ਼ ਫ਼ਰੀਦ ਜੀ ਵਿਅਕਤੀ ਨੂੰ ਸਮਝਾਉਂਦੇ ਹਨ ਕਿ ਸਭ ਭਾਈ-ਭੈਣਾਂ ਦਾ ਵਿਵਹਾਰ ਸਵਾਰਥੀ ਹੈ। ਸੋ ਇਨ੍ਹਾਂ ਦੀ ਖਾਤਰ ਆਪਣਾ ਪਰਲੋਕ ਨਾ ਵਿਗਾੜੋ। ਦੇਖੋ :

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥

## 4. ਧਨ-ਦੌਲਤ ਦੀ ਅਰਥਹੀਣਤਾ

ਸ਼ੇਖ਼ ਫ਼ਰੀਦ ਜੀ ਦਰਸਾਉਂਦੇ ਹਨ ਕਿ ਪਰਮਾਤਮਾ ਦੀ ਦ੍ਰਿਸ਼ਟੀ ਵਿਚ ਰਾਜੇ-ਰਜਵਾੜੇ ਅਤੇ ਧਨਵਾਨ ਵਿਅਕਤੀਆਂ ਦੀ ਕੋਈ ਵੁਕਅਤ ਨਹੀਂ ਹੈ। ਜਿਹੜੇ ਧਨਵਾਨ ਲੋਕ 'ਮੈਂ-ਮੇਰੀ' ਕਰਦੇ ਫਿਰਦੇ ਹਨ, ਅੰਤ ਸਮੇਂ ਉਹ ਵੀ ਖਾਲੀ ਹੱਥ ਚਲੇ ਜਾਂਦੇ ਹਨ। ਸੋ ਧਨਵਾਨ ਜਾਂ ਅਮੀਰ ਆਦਮੀ ਬਣਨ ਵਾਸਤੇ ਪੁਰਸ਼ਾਰਥ ਕਰਨ ਵਾਲੇ ਵਿਅਕਤੀ ਅੰਤਿਮ ਸਮੇਂ ਜੀਵਨ ਦੀ ਬਾਜ਼ੀ ਹਾਰ ਕੇ ਪਰਲੋਕ ਨੂੰ ਰਵਾਨਾ ਹੁੰਦੇ ਹਨ। ਉਨ੍ਹਾਂ ਨੇ ਕਦੇ ਕੋਈ ਸ਼ੁਭ ਕਰਮ ਨਹੀਂ ਕੀਤਾ ਹੁੰਦਾ, ਪ੍ਰਭੂ ਦੇ ਸਿਮਰਨ ਨਹੀਂ ਵਿਚ ਸਮਾਂ ਸਕਾਰਥ ਨਹੀਂ ਕੀਤਾ ਹੁੰਦਾ। ਇਸ ਲਈ ਉਨ੍ਹਾਂ ਦਾ ਜੀਵਨ ਵਿਅਰਥ ਹੀ ਨਸ਼ਟ ਹੋ ਜਾਂਦਾ ਹੈ। ਫ਼ਰੀਦ ਜੀ ਦਰਸਾਉਂਦੇ ਹਨ

ਕਿ ਇਹੋ ਜਿਹੇ ਵਿਅਕਤੀਆਂ ਨੂੰ ਅੱਗੇ ਜਾ ਕੇ ਬੜੀਆਂ ਕਠੋਰ ਸਜ਼ਾਵਾਂ ਭੁਗਤਣੀਆਂ ਪੈਂਦੀਆਂ ਹਨ। ਦੇਖੋ:

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥

## 5. ਨਿਮ੍ਰਤਾ ਅਤੇ ਸਹਿਣਸ਼ੀਲਤਾ

ਸ਼ੇਖ਼ ਫ਼ਰੀਦ ਜੀ ਵਿਅਕਤੀ ਨੂੰ ਨਿਮਰ, ਮਿਠਬੋਲੜਾ, ਸਹਿਣਸ਼ੀਲ, ਸਾਬਰ ਅਤੇ ਪ੍ਰਹੇਜ਼ਗਾਰ ਵੇਖਣਾ ਲੋਚਦੇ ਹਨ। ਇਸ ਤਰ੍ਹਾਂ ਨੈਤਿਕ ਸਿੱਖਿਆ ਆਪ ਦੀ ਬਾਣੀ ਦਾ ਇਕ ਵਿਸ਼ੇਸ਼ ਅੰਗ ਹੈ। ਆਪ ਅਭਿਮਾਨੀ, ਕ੍ਰੋਧੀ ਅਤੇ ਲੋਭੀ ਵਿਅਕਤੀ ਨੂੰ ਅਧਿਆਤਮਕ ਪ੍ਰਾਪਤੀਆਂ ਕਰਨ ਦੇ ਯੋਗ ਨਹੀਂ ਸਨ ਸਮਝਦੇ। ਇਹੀ ਕਾਰਨ ਹੈ ਕਿ ਆਪ ਦੇ ਬਹੁਤ ਸਾਰੇ ਸਲੋਕਾਂ ਵਿਚ ਸ੍ਵੈ ਨੂੰ ਸੰਵਾਰਨ, ਸੁਧਾਰਨ ਦਾ ਸੰਦੇਸ਼ ਮਿਲਦਾ ਹੈ। ਇਹੋ ਜਹੇ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਅਨਯ ਬਾਣੀਕਾਰਾਂ ਦੀ ਰਚਨਾ ਵਿਚ ਵੀ ਮਿਲ ਜਾਂਦੇ ਹਨ। ਫ਼ਰੀਦ ਬਾਣੀ ਵਿਚ ਨੈਤਿਕ ਸਿੱਖਿਆ ਉਪਰ ਬਲ ਦੇਣ ਵਾਲੇ ਕੁਝ ਸਲੋਕ ਦੇਖੋ:

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥

ਫਰੀਦਾ ਜੋ ਤੈ ਮਾਰਨਿ ਮੁਕੀਆ ਤਿਨਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥੭॥
ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥
ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥

## 6. ਦਰਵੇਸ਼-ਪਦ

ਫ਼ਰੀਦ ਜੀ ਵਿਅਕਤੀ ਨੂੰ ਦਰਵੇਸ਼-ਪਦ ਦੀ ਪ੍ਰਾਪਤੀ ਲਈ ਉਤਸਾਹਿਤ ਅਤੇ ਪ੍ਰੇਰਿਤ ਕਰਦੇ ਹਨ। ਦਰਵੇਸ਼ ਇਕ ਅਜਿਹਾ ਵਿਅਕਤੀ ਹੈ ਜੋ ਸਾਬਰ, ਧੀਰਜਵਾਨ, ਮਿਠਬੋਲੜਾ ਅਤੇ ਨਿਮਰ ਹੈ। ਉਹ ਕਿਸੇ ਦਾ ਦਿਲ ਨਹੀਂ ਦੁਖਾਉਂਦਾ, ਕ੍ਰੋਧ ਨਹੀਂ ਕਰਦਾ, ਬੁਰੇ ਦਾ ਵੀ ਭਲਾ ਕਰਦਾ ਹੈ ਅਤੇ ਕਿਸੇ ਤੋਂ ਕੋਈ ਚੀਜ਼ ਛਿਪਾਉਂਦਾ ਨਹੀਂ ਹੈ। ਜੋ ਕੁਝ ਵੀ ਉਸ ਪਾਸ

ਹੈ, ਉਹ ਦੂਜਿਆਂ ਨੂੰ ਦੇਣ ਵਾਸਤੇ ਸਦਾ ਤਤਪਰ ਰਹਿੰਦਾ ਹੈ।

**ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥**
**ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥੧੨੮॥**

ਫ਼ਰੀਦ ਜੀ ਵਿਅਕਤੀ ਨੂੰ ਬਾਰ-ਬਾਰ ਸਾਵਧਾਨ ਕਰਦੇ ਹਨ ਕਿ ਦਰਵੇਸ਼ੀ ਦਾ ਮਾਰਗ ਸੌਖਾ ਨਹੀਂ ਹੈ। ਦੁਨੀਆਂਦਾਰਾਂ ਵਾਂਗ ਵਰਤੋਂ-ਵਿਹਾਰ ਕਰਨ ਦੁਆਰਾ ਇਸ ਮਾਰਗ ਦੀ ਪ੍ਰਾਪਤੀ ਨਹੀਂ ਹੁੰਦੀ। ਪ੍ਰਭੂ ਦੀ ਕ੍ਰਿਪਾ ਦੁਆਰਾ ਹੀ ਇਹ ਮਾਰਗ ਪ੍ਰਾਪਤ ਹੁੰਦਾ ਹੈ। ਵਿਖਾਵੇ ਦੀ ਦਰਵੇਸ਼ੀ ਧਾਰਨ ਕਰਨ ਦਾ ਕੋਈ ਲਾਭ ਨਹੀਂ ਹੈ। ਦਰਵੇਸ਼ ਵਿਅਕਤੀ ਬਹੁਤ ਸਹਿਣਸ਼ੀਲ ਹੁੰਦਾ ਹੈ। ਉਸਦਾ ਜਿਗਰਾ ਰੁੱਖਾਂ ਵਰਗਾ ਵੱਡਾ ਅਤੇ ਪਰਉਪਕਾਰੀ ਹੁੰਦਾ ਹੈ। ਦਰਵੇਸ਼ ਵਿਅਕਤੀ ਕਿਸੇ ਦੀ ਗ਼ੁਲਾਮੀ ਨਹੀਂ ਕਰਦਾ। ਆਪਣੇ ਕਿਸੇ ਪਦਾਰਥਕ ਮੰਤਵ ਦੀ ਪੂਰਤੀ ਲਈ ਕਿਸੇ ਦਾ ਮੁਹਤਾਜ ਨਹੀਂ ਬਣਦਾ। ਉਹ ਸੁਤੰਤਰ ਹੋ ਕੇ ਰਹਿੰਦਾ-ਵਿਚਰਦਾ ਹੈ। ਦੇਖੋ:

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥**

## 7. ਇਸ਼ਕ/ਨੇਹੁ/ਮੁਹਬਤਿ

ਫ਼ਰੀਦ ਜੀ ਦੀ ਬਾਣੀ ਵਿਚ ਆਉਣ ਵਾਲੇ ਕੁਝ ਹੋਰ ਸੰਕਲਪਗਤ ਪਦ ਪ੍ਰਭੂ-ਪ੍ਰੇਮ ਵੱਲ ਸੰਕੇਤ ਕਰਦੇ ਹਨ। ਭਗਤ ਕਵੀਆਂ ਅਤੇ ਗੁਰੂਜਨਾਂ ਵਾਂਗ ਫ਼ਰੀਦ ਜੀ ਵੀ ਪਰਮਾਤਮਾ ਦੀ ਪ੍ਰਾਪਤੀ ਲਈ ਪ੍ਰੇਮਾਭਗਤੀ ਨੂੰ ਸਭ ਤੋਂ ਕਾਰਗਰ ਅਤੇ ਉੱਤਮ ਵਿਧੀ ਮੰਨਦੇ ਹਨ। ਇਹੀ ਕਾਰਨ ਹੈ ਕਿ ਉਹ ਵੈਰਾਗ ਅਥਵਾ ਬਿਰਹਾ ਨੂੰ ਪ੍ਰਭੂ-ਪ੍ਰਾਪਤੀ ਦੀ ਲਾਜ਼ਮੀ ਸ਼ਰਤ ਮੰਨਦੇ ਹਨ ਅਤੇ ਘੋਸ਼ਿਤ ਕਰਦੇ ਹਨ ਕਿ ਜਿਸ ਦਿਲ ਵਿਚ ਪ੍ਰਭੂ ਦੀ ਪ੍ਰਾਪਤੀ ਲਈ ਬਿਰਹਾ-ਭਾਵ ਜਾਗ੍ਰਿਤ ਨਹੀਂ ਹੁੰਦੇ। ਉਸ ਨੂੰ ਮਸਾਣਾਂ ਵਾਂਗ ਨਿਰਜਿੰਦ ਅਤੇ ਵਿਅਰਥ ਸਮਝੋ। ਇਸ ਦੇ ਨਾਲ ਹੀ ਆਪ ਦੇ ਬਹੁਤ ਸਾਰੇ ਸਲੋਕਾਂ ਵਿਚ ਪਰਮਾਤਮਾ ਨਾਲ ਮੁਹਬਤ ਅਤੇ ਇਸ਼ਕ ਕਰਨ ਦੀ ਪ੍ਰੇਰਨਾ ਵਰਣਿਤ ਹੋਈ ਹੈ। ਦੇਖੋ:

**ਦਿਲਹੁ ਮੁਹਬਤਿ ਜਿੰਨ ਸੇਈ ਸਚਿਆ॥**
**ਜਿਨ ਮਨਿ ਹੋਰੁ ਮੁਖਿ ਹੋਰ ਸਿ ਕਾਂਢੇ ਕਚਿਆ॥੧॥**
**ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥**
**ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ॥੧॥ਰਹਾਉ॥**

(ਆਸਾ ਸੇਖ ਫਰੀਦ ਜੀਉ ਕੀ ਬਾਣੀ)

**ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥**
**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥੨੫॥**
**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥੩੦॥**

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥

ਸ਼ੇਖ ਫ਼ਰੀਦ ਜੀ ਦੇ 4 ਸ਼ਬਦ (ਦੋ ਰਾਗ ਆਸਾ ਅਤੇ ਦੋ ਰਾਗ ਸੂਹੀ) ਅਤੇ 112 ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ। ਇਨ੍ਹਾਂ ਸਲੋਕਾਂ ਨਾਲ 18 ਸਲੋਕ (4 ਗੁਰੂ ਨਾਨਕ, 5 ਗੁਰੂ ਅਮਰਦਾਸ, 1 ਗੁਰੂ ਰਾਮਦਾਸ ਅਤੇ 8 ਗੁਰੂ ਅਰਜਨ ਦੇਵ) ਗੁਰੂ ਸਾਹਿਬਾਨ ਦੇ ਆਏ ਹਨ। ਇਉਂ ਕੁਲ ਸਲੋਕਾਂ ਦੀ ਗਿਣਤੀ 130 ਹੋ ਗਈ ਹੈ। ਇਹ ਸਲੋਕ ਵਧੇਰੇ ਕਰਕੇ ਦੋਹਿਰਾ ਛੰਦ ਵਿਚ ਆਏ ਹਨ। ਚਰਨਾਂ ਦੀ ਗਿਣਤੀ ਆਮ ਤੌਰ ਤੇ 2 ਹੈ ਪਰ ਕਈ ਥਾਵਾਂ ਤੇ ਵਧ ਵੀ ਗਈ ਹੈ। ਕੁਝ ਸਲੋਕਾਂ ਵਿਚ ਤੁਕਾਂਤ ਮਧ ਵਿਚ ਆਇਆ ਹੈ ਅਤੇ ਉਥੇ ਇਹ ਸੋਰਠੇ ਦੇ ਰੂਪ ਧਾਰਨ ਕਰ ਗਏ ਹਨ। ਜਿਵੇਂ:

ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੮੪॥

ਫ਼ਰੀਦ ਜੀ ਨੇ ਪੰਜਾਬੀ ਜਨ ਜੀਵਨ, ਰਸਮ ਰਿਵਾਜਾਂ, ਰੁੱਖ ਬੂਟਿਆਂ ਅਤੇ ਫਸਲ-ਬਾੜੀ ਦਾ ਅੰਕਣ ਬੜੇ ਪ੍ਰਮਾਣਿਕ ਢੰਗ ਨਾਲ ਕੀਤਾ ਹੈ। ਪੰਜਾਬੀ ਸਭਿਆਚਾਰ ਅਤੇ ਸਮਾਜ ਦਾ ਇਤਿਹਾਸ ਲਿਖਣ ਵਾਸਤੇ ਇਹ ਬਾਣੀ ਇਕ ਪ੍ਰਮਾਣਿਕ ਦਸਤਾਵੇਜ਼ ਦੀ ਭੂਮਿਕਾ ਦਾ ਨਿਰਵਾਹ ਕਰਦੀ ਹੈ। ਦੇਖੋ:

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥
ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥
ਇਕ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥
ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰੁ ॥੪੩॥
ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥
ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥

ਫ਼ਰੀਦ-ਬਾਣੀ ਵਿਚ ਲਹਿੰਦੀ ਭਾਸ਼ਾ ਦਾ ਬੜਾ ਸਟੀਕ ਮੁਹਾਵਰਾ ਸਿਰਜਿਆ ਅਤੇ ਵਰਤਿਆ ਗਿਆ ਹੈ। ਅਨੇਕ ਵਾਕ ਅਤੇ ਵਾਕੰਸ਼ ਅਖੌਤਾਂ ਅਤੇ ਮੁਹਾਵਰਿਆਂ ਦਾ ਰੂਪ ਧਾਰਨ ਕਰ ਗਏ ਹਨ। ਦੇਖੋ :

1. ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥
2. ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
3. ਸੀਆਲੇ ਸੋਹੰਦੀਆਂ ਪਿਰ ਗਲ ਬਾਹੜੀਆਂ ॥

4. ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
5. ਜੇ ਜਾਣਾ ਸਹੁ ਨੰਢੜਾ ਤਾ ਥੋੜਾ ਮਾਣੁ ਕਰੀ॥
6. ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰ ਦੇਖੁ॥
7. ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥
8. ਵਸੀ ਰਬ ਹਿਆਲੀਐ ਜੰਗਲੁ ਕਿਆ ਢੂਢੇਹਿ॥
9. ਫਰੀਦ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥
10. ਜੋਬਨ ਜਾਂਦੇ ਨ ਡਰਾਂ ਜੇ ਸਹ ਪ੍ਰੀਤਿ ਨ ਜਾਇ॥

ਲਹਿੰਦੀ ਭਾਸ਼ਾ ਦੇ ਨਿਤ ਵਰਤੀਂਦੇ ਸ਼ਬਦਾਂ, ਵਾਕੰਸ਼ਾਂ ਅਤੇ ਵਾਕ-ਬਣਤਰਾਂ ਨੇ ਫ਼ਰੀਦ-ਬਾਣੀ ਨੂੰ ਆਪਣੇ ਯੁਗ ਦੀ ਅਤਿਅੰਤ ਪ੍ਰਮਾਣਿਕ ਟੈਕਸਟ ਬਣਾ ਦਿੱਤਾ ਹੈ। ਇਸ ਪ੍ਰਸੰਗ ਵਿਚ ਕੁਝ ਉਦਾਹਰਣ ਦੇਖੋ : ਭੁਇ ਭਾਰੁ ਥੀਏ, ਧੰਨੁ ਜਣੇਦੀ ਮਾਉ, ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆਂ, ਛੈਲ ਲੰਘੰਦੇ ਪਾਰਿ, ਤੁੜੰਦਿਆ ਹਿਕੁ ਖਿਨੋ, ਮੁੰਧ ਇਕੇਲੀ, ਜਲ ਜਾਸੀ ਢੋਲਾ, ਜਿੰਦੂ ਕੂੰ ਸਮਝਾਇ, ਕਿਥੈ ਵੰਞਾ ਘਤਿ, ਸੁਣਿ ਸੁਣਿ ਰੀਣੇ ਕੰਨ, ਭਵਿਓਮਿ, ਥੀਓਮਿ, ਸਿੰਞਾਪਸਨਿ, ਡੋਹਾਗਣਿ, ਪਤੀਣੋਹਿ, ਨੈਣ ਨੀਦ੍ਰਾਵਲੇ, ਵੰਞੈ ਡੀਹੜਾ, ਬਹਸਨਿ, ਹੂਲ ਪਵੈ ਕਾਹਾਹਾ, ਪਾੜਿ ਪਟੋਲਾ, ਕਿਚਰਕੁ ਬੰਨੈ ਧੀਰੁ, ਆਦਿਕ। ਅਰਬੀ-ਫ਼ਾਰਸੀ ਵਿਚੋਂ ਆਏ ਸ਼ਬਦਾਂ ਨੂੰ ਪੰਜਾਬੀ ਮੁਹਾਵਰੇ ਅਨੁਸਾਰ (ਤਦਭਵ ਬਣਾ ਕੇ) ਵਰਤਿਆ ਹੈ। ਜਿਵੇਂ : ਪਰਵਦਗਾਰ, ਪਨਹ, ਹੈਯਾਤੀ, ਜਿਮੀ, ਮਲਕੁ, ਪੁਰਸਲਾਤ, ਗਿਰੀਵਾਨ, ਸੈਤਾਨਿ, ਮਸਾਇਕ, ਸੇਖ, ਦਰਵੇਸੁ, ਉਜੂ, ਨਿਵਾਜ, ਖਾਲਕੁ, ਖਲਕ, ਦੋਜਕੁ, ਸਾਬਰੀ, ਇਸ਼ਕ, ਖੁਦਾਇ, ਬਖਸੰਦਗੀ ਆਦਿਕ। ਸੰਸਕ੍ਰਿਤ (ਤਦਭਵ) ਅਤੇ ਬ੍ਰਜੀ ਦੇ ਵੀ ਕਾਫ਼ੀ ਸ਼ਬਦ ਫ਼ਰੀਦ-ਬਾਣੀ ਵਿਚ ਮਿਲ ਜਾਂਦੇ ਹਨ। ਜਿਵੇਂ : ਭੁਇ, ਮਾਉ, ਬਾਵਲਿ, ਅਵਗਨ, ਜੋਬਨੁ, ਧੋਇ, ਕ੍ਰਿਪਾਲੁ, ਪਿਰਹਿ ਬਿਹੂਨ, ਕਿਰਪਾ, ਸਾਧ ਸੰਗਿ, ਪੰਥ, ਸਮਾਰਿ, ਸਵੇਰਾ, ਬੰਧਿ, ਵੇਦਣ, ਸਾਖ, ਨਵੇਲਾ, ਲੋਇਣ, ਕੰਤ, ਡੋਹਾਗਣਿ, ਸੋਹਾਗਣਿ, ਅਗੰਮੁ ਅਥਾਹ, ਪ੍ਰੀਤਿ, ਖਟੋਲਾ, ਬਿਰਹਾ, ਹੇੜਾ, ਗੜੁ, ਦੀਵੜਾ, ਪੰਖੀ, ਤਲ, ਸੁਵੰਨੜੀ, ਸਜਣ, ਦੁਇ ਨੈਨਾ, ਸੰਦੀ, ਮੰਝ, ਅਲਖੁ, ਕਵਣ, ਮਣੀਆ ਮੰਤ੍ਰੁ, ਨਿਵਣੁ, ਤ੍ਰੈ ਅਤੇ ਜਿਹਬਾ ਆਦਿਕ।

ਬਾਬਾ ਫ਼ਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮੁਖ ਸਰੋਕਾਰਾਂ ਨਾਲ ਪੂਰੀ ਤਰ੍ਹਾਂ ਇਕਸੁਰ ਹੈ। ਜੀਵਨ, ਮ੍ਰਿਤੂ, ਪ੍ਰਭੂ, ਸਤਿਗੁਰੂ, ਜੀਵ ਅਤੇ ਜਗਤ ਬਾਰੇ ਜੋ ਵਿਚਾਰ ਹੋਰ ਸੰਤ-ਭਗਤਾਂ ਅਤੇ ਸਤਿਗੁਰਾਂ ਨੇ ਪੇਸ਼ ਕੀਤੇ ਹਨ, ਫ਼ਰੀਦ ਜੀ ਦੀ ਬਾਣੀ ਉਨ੍ਹਾਂ ਨਾਲ ਪੂਰਨ ਸੰਗਤੀ ਦਰਸਾਉਂਦੀ ਹੈ। ਇਸ ਤਰ੍ਹਾਂ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਸਤੁਤ ਵਿਚਾਰਧਾਰਾ ਦੇ ਇਕ ਅਭਿੰਨ ਅੰਗ ਹਨ।

# ਸ਼ੇਖ਼ ਫ਼ਰੀਦ ਅਤੇ ਚਿਸ਼ਤੀ ਸਿਲਸਿਲਾ

ਸੂਫ਼ੀਆਂ ਦਾ ਚਿਸ਼ਤੀ ਸਿਲਸਿਲਾ, ਨਿਸ਼ਚੈ ਹੀ ਭਾਰਤੀ ਹੈ। ਅਫ਼ਗਾਨਿਸਤਾਨ ਦੇ ਇਕ ਨਗਰ 'ਚਿਸ਼ਤ' ਤੋਂ ਪੈਦਾ ਹੋਏ ਇਸ ਸਿਲਸਿਲੇ ਨੇ ਭਾਰਤੀ ਸੂਫ਼ੀ ਪਰੰਪਰਾ ਨੂੰ ਬੇਹੱਦ ਅਮੀਰ ਅਤੇ ਗੌਰਵਮਈ ਬਣਾ ਦਿੱਤਾ। ਦਸਵੀਂ ਸਦੀ ਈਸਵੀ ਤਕ ਇਸ ਇਲਾਕੇ ਉਪਰ ਖ਼ੁਰਾਸਾਨੀ ਹਮਲੇ ਹੁੰਦੇ ਰਹੇ ਜਿਸ ਦੇ ਸਿੱਟੇ ਵਜੋਂ ਇਸ ਇਲਾਕੇ ਦੀ ਬਹੁ-ਧਰਮੀ ਆਬਾਦੀ ਦਾ ਇਸਲਾਮੀਕਰਣ ਹੋ ਗਿਆ। ਕਦੇ ਇਸੇ ਬੋਧੀ ਰਹਿੰਦੇ ਸਨ, ਫਿਰ ਯਹੂਦੀ ਆਏ ਅਤੇ ਅੰਤ ਵਿਚ ਇਥੇ ਮੁਸਲਮਾਨਾਂ ਦਾ ਪ੍ਰਭੂਤਵ ਸਥਾਪਿਤ ਹੋ ਗਿਆ। (**ਹਦੂਦ ਅਲ-ਆਲਮ**, ਪੰਨਾ 343) ਇਸ ਖੇਤਰ ਦੇ ਇਸਲਾਮੀਕਰਣ ਤੋਂ ਬਾਅਦ ਚਿਸ਼ਤ, ਇਸਲਾਮੀ ਦੁਨੀਆਂ ਨਾਲ ਸੰਬੰਧਿਤ ਵੱਖ ਵੱਖ ਸੂਫ਼ੀ ਸਿਲਸਿਲਿਆਂ ਦਾ ਇਕ ਬਹੁਤ ਵੱਡਾ ਕੇਂਦਰ ਬਣ ਗਿਆ।

ਬਾਹਰਲੇ ਦੇਸ਼ਾਂ ਤੋਂ ਜਿਹੜੇ ਸੂਫ਼ੀ 'ਚਿਸ਼ਤ' ਵਿਚ ਆਏ, ਉਨ੍ਹਾਂ ਵਿਚੋਂ ਇਕ ਸ਼ੇਖ਼ ਅਬੂ ਇਸਹਾਕ ਸ਼ਾਮੀ ਵੀ ਸੀ, ਜੋ ਸੀਰੀਆ ਤੋਂ ਇਥੇ ਪਹੁੰਚਿਆ। ਸ਼ੇਖ਼ ਸਾਹਿਬ ਦਾ ਸੰਬੰਧ ਹਜ਼ਰਤ ਅਲੀ ਅਤੇ ਪੈਗੰਬਰ ਮੁਹੰਮਦ ਸਾਹਿਬ ਨਾਲ ਜਾ ਮਿਲਦਾ ਹੈ। ਹਸਨ ਬਸਰੀ ਹੋਰੀਂ ਵੀ ਸ਼ੇਖ਼ ਅਬੂ ਇਸਹਾਕ ਸ਼ਾਮੀ ਦੇ ਪੂਰਵ-ਮੁਰਸ਼ਿਦਾਂ ਵਿਚੋਂ ਸਨ। ਨਿਜ਼ਾਮੀ ਨੇ ਅਬੂ ਇਸਹਾਕ ਸ਼ਾਮੀ ਦਾ ਅਧਿਆਤਮਕ ਕੁਰਸੀਨਾਮਾ ਇਸ ਪ੍ਰਕਾਰ ਪੇਸ਼ ਕੀਤਾ ਹੈ:

> ਹਸਨ ਬਸਰੀ,—ਅਬਦੁਲ-ਵਾਹਿਦ-ਬਿਨ-ਜੈਦ,—ਫ਼ਜ਼ੈਲ-ਬਿਨ ਇਯਾਜ਼-ਇਬਰਾਹੀਮ ਅਦ੍ਹਮ ਬਲਖ਼ੀ, —ਖ਼ੁਆਜਾ ਸਦੀਦੁੱਦੀਨ ਹੁਜ਼ਾਯਫ਼ਾ ਅਲ ਮਰ ਅਸ਼ੀ,-ਅਬੂ ਹੁਬਾਯਰਾਬਸਰੀ, —ਖਵਾਜਾ ਮਮਸ਼ਾਦ ਅਲਵੀ ਦੀਨਾਵਰੀ, —ਅਬੂ ਇਸਹਾਕ ਸ਼ਾਮੀ।

ਸ਼ੇਖ਼ ਅਬੂ ਇਸਹਾਕ ਦਾ ਉੱਤਰਾਧਿਕਾਰੀ ਖ਼ੁਆਜਾ ਅਬੂ ਅਹਿਮਦ ਅਬਦੁਲ ਚਿਸ਼ਤੀ ਬਣਿਆ। ਅਬੂ ਅਹਿਮਦ ਦਾ ਪਿਤਾ ਚਿਸ਼ਤ ਦਾ ਇਕ ਧਨਾਢ ਨਾਗਰਿਕ ਸੀ। ਉਸ ਨੇ ਆਪਣੇ ਪੁੱਤਰ ਨੂੰ ਇਸ ਮਾਰਗ ਤੋਂ ਵਰਜਣ ਦੀ ਬੜੀ ਵਾਹ ਲਾਈ ਪਰ ਅਬੂ ਅਹਿਮਦ ਨੇ ਬੜੀ ਤਤਪਰਤਾ ਨਾਲ ਸੂਫ਼ੀ ਤਸਵੁੱਫ਼ ਨੂੰ ਅਪਣਾਈ ਰੱਖਿਆ। ਉਸ ਤੋਂ ਬਾਅਦ ਅਬੂ ਮੁਹੰਮਦ, ਖ਼ੁਆਜਾ ਅਬਦੁੱਲਾ ਅਨਸਾਰੀ ਅਤੇ ਖ਼ੁਆਜਾ ਮੌਦੂਦ ਚਿਸ਼ਤੀ ਆਦਿ ਸੂਫ਼ੀ ਫ਼ਕੀਰਾਂ ਨੇ ਚਿਸ਼ਤੀ ਸਿਲਸਿਲੇ ਦਾ ਸੰਚਾਲਨ ਕੀਤਾ।

ਖ਼ੁਆਜਾ ਮੌਦੂਦ ਦੇ ਇੰਤਕਾਲ ਉਪਰੰਤ ਚਿਸ਼ਤੀ ਪਰੰਪਰਾ ਵਿਚ ਇਕ ਅਧਿਆਤਮਕ ਖ਼ਲਾਅ ਜਿਹਾ ਆ ਗਿਆ। ਕਿਉਂਕਿ ਉਨ੍ਹਾਂ ਦੇ ਬਹੁਤ ਸਾਰੇ ਸ਼ਾਗਿਰਦ, ਚਿਸ਼ਤ ਨੂੰ ਛੱਡ ਕੇ, ਦਰਵੇਸ਼ੀ ਜੀਵਨ ਬਿਤਾਉਣ ਲਈ ਦੂਰ-ਦੁਰੇਡੀਆਂ ਥਾਵਾਂ 'ਤੇ ਚਲੇ ਗਏ ਸਨ। ਇਨ੍ਹਾਂ ਹੀ ਦਿਨਾਂ ਵਿਚ ਇਹ ਖੇਤਰ ਤੁਰਕੀ ਕਬੀਲਿਆਂ ਦੀਆਂ ਆਪਸੀ ਲੜਾਈਆਂ ਦੀ ਯੁੱਧ-ਭੂਮੀ ਵੀ ਬਣਿਆ ਰਿਹਾ। ਗਿਆਸੁੱਦੀਨ ਮੁਹੰਮਦ ਦੇ ਜ਼ਮਾਨੇ ਵਿਚ ਕੁਝ ਸ਼ਾਂਤੀ ਹੋਈ। ਉਸ ਨੇ ਇਥੇ 1163 ਈਸਵੀ ਤੋਂ 1206 ਈਸਵੀ ਤਕ ਰਾਜ ਕੀਤਾ। ਉਸ ਦੀ ਰਾਜਧਾਨੀ ਫ਼ੀਰੋਜ਼ਕੁਹ ਵਿਚ ਬਹੁਤ ਸਾਰੇ ਕਵੀ ਅਤੇ ਵਿਦਵਾਨ ਇਕੱਤਰ ਹੋ ਗਏ ਸਨ। ਪਰ ਇਹ ਸ਼ਹਿਰ ਸੂਫ਼ੀਆਂ ਤੇ ਦਰਵੇਸ਼ਾਂ ਨੂੰ ਚੰਗੀ ਨਜ਼ਰ ਨਾਲ ਨਹੀਂ ਦੇਖਦਾ ਸੀ। ਇਹੀ ਕਾਰਣ

ਹੈ ਕਿ ਇਸ ਯੁਗ ਦੇ ਬਹੁਤ ਮਹਾਨ ਸੂਫ਼ੀ ਦਰਵੇਸ਼ ਖ਼ੁਆਜਾ ਮੁਈਨੁੱਦੀਨ ਚਿਸ਼ਤੀ ਨੇ ਫ਼ਿਰੋਜ਼ਕੂਹ ਅਤੇ ਚਿਸ਼ਤ ਨੂੰ ਛੱਡ ਕੇ ਅਜਮੇਰ ਵਿਖੇ ਆਪਣਾ ਟਿਕਾਣਾ ਜਾ ਬਣਾਇਆ। (ਅਬਦੁਰ ਰਹਿਮਾਨ ਜਾਮੀ, **ਕਿਤਾਬ ਨਫ਼ਰਤ ਅਲ-ਉਨਸ**, ਪੰਨੇ 322-31)

ਬੇਸ਼ੱਕ ਮੱਧ-ਕਾਲੀਨ ਅਤੇ ਆਧੁਨਿਕ ਵਿਦਵਾਨਾਂ ਨੇ ਖ਼ੁਆਜਾ ਮੁਈਨੁਦੀਨ ਚਿਸ਼ਤੀ ਦੀ ਬੜੀ ਮਹਿਮਾ ਕੀਤੀ ਹੈ ਪਰ ਆਪ ਦੇ ਮੁੱਢਲੇ ਜੀਵਨ ਸੰਬੰਧੀ ਕੋਈ ਪ੍ਰਮਾਣੀਕ ਜਾਣਕਾਰੀ ਨਹੀਂ ਮਿਲਦੀ। ਸੂਫ਼ੀਵਾਦ ਨਾਲ ਸੰਬੰਧਿਤ ਦੋ ਮਹੱਤਵਪੂਰਨ ਗ੍ਰੰਥਾਂ **ਖ਼ੈਰੁਲ-ਮਜਾਲਿਸ** ਅਤੇ **ਫ਼ਵਾਇਦੁਲ-ਫ਼ੁਆਦ** ਵਿਚ ਖ਼ੁਆਜਾ ਜੀ ਦੇ ਜੀਵਨ ਸੰਬੰਧੀ ਕੁਝ ਵਿਸ਼ੇਸ਼ ਨਹੀਂ ਲਿਖਿਆ ਗਿਆ। **ਸੀਅਰੁਲ ਔਲੀਆ** ਵਿਚ ਉਨ੍ਹਾਂ ਬਾਰੇ ਕੁਝ ਰੌਸ਼ਨੀ ਪਾਈ ਗਈ ਹੈ। ਇਸ ਪੁਸਤਕ ਅਨੁਸਾਰ ਖ਼ੁਆਜਾ ਜੀ ਬਹੁਤ ਸਾਰੀਆਂ ਦੈਵੀ ਸ਼ਕਤੀਆਂ ਦੇ ਪੁੰਜ ਸਨ। ਆਪ ਖ਼ੁਆਜਾ ਉਸਮਾਨ ਹਰਵਾਨੀ ਦੇ ਸ਼ਿਸ਼ ਸਨ ਅਤੇ ਆਪ ਨੇ ਪੂਰੇ ਵੀਹ ਵਰ੍ਹੇ ਉਨ੍ਹਾਂ ਦੀ ਅਣਥੱਕ ਸੇਵਾ ਕੀਤੀ। ਆਪ ਦੀ ਬੇਲਾਗ ਸੇਵਾ ਉਪਰ ਪ੍ਰਸੰਨ ਹੋ ਕੇ ਖ਼ੁਆਜਾ ਉਸਮਾਨ ਹਰਵਾਨੀ ਨੇ ਆਪ ਨੂੰ ਦੈਵੀ ਸ਼ਕਤੀਆਂ ਨਾਲ ਮਾਲਾਮਾਲ ਕਰ ਦਿੱਤਾ।

ਖ਼ੁਆਜਾ ਮੁਈਨੁੱਦੀਨ ਚਿਸ਼ਤੀ ਦੀ ਸ਼ਖ਼ਸੀਅਤ ਦਾ ਵਿਸਤ੍ਰਿਤ ਬਿਉਰਾ ਜਮਾਲੀ ਰਚਿਤ ਪੁਸਤਕ **ਸੀਅਰੁਲ-ਆਰਿਫ਼ੀਨ** ਵਿਚ ਮਿਲਦਾ ਹੈ। ਇਸ ਪੁਸਤਕ ਅਨੁਸਾਰ ਖ਼ੁਆਜਾ ਜੀ ਦਾ ਜਨਮ ਸਿਸਤਾਨ ਵਿਖੇ ਹੋਇਆ ਅਤੇ ਆਪ ਖੁਰਾਸਾਨ ਵਿਚ ਪਲੇ ਅਤੇ ਪ੍ਰਵਾਨ ਚੜ੍ਹੇ। ਆਪ ਦੇ ਪਿਤਾ ਖ਼ੁਆਜਾ ਗਿਆਸੁਦੀਨ ਹਸਨ ਇਕ ਨੇਕ ਅਤੇ ਭਲੇ ਪੁਰਖ ਸਨ। ਪਿਤਾ ਦੇ ਫ਼ੌਤ ਹੋਣ ਸਮੇਂ ਖ਼ੁਆਜਾ ਮੁਈਨੁੱਦੀਨ ਪੰਦਰ੍ਹਾਂ ਕੁ ਵਰ੍ਹਿਆਂ ਦੇ ਸਨ। ਇਕ ਦਿਨ ਆਪ ਆਪਣੇ ਬਾਗ਼ ਵਿਚ ਖੇਤੀਬਾੜੀ ਦਾ ਕੰਮ ਕਰ ਰਹੇ ਸਨ ਕਿ ਇਬਰਾਹੀਮ ਕੁੰਦੂਜ਼ੀ ਨਾਮ ਦਾ ਇਕ ਫ਼ਕੀਰ ਉਧਰ ਆ ਨਿਕਲਿਆ। ਖ਼ੁਆਜਾ ਜੀ ਨੇ ਉਸ ਦੀ ਆਉ-ਭਗਤ ਕੀਤੀ ਅਤੇ ਉਨ੍ਹਾਂ ਨੂੰ ਅੰਗੂਰ ਭੇਂਟ ਕੀਤੇ। ਫ਼ਕੀਰ ਨੇ ਕੁਝ ਸਰ੍ਹੋਂ ਦੇ ਦਾਣੇ ਲੈ ਕੇ ਚਬਾਏ ਅਤੇ ਬਾਅਦ ਵਿਚ ਇਹ ਪ੍ਰਸ਼ਾਦ ਖ਼ੁਆਜਾ ਨੂੰ ਜੀ ਪ੍ਰਦਾਨ ਕਰ ਦਿੱਤਾ। ਇਥੋਂ ਹੀ ਖ਼ੁਆਜਾ ਜੀ ਦਾ ਕਾਇਆ-ਕਲਪ ਹੋ ਗਿਆ। ਉਨ੍ਹਾਂ ਨੇ ਆਪਣਾ ਸਾਰਾ ਧਨ ਅਤੇ ਜਾਇਦਾਦ ਸਥਾਨਕ ਦਰਵੇਸ਼ਾਂ ਨੂੰ ਅਰਪਿਤ ਕਰ ਦਿੱਤੇ। ਬਹੁਤ ਵਰ੍ਹੇ ਬਾਅਦ ਆਪ ਹਰਵਾਨ ਪਹੁੰਚੇ ਅਤੇ ਸ਼ੇਖ਼ ਉਸਮਾਨ ਹਰਵਾਨੀ ਦੇ ਸ਼ਿਸ਼ ਬਣ ਗਏ। ਸ਼ੇਖ ਉਸਮਾਨ ਹਰਵਾਨੀ ਨੇ ਆਪ ਦੀ ਪ੍ਰਤਿਭਾ ਨੂੰ ਪਹਿਚਾਣਦਿਆਂ ਹੋਇਆਂ ਉਨ੍ਹਾਂ ਨੂੰ ਆਪਣਾ ਖ਼ਲੀਫ਼ਾ ਨਿਯੁਕਤ ਕਰ ਦਿੱਤਾ। ਖ਼ੁਆਜਾ ਜੀ ਬਗ਼ਦਾਦ ਵੱਲ ਚਲੇ ਗਏ ਅਤੇ ਉਥੇ ਸ਼ੇਖ਼ ਨਿਜ਼ਾਮੁਦੀਨ ਕੁਬਰਾ ਨਾਲ ਮੁਲਾਕਾਤ ਕੀਤੀ। ਜਿਲ ਵਿਖੇ ਆਪ ਅਬਦੁਲ-ਕਾਦਿਰ ਜੀਲਾਨੀ ਨਾਲ ਲਗਪਗ ਦੋ ਮਹੀਨੇ ਰਹੇ। ਆਪ ਤਬਰੇਜ਼ ਵੀ ਗਏ ਅਤੇ ਉਥੇ ਸ਼ੇਖ਼ ਅਬੂ ਸਈਦ ਤਬਰੀਜ਼ੀ ਨਾਲ ਸੋਹਬਤ ਕੀਤੀ। ਇਸ ਤਰ੍ਹਾਂ ਕਈ ਵਰ੍ਹੇ ਬਹੁਤ ਸਾਰੇ ਇਤਿਹਾਸਕ ਸਥਾਨਾਂ ਦੇ ਰਟਣ ਉਪਰੰਤ ਆਪ ਅਜਮੇਰ ਵਿਖੇ ਆ ਟਿਕੇ।

ਅਜਮੇਰ ਵਿਚ ਰਹਿੰਦਿਆਂ ਹੋਇਆ ਖ਼ੁਆਜਾ ਜੀ ਨੇ ਬੜੀ ਫ਼ਕੀਰਾਨਾ ਜ਼ਿੰਦਗੀ ਬਸਰ ਕੀਤੀ। ਆਪ ਦੀ ਜੀਵਨ ਸ਼ੈਲੀ ਨੇ ਤੁਰਕ-ਗ਼ਾਜ਼ੀਆਂ ਅਤੇ ਆਮ ਮੁਸਲਮਾਨਾਂ ਨੂੰ ਬੇਹੱਦ ਪ੍ਰਭਾਵਿਤ ਕੀਤਾ। ਆਪ ਅਨੁਸਾਰ ਇਕ ਸੱਚੇ ਦਰਵੇਸ਼ ਵਿਚ ਹੇਠ ਲਿਖੇ ਲੱਛਣ ਹੋਣੇ ਚਾਹੀਦੇ ਹਨ :

1. ਉਸ ਨੂੰ ਦੌਲਤ ਨਹੀਂ ਕਮਾਉਣੀ ਚਾਹੀਦੀ।
2. ਕਿਸੇ ਤੋਂ ਧਨ ਉਧਾਰ ਨਹੀਂ ਲੈਣਾ ਚਾਹੀਦਾ।
3. ਜੇ ਉਸ ਨੇ ਕਈ ਦਿਨਾਂ ਤੋਂ ਕੁਝ ਖਾਧਾ-ਪੀਤਾ ਨਾ ਹੋਵੇ ਤਾਂ ਵੀ ਉਸ ਨੂੰ ਕਿਸੇ ਤੋਂ ਕੁਝ ਮੰਗਣਾ ਨਹੀਂ ਚਾਹੀਦਾ।
4. ਜੇ ਉਸ ਪਾਸ ਕਿਧਰੋਂ ਬਹੁਤ ਸਾਰੀ ਖ਼ੁਰਾਕ, ਧਨ ਜਾਂ ਬਸਤਰ ਇਕੱਠੇ ਹੋ ਜਾਣ ਤਾਂ ਉਸ ਨੂੰ ਇਹ ਸਭ ਕੁਝ ਦੂਸਰੇ ਦਿਨ ਤਕ ਵੀ ਸੰਭਾਲ ਕੇ ਨਹੀਂ ਰੱਖਣਾ ਚਾਹੀਦਾ।
5. ਕਿਸੇ ਨੂੰ ਸਰਾਪ ਨਹੀਂ ਦੇਣਾ ਚਾਹੀਦਾ। ਜੇ ਦਰਵੇਸ਼ ਨੂੰ ਕੋਈ ਬਹੁਤ ਦੁੱਖ ਦੇਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਪਰਮਾਤਮਾ ਨੂੰ ਅਰਦਾਸ ਕਰੇ ਤਾਂ ਜੋ ਪਰਮਾਤਮਾ, ਜ਼ਾਲਮ ਨੂੰ ਸਹੀ ਰਸਤੇ 'ਤੇ ਪਾਵੇ।
6. ਜੇ ਕੋਈ ਨੇਕ ਕੰਮ ਕਰਦਾ ਹੈ ਤਾਂ ਉਸ ਨੂੰ ਇਹ ਸਭ ਆਪਣੇ ਮੁਰਸ਼ਿਦ ਜਾਂ ਮੁਹੰਮਦ ਦੀ ਮਿਹਰਬਾਨੀ ਸਮਝਣਾ ਚਾਹੀਦਾ ਹੈ।
7. ਜੇ ਉਹ (ਦਰਵੇਸ਼) ਕੋਈ ਬੁਰਾ ਕੰਮ ਕਰਦਾ ਹੈ ਤਾਂ ਇਸਦੀ ਦੀ ਜ਼ਿੰਮੇਵਾਰੀ ਉਸ ਨੂੰ ਆਪਣੇ ਉਪਰ ਲੈਣੀ ਚਾਹੀਦੀ ਹੈ। ਰੱਬ ਤੋਂ ਡਰ ਕੇ ਉਸ ਨੂੰ ਅੱਗੇ ਤੋਂ ਅਜਿਹੇ ਬੁਰੇ ਕੰਮ ਕਰਨ ਤੋਂ ਤੌਬਾ ਕਰਨੀ ਚਾਹੀਦੀ ਹੈ।
9. ਦਰਵੇਸ਼ ਨੂੰ ਚੁੱਪ ਰਹਿਣਾ ਚਾਹੀਦਾ ਹੈ। ਉਹ ਕੇਵਲ ਉਸ ਸਮੇਂ ਮੂੰਹ-ਖੋਲ੍ਹੇ, ਜਦੋਂ ਬੋਲਣਾ ਉਸ ਵਾਸਤੇ ਅਤਿਅੰਤ ਜ਼ਰੂਰੀ ਹੋ ਜਾਵੇ। ਉਸ ਨੂੰ ਕੇਵਲ ਅਜਿਹੇ ਸ਼ਬਦ ਬੋਲਣੇ ਚਾਹੀਦੇ ਹਨ ਜੋ ਰੱਬ ਨੂੰ ਚੰਗੇ ਲੱਗਣ।

ਖ਼ੁਆਜਾ ਮੁਈਨੁੱਦੀਨ ਚਿਸ਼ਤੀ ਅਜਮੇਰ ਵਿਖੇ ਹੀ ਮਾਰਚ 1236 ਵਿਚ ਇੰਤਕਾਲ ਫ਼ਰਮਾ ਗਏ। ਇਸ ਸਮੇਂ ਦਿੱਲੀ ਵਿਚ ਚਿਸ਼ਤੀ ਸਿਲਸਿਲੇ ਦੀ ਵਾਗਡੋਰ ਕੁਤਬੁੱਦੀਨ-ਬਖ਼ਤਯਾਰ ਕਾਕੀ ਹੋਰਾਂ ਨੇ ਸੰਭਾਲੀ ਹੋਈ ਸੀ। ਉਨ੍ਹਾਂ ਨੇ ਆਪਣੀ ਤਾਲੀਮ ਅਲ-ਹੱਲਾਜ ਦੇ ਕੇਂਦਰ ਤੋਂ ਪ੍ਰਾਪਤ ਕੀਤੀ ਸੀ। ਕਾਕੀ ਜੀ ਉੱਚ-ਸਿਖਿਆ ਦੀ ਪ੍ਰਾਪਤੀ ਲਈ ਬਗ਼ਦਾਦ ਗਏ, ਇਥੇ ਹੀ ਇਕ ਮਸਜਿਦ ਵਿਚ ਉਨ੍ਹਾਂ ਦੀ ਮੁਲਾਕਾਤ ਖ਼ੁਆਜਾ ਮੁਈਨੁੱਦੀਨ ਚਿਸ਼ਤੀ ਨਾਲ ਹੋਈ ਸੀ ਅਤੇ ਆਪ ਉਨ੍ਹਾਂ ਦੇ ਸ਼ਿਸ਼ ਬਣ ਗਏ ਸਨ। ਖ਼ੁਆਜਾ ਜੀ ਦੇ ਬਗ਼ਦਾਦ ਤੋਂ ਰਵਾਨਾ ਜਾਣ ਪਿੱਛੋਂ ਕਾਕੀ ਜੀ ਖੁਰਾਸਨ ਦੇ ਰਸਤੇ ਹੁੰਦੇ ਹੋਏ ਮੁਲਤਾਨ ਪਹੁੰਚ ਗਏ। ਇਸ ਸਮੇਂ ਮੰਗੋਲਾਂ ਨੇ ਮੁਲਤਾਨ ਉੱਤੇ ਹਮਲਾ ਕਰ ਦਿੱਤਾ। ਮੁਲਤਾਨ ਦੇ ਕਬਾਚਾ ਨਸੀਰੁੱਦੀਨ ਨੇ ਕਾਕੀ ਜੀ ਨੂੰ ਮਦਦ ਕਰਨ ਵਾਸਤੇ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਉਸ ਨੂੰ ਇਕ ਤੀਰ ਬਖ਼ਸ਼ ਦਿੱਤਾ। ਰਵਾਇਤ ਹੈ ਕਿ ਇਸੇ ਤੀਰ ਨਾਲ ਨਸੀਰੁੱਦੀਨ ਦੀ ਫ਼ਤਿਹ ਹੋਈ ਅਤੇ ਉਹ ਕਾਕੀ ਜੀ ਦਾ ਮੁਰੀਦ ਬਣ ਗਿਆ। ਕੁਝ ਸਮੇਂ ਬਾਅਦ ਨਸੀਰੁੱਦੀਨ ਦੇ ਬਹੁਤ ਇਸਰਾਰ ਕਰਨ ਕਰਕੇ ਖ਼ੁਆਜਾ ਕਾਕੀ ਜੀ ਦਿੱਲੀ ਚਲੇ ਗਏ।

ਸ਼ਮਸੁੱਦੀਨ ਇਲਤੁਤਮਿਸ਼ (ਅਲਤਮਸ਼) ਨੇ ਖ਼ੁਆਜਾ ਜੀ ਦਾ ਬੜਾ ਨਿੱਘਾ ਇਸਤਕਬਾਲ ਕੀਤਾ। ਦਿੱਲੀ ਵਿਖੇ ਉਸ ਸਮੇਂ ਇਸਲਾਮੀ ਦੁਨੀਆਂ ਦੇ ਬੜੇ ਚੋਣਵੇਂ ਵਿਦਵਾਨ ਰਹਿੰਦੇ ਸਨ। ਖ਼ੁਆਜਾ ਜੀ ਨੇ ਇਨ੍ਹਾਂ ਵਿਦਵਾਨਾਂ ਦੇ ਦਰਮਿਆਨ ਚਿਸ਼ਤੀ ਸਿਲਸਿਲੇ ਨੂੰ ਗੌਰਵਮਈ ਬਣਾਇਆ। ਇਸ ਸਮੇਂ ਸ਼ੇਖ ਮੁਹੰਮਦ ਅਤਾ, ਜਿਨ੍ਹਾਂ ਨੂੰ ਕਾਜ਼ੀ ਹਮੀਦੁੱਦੀਨ ਨਗੌਰੀ ਵੀ ਕਿਹਾ ਜਾਂਦਾ ਸੀ, ਦਿੱਲੀ ਵਿਖੇ ਆ ਪਹੁੰਚੇ। ਉਨ੍ਹਾਂ ਦਾ ਸੰਬੰਧ ਭਾਵੇਂ ਸੁਹਰਾਵਰਦੀ ਸਿਲਸਿਲੇ ਨਾਲ

ਸੀ ਵੀ ਤਾਂ ਉਹ 'ਸਮਅ' ਵਿਚ ਪੂਰੀ ਪੂਰੀ ਆਸਥਾ ਰੱਖਦੇ ਸਨ। ਇਸ ਲਈ ਸੁਲਤਾਨ ਇਲਤੁਤਮਿਸ਼ ਨੇ ਉੱਲਾਮਾ ਦੇ ਇਨ੍ਹਾਂ ਇਤਰਾਜ਼ਾਂ ਵੱਲ ਕੋਈ ਧਿਆਨ ਨਾ ਦਿੱਤਾ ਕਿ ਖ਼ੁਆਜਾ ਕਾਕੀ ਜੀ 'ਸਮਅ' ਵਿਚ ਦਿਲਚਸਪੀ ਰੱਖਦੇ ਸਨ ਅਤੇ ਜੋ ਉਨ੍ਹਾਂ ਅਨੁਸਾਰ ਸ਼ਰ੍ਹਾ ਦੇ ਵਿਰੁੱਧ ਸੀ।

ਸੁਲਤਾਨ ਇਲਤੁਤਮਿਸ਼ ਨੇ ਕਾਕੀ ਜੀ ਨੂੰ ਸ਼ੇਖ-ਉਲ-ਇਸਲਾਮ ਦੇ ਅਹੁਦੇ ਦੀ ਪੇਸ਼ਕਸ਼ ਕੀਤੀ ਪਰੰਤੂ ਕਾਕੀ ਜੀ ਨੇ ਇਸ ਨੂੰ ਬੜੀ ਹਲੀਮੀ ਨਾਲ ਅਸਵੀਕਾਰ ਕਰ ਦਿੱਤਾ, ਜਿਸ ਕਾਰਨ ਇਹ ਅਹੁਦਾ ਨਜਮੁੱਦੀਨ ਸੁਗਰਾ ਨੂੰ ਦੇ ਦਿੱਤਾ ਗਿਆ। ਕੁਝ ਦੇਰ ਤਾਂ ਕਾਕੀ ਜੀ ਅਤੇ ਸੁਗਰਾ ਦੇ ਸੰਬੰਧ ਸੁਖਾਵੇਂ ਰਹੇ ਪਰੰਤੂ ਸੁਗਰਾ ਉਨ੍ਹਾਂ ਦੀ ਲੋਕਪ੍ਰਿਯਤਾ ਕਾਰਣ ਉਨ੍ਹਾਂ ਨੂੰ ਈਰਖਾ ਕਰਦਾ ਸੀ। ਉਸ ਨੇ ਕਾਕੀ ਜੀ ਉਪਰ ਸ਼ਰ੍ਹਾ ਦਾ ਵਿਰੋਧ ਕਰਨ ਦਾ ਫ਼ਤਵਾ ਦਾਗ਼ ਦਿੱਤਾ। ਸਿੱਟੇ ਵਜੋਂ ਮੁਈਨੁੱਦੀਨ ਚਿਸ਼ਤੀ ਹੋਰੀਂ ਆਪ ਉਥੇ ਪਹੁੰਚੇ ਅਤੇ ਉਨ੍ਹਾਂ ਨੇ ਕਾਕੀ ਜੀ ਨੂੰ ਆਪਣੇ ਨਾਲ ਅਜਮੇਰ ਲੈ ਜਾਣ ਦਾ ਫ਼ੈਸਲਾ ਕਰ ਲਿਆ ਪਰ ਦਿੱਲੀ ਦੇ ਲੋਕ ਰਸਤੇ ਵਿਚ ਖੜੇ ਹੋ ਗਏ ਅਤੇ ਕਾਕੀ ਜੀ ਦੀ ਚਰਨ-ਧੂੜ ਇੱਕਠੀ ਕਰਨ ਲੱਗੇ। ਇਹ ਦੇਖ ਕੇ ਖ਼ੁਆਜਾ ਮੁਈਨੁੱਦੀਨ ਨੇ ਕਾਕੀ ਜੀ ਨੂੰ ਦਿੱਲੀ ਵਿਖੇ ਹੀ ਟਿਕਣ ਦਿੱਤਾ।

ਕਾਕੀ ਜੀ ਦਾ ਚਲਾਣਾ ਕਰਨ ਦੀ ਘਟਨਾ ਵੀ ਬੜੀ ਪ੍ਰੇਰਣਾਮਈ ਹੈ। ਇਕ ਵਾਰ ਆਪ ਸ਼ੇਖ਼ ਅਲੀ ਸਿਜਜ਼ੀ ਦੀ ਖ਼ਾਨਕਾਹ 'ਤੇ ਸਮਅ ਵਿਚ ਭਾਗ ਰਹੇ ਸਨ। ਜਦੋਂ ਗਾਉਣ ਵਾਲਿਆਂ ਨੇ ਸ਼ੇਖ਼ ਅਹਿਮਦ ਜਾਮੀ ਦਾ ਇਹ ਕਲਾਮ ਪੜ੍ਹਿਆ ਕਿ 'ਸਮਰਪਣ ਦੇ ਖੰਜਰ ਨਾਲ ਘਾਇਲ ਹੋਣ ਵਾਲਿਆਂ ਨੂੰ ਦਰਗਾਹ ਤੋਂ ਹਰ ਪਲ ਨਵੀਂ ਜ਼ਿੰਦਗੀ ਮਿਲਦੀ ਹੈ' ਤਾਂ ਆਪ ਉਨਾਮਦ ਵਿਚ ਬੇਸੁੱਧ ਹੋ ਗਏ। ਜਦੋਂ ਆਪ ਨੂੰ ਸੁੱਧ ਆਉਂਦੀ, ਆਪ ਫ਼ੁਰਮਾਉਂਦੇ-ਉਹੀ ਕਲਾਮ ਦੁਬਾਰਾ ਸੁਣਾਉ; ਸੁਣ ਕੇ ਆਪ ਫਿਰ ਬੇਸੁੱਧ ਹੋ ਜਾਂਦੇ। ਆਖ਼ਰ ਪੰਜਵੀਂ ਵਾਰ ਸੁਣ ਕੇ ਨਵੰਬਰ 1235 ਈਸਵੀ ਵਿਚ ਆਪ ਚਲਾਣਾ ਕਰ ਗਏ।

ਖ਼ੁਆਜਾ ਕਾਕੀ ਜੀ ਦੇ ਮੁਰੀਦਾਂ ਵਿਚ ਸ਼ੇਖ਼ ਫ਼ਰੀਦੁੱਦੀਨ (ਬਾਬਾ ਫ਼ਰੀਦ) ਦਾ ਨਾਮ ਵਿਸ਼ੇਸ਼ ਰੂਪ ਵਿਚ ਉੱਘਾ ਅਤੇ ਮਹੱਤਵਪੂਰਣ ਹੈ। ਆਪ ਦੇ ਪੂਰਵਜ ਬਾਰ੍ਹਵੀਂ ਸਦੀ ਦੇ ਮੱਧ ਵਿਚ ਕਾਬਲ ਤੋਂ ਪੰਜਾਬ ਆ ਗਏ ਸਨ। ਬਾਬਾ ਫ਼ਰੀਦ ਦੇ ਦਾਦਾ ਕਾਜ਼ੀ ਸ਼ੁਐਬ ਪਹਿਲਾਂ ਲਾਹੌਰ ਪਹੁੰਚੇ ਅਤੇ ਉਥੋਂ ਕਸੂਰ ਚਲੇ ਗਏ। ਛੇਤੀ ਹੀ ਆਪ ਨੂੰ ਖੋਤਵਾਲ (ਕੋਠੇਵਾਲ) ਦਾ ਕਾਜ਼ੀ ਨਿਯੁਕਤ ਕਰ ਦਿੱਤਾ ਗਿਆ। ਆਪ ਦੇ ਪੁੱਤਰ ਜਮਾਲੁੱਦੀਨ ਸੁਲੇਮਾਨ ਦੇ ਘਰ ਤਿੰਨ ਸਪੁੱਤਰ ਪੈਦਾ ਹੋਏ। ਸ਼ੇਖ਼ ਫ਼ਰੀਦ ਵਿਚਕਾਰਲੇ ਸਪੁੱਤਰ ਸਨ। ਆਪ ਦਾ ਜਨਮ 1173 ਈਸਵੀ ਵਿਚ ਹੋਇਆ ਸੀ। ਫ਼ਰੀਦ ਜੀ ਦੇ ਪਿਤਾ ਜੀ ਇਕ ਵਿਦਵਾਨ ਪੁਰਸ਼ ਸਨ ਅਤੇ ਆਪ ਦੀ ਮਾਤਾ ਜੀ ਇਕ ਅਤਿਅੰਤ ਨੇਕ ਅਤੇ ਧਾਰਮਿਕ ਇਸਤਰੀ ਸਨ। ਉਨ੍ਹਾਂ ਨੇ ਬਾਬਾ ਫ਼ਰੀਦ ਜੀ ਦੀ ਸ਼ਖ਼ਸੀਅਤ ਉਪਰ ਕਾਫ਼ੀ ਮਹੱਤਵਪੂਰਨ ਪ੍ਰਭਾਵ ਪਾਇਆ।

ਅਠਾਰ੍ਹਾਂ ਵਰ੍ਹੇ ਦੀ ਉਮਰ ਵਿਚ ਫ਼ਰੀਦ ਜੀ ਉੱਚ ਦੀਨੀ ਸਿਖਿਆ ਪ੍ਰਾਪਤ ਕਰਨ ਲਈ ਮੁਲਤਾਨ ਚਲੇ ਗਏ। ਇਥੇ ਹੀ ਆਪ ਦੀ ਖ਼ੁਆਜਾ ਬਖ਼ਤਯਾਰ ਕਾਕੀ ਜੀ ਨਾਲ ਮੁਲਾਕਾਤ ਹੋਈ ਅਤੇ ਆਪ ਉਨ੍ਹਾਂ ਦੇ ਮੁਰੀਦ ਬਣ ਗਏ। ਜਮਾਲੀ ਲਿਖਦਾ ਹੈ ਕਿ ਬਾਬਾ ਫ਼ਰੀਦ ਜੀ ਉੱਚ ਸਿਖਿਆ ਪ੍ਰਾਪਤ ਕਰਨ ਲਈ ਕੰਧਾਰ ਵੀ ਗਏ ਪਰ ਬਹੁਤੇ ਵਿਦਵਾਨਾਂ ਦਾ ਵਿਚਾਰ ਹੈ ਕਿ ਬਾਬਾ ਜੀ, ਖ਼ੁਆਜਾ ਜੀ ਕੇ ਮਗਰ ਦਿੱਲੀ ਜਾ ਪਹੁੰਚੇ ਅਤੇ ਉਥੇ ਹੀ ਜਮਾਅਤ-ਖ਼ਾਨਾ

ਦੇ ਇਕ ਪ੍ਰਤੀਨਿਧ ਸੂਫ਼ੀ ਫ਼ਕੀਰ ਵਜੋਂ ਉਭਰਣ ਲੱਗੇ। ਇਥੇ ਰਹਿੰਦਿਆਂ ਹੋਇਆਂ ਆਪ ਨੇ ਹੱਠ-ਯੋਗੀਆਂ ਵਾਂਗ ਕਠਿਨ ਸਾਧਨਾਵਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ, ਜਿਸ ਕਾਰਨ ਆਪ ਦੀ ਪ੍ਰਸਿੱਧੀ ਅਤੇ ਪ੍ਰਤਿਸ਼ਠਾ ਦੂਰ ਦੂਰ ਤਕ ਫੈਲ ਗਈ। ਪਰ ਆਪ ਅਜੇ ਵੀ ਆਪਣੀ ਸਾਧਨਾ ਬਾਰੇ ਮੁਤਮਈਨ ਨਹੀਂ ਸਨ, ਇਸ ਲਈ ਆਪ ਨੇ ਕਾਕੀ ਜੀ ਪਾਸੋਂ ਚਿੱਲਾ ਕੱਟਣ ਬਾਰੇ ਇਜਾਜ਼ਤ ਮੰਗੀ। ਚਿੱਲਾ ਕਟਣ ਦਾ ਅਰਥ ਹੁੰਦਾ ਸੀ-ਚਾਲੀ ਦਿਨਾਂ ਦਾ ਉਪਵਾਸ ਅਤੇ ਨਿਰੰਤਰ ਕਠਿਨ ਸਾਧਨਾ। ਕਾਕੀ ਜੀ ਨੇ ਉਨ੍ਹਾਂ ਚਿੱਲਾ-ਏ-ਮਾਕੂਸ (ਖੂਹ ਵਿਚ ਚਾਲੀ ਦਿਨ ਪੁੱਠਾ ਲਟਕ ਕੇ ਤਪੱਸਿਆ ਕਰਨੀ) ਕੱਟਣ ਦੀ ਇਜਾਜ਼ਤ ਦੇ ਦਿੱਤੀ। (**ਸੀਅਰੁਲ ਔਲੀਆ**, ਪੰਨੇ 67-68)

ਜਦੋਂ ਬਾਬਾ ਫ਼ਰੀਦ ਜੀ ਨੇ ਇਹ ਦੇਖਿਆ ਕਿ ਦਿੱਲੀ ਵਿਖੇ ਉਨ੍ਹਾਂ ਦੀ ਲੋਕ-ਪ੍ਰਿਯਤਾ, ਬੰਦਗੀ ਅਤੇ ਸਾਧਨਾ ਦੇ ਰਸਤੇ ਵਿਚ ਰੁਕਾਵਟ ਪਾਉਂਦੀ ਹੈ ਤਾਂ ਆਪ ਹਾਂਸੀ ਚਲੇ ਗਏ। ਇਸ ਸੂਰਤ ਵਿਚ ਆਪ ਖ਼ੁਆਜਾ ਜੀ ਦੇ ਅੰਤਿਮ ਸਮੇਂ ਦਿੱਲੀ ਵਿਚ ਮੌਜੂਦ ਨਹੀਂ ਸਨ। ਜਦ ਖ਼ੁਆਜਾ ਜੀ ਦੇ ਚਲਾਣੇ ਦੀ ਖ਼ਬਰ ਸੁਣ ਕੇ ਬਾਬਾ ਫ਼ਰੀਦ ਜੀ ਦਿੱਲੀ ਪਹੁੰਚੇ ਤਾਂ ਕਾਜ਼ੀ ਹਮੀਦੁੱਦੀਨ ਨਗੌਰੀ ਨੇ ਆਪ ਨੂੰ ਖ਼ੁਆਜਾ ਕਾਕੀ ਜੀ ਦੀ ਇੱਛਾ ਅਨੁਸਾਰ ਉਨ੍ਹਾਂ ਦੀ ਪਗੜੀ, ਆਸਾ (ਛੜੀ) ਅਤੇ ਲੱਕੜ ਦੀਆਂ ਖੜਾਵਾਂ ਸੌਂਪ ਦਿੱਤੀਆਂ। ਇਸ ਦੇ ਇਹ ਅਰਥ ਸਨ ਕਿ ਭਵਿੱਖ ਵਿਚ ਆਪ ਦਿੱਲੀ ਵਿਖੇ ਖ਼ੁਆਜਾ ਜੀ ਦੇ ਉੱਤਰਾਧਿਕਾਰੀ ਹੋਣਗੇ। ਪਰ ਬਾਬਾ ਫ਼ਰੀਦ ਜੀ ਦੇ ਤਿਆਗ ਅਤੇ ਗੋਸ਼ਾਨਸ਼ੀਨੀ ਨੂੰ ਦਿੱਲੀ ਵਿਖੇ ਰਹਿਣਾ ਗਵਾਰਾ ਨਹੀਂ ਸੀ। ਇਸ ਲਈ ਆਪ ਨੇ ਦਿੱਲੀ ਕੇਂਦਰ ਸ਼ੇਖ਼ ਬਦਰੁੱਦੀਨ ਨੂੰ ਸੌਂਪ ਦਿੱਤਾ ਅਤੇ ਖ਼ੁਦ ਅਜੋਧਨ ਵਿਖੇ ਆ ਟਿਕੇ। ਇਥੇ ਆਪ ਆਪਣੇ ਅੰਤਿਮ ਸਮੇਂ, 1266 ਈਸਵੀ ਤਕ ਨਿਵਾਸ ਕਰਦੇ ਰਹੇ।

ਅਜੋਧਨ ਵਿਖੇ ਆਪ ਜਾਮੀ ਮਸਜਿਦ ਦੇ ਨੇੜੇ ਇਕ ਝੌਂਪੜੀ ਵਿਚ ਰਹੇ ਕਿਉਂਕਿ ਚਿਸ਼ਤੀ ਸਿਲਸਿਲੇ ਅਨੁਸਾਰ ਕਿਸੇ ਸੂਫ਼ੀ ਦਰਵੇਸ਼ ਦਾ ਇੱਟਾਂ-ਪੱਥਰਾਂ ਦੇ ਮਕਾਨ ਵਿਚ ਰਹਿਣਾ ਵਰਜਿਤ ਸੀ। ਅੱਧੀ ਅੱਧੀ ਰਾਤ ਤਕ ਆਪ ਦਾ ਦਰਵਾਜ਼ਾ ਮਹਿਮਾਨਾਂ ਲਈ ਖੁੱਲ੍ਹਾ ਰਹਿੰਦਾ। (**ਫ਼ਵਾਇਦੁਲ-ਫ਼ੁਆਦ**, ਪੰਨਾ 90) ਬਾਬਾ ਜੀ ਪਾਸ ਇਕ ਛੋਟੀ ਜਿਹੀ ਕੰਬਲੀ ਸੀ, ਜਿਹੜੀ ਰਾਤ ਸਮੇਂ ਮਸਾਂ ਹੀ ਉਨ੍ਹਾਂ ਦਾ ਸਰੀਰ ਢੱਕਦੀ ਸੀ। ਦਿਨ ਦੇ ਸਮੇਂ ਆਪ ਇਸੇ ਕੰਬਲੀ ਨੂੰ ਆਪਣੇ ਆਸਣ ਵਜੋਂ ਇਸਤੇਮਾਲ ਵਿਚ ਲਿਆਉਂਦੇ ਸਨ। ਖ਼ੁਆਜਾ ਕੁਤਬੁੱਦੀਨ ਹੋਰਾਂ ਦੀ ਛੜੀ ਸਿਰਹਾਣੇ ਵਜੋਂ ਉਨ੍ਹਾਂਦੇ ਸਿਰ ਹੇਠਾਂ ਰਹਿੰਦੀ ਸੀ। ਬਾਬਾ ਜੀ ਜੰਗਲੀ ਫ਼ਲ ਅਤੇ ਜੁਆਰ (ਕੋਧਰੇ) ਦੀ ਰੋਟੀ ਖਾ ਕੇ ਆਪਣੀ ਉਦਰ-ਪੂਰਤੀ ਕਰਦੇ ਸਨ।

**ਜਵਾਹਰਿ-ਫ਼ਰੀਦੀ** ਵਿਚ ਇਹ ਵੀ ਲਿਖਿਆ ਹੈ ਕਿ ਸੁਲਤਾਨ ਬਲਬਨ ਨੇ ਆਪਣੀ ਬੇਟੀ ਦੀ ਸ਼ਾਦੀ ਬਾਬਾ ਫ਼ਰੀਦ ਜੀ ਨਾਲ ਕਰ ਦਿੱਤੀ ਸੀ। ਪਰ ਬਹੁਤੇ ਇਤਿਹਾਸਕਾਰ ਇਸ ਕਥਨ ਨੂੰ ਸਵੀਕਾਰ ਨਹੀਂ ਕਰਦੇ। ਉਨ੍ਹਾਂ ਅਨੁਸਾਰ ਜਦੋਂ ਬਲਬਨ ਦਿੱਲੀ ਦੇ ਤਖ਼ਤ ਉਪਰ ਬੈਠਾ (1266 ਈਸਵੀ) ਤਾਂ ਬਾਬਾ ਜੀ ਚਲਾਣਾ ਕਰ ਚੁੱਕੇ ਸਨ। ਪਰ ਤਾਂ ਵੀ ਇਤਨਾ ਜ਼ਰੂਰ ਹੈ ਕਿ ਤਖ਼ਤਨਸ਼ੀਨ ਹੋਣ ਤੋਂ ਪਹਿਲਾਂ ਬਲਬਨ ਬਾਬਾ ਜੀ ਦਾ ਸ਼ਰਧਾਲੂ ਸੀ। ਆਪਣੇ ਦੌਰ ਵਿਚ ਬਾਬਾ ਫ਼ਰੀਦ ਜੀ ਦੀ ਸ਼ੋਹਰਤ ਦੂਰ ਦੂਰ ਤਕ ਫੈਲੀ ਹੋਈ ਸੀ। ਸੁਲਤਾਨ ਨਸੀਰੁੱਦੀਨ ਦੀ ਫ਼ੌਜ ਦੇ ਵੱਡੇ ਵੱਡੇ ਅਹੁਦੇਦਾਰ ਬਾਬਾ ਜੀ ਦੇ ਦਰਸ਼ਨਾਂ ਨੂੰ ਆਇਆ ਕਰਦੇ ਸਨ। ਇਕ ਵਾਰ ਦਰਸ਼ਨਾਰਥੀਆਂ ਦੀ ਵੱਡੀ ਭੀੜ ਦੇਖ ਕੇ ਬਾਬਾ ਜੀ ਆਪਣਾ ਟਿਕਾਣਾ ਛੱਡ ਕੇ ਕਿਧਰੇ ਹੋਰ ਚਲੇ ਗਏ ਤਾਂ ਸ਼ਰਧਾਲੂਆਂ ਨੇ ਉਥੇ ਟੰਗੇ ਹੋਏ ਬਾਬਾ ਜੀ ਦੇ ਚੋਲੇ ਨੂੰ ਹੀ ਚੁੰਮਣਾ ਸ਼ੁਰੂ

ਕਰ ਦਿੱਤਾ ਅਤੇ ਇਸੇ ਪ੍ਰਕ੍ਰਿਆ ਵਿਚ ਚੋਲਾ ਤਾਰ-ਤਾਰ ਹੋ ਗਿਆ।

ਬਾਬਾ ਫ਼ਰੀਦ ਜੀ ਲੋਕਾਂ ਦੇ ਦੁਰਬਚਨਾਂ ਅਤੇ ਭੈੜੇ ਬੋਲਾਂ ਤੋਂ ਰਤਾ ਵੀ ਉਤੇਜਿਤ ਨਹੀਂ ਹੁੰਦੇ ਸਨ। ਦੂਰ ਦੂਰ ਤੋਂ ਦਰਵੇਸ਼ ਅਤੇ ਕਲੰਦਰ ਉਨ੍ਹਾਂ ਦੇ ਦਰਸ਼ਨਾਂ ਲਈ ਆਉਂਦੇ। ਕਈ ਵਾਰ ਇਹ ਲੋਕ ਅਭਿਮਾਨ ਵਿਚ ਬਾਬਾ ਜੀ ਨੂੰ ਬੁਰਾ ਭਲਾ ਵੀ ਕਹਿੰਦੇ ਪਰ ਬਾਬਾ ਜੀ ਸਦਾ ਉਨ੍ਹਾਂ ਨੂੰ ਮਿਠੇ ਬਚਨਾਂ ਦੁਆਰਾ ਸੰਬੋਧਿਤ ਕਰਦੇ। ਇਕ ਵਾਰ ਕੁਝ ਗੁਸਤਾਖ਼ ਕਲੰਦਰ ਉਨ੍ਹਾਂ ਪਾਸ ਆਏ। ਬਾਬਾ ਜੀ ਨੇ ਉਨ੍ਹਾਂ ਨੂੰ ਆਸਣ ਗ੍ਰਹਿਣ ਕਰਨ ਲਈ ਕਿਹਾ ਪਰ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਬਾਬਾ ਜੀ ਨੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਉਨ੍ਹਾਂ ਪਾਸ ਹੀ ਠਹਿਰ ਜਾਣ ਅਤੇ ਅੱਗੇ ਨਾ ਜਾਣ ਪਰ ਉਹ ਨਾ ਮੰਨੇ। ਸਿੱਟੇ ਵਜੋਂ ਸਾਰੇ ਹੀ ਰੇਤਥਲ ਵਿਚ ਗਰਮੀ ਨਾਲ ਮਰ ਗਏ।

ਬਾਬਾ ਫ਼ਰੀਦ ਜੀ ਇਕ ਬੜੇ ਵੱਡੇ ਵਿਦਵਾਨ ਅਤੇ ਮਹਾਨ ਕਵੀ ਸਨ। **ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਆਪ ਦੇ 112 ਸਲੋਕ 4 ਸ਼ਬਦ ਸੰਕਲਿਤ ਹਨ। ਆਪ ਨੂੰ ਪੂਰਾ ਕੁਰਾਨ ਸ਼ਰੀਫ਼ ਹਿਫ਼ਜ਼ ਸੀ। ਇਸ ਤੋਂ ਬਿਨਾਂ ਆਪ ਨੇ ਅਰਬੀ ਅਤੇ ਫ਼ਾਰਸੀ ਵਿਚ ਕਾਫ਼ੀ ਰਚਨਾ ਕੀਤੀ। ਤਾਂ ਵੀ ਆਪ ਆਪਣੀ ਵਿਦਵਤਾ ਉਪਰ ਅਭਿਮਾਨ ਨਹੀਂ ਸਨ ਕਰਦੇ ਬਲਕਿ ਆਮ ਲੋਕਾਂ ਦੀ ਭਾਸ਼ਾ ਵਿਚ ਤਸਵੁੱਫ਼ ਦੇ ਰਾਜ਼ ਦ੍ਰਿੜ੍ਹ ਕਰਵਾਉਣ ਲਈ ਪ੍ਰਯਤਨਸ਼ੀਲ ਰਹਿੰਦੇ ਸਨ। ਆਪ ਇਕ ਸੱਚੇ ਮਾਨਵਤਾਵਾਦੀ ਦਰਵੇਸ਼, ਧਰਮ ਨਿਰਪੇਖ ਰਹਿਬਰ ਅਤੇ ਮਹਾਨ ਸੂਫ਼ੀ ਫ਼ਕੀਰ ਸਨ। ਆਪ ਦੀਆਂ ਕੁਝ ਇਕ ਮਹੱਤਵਪੂਰਨ ਸਿਖਿਆਵਾਂ ਇਸ ਪ੍ਰਕਾਰ ਹਨ। (**ਸੀਅਰੁੱਲ ਔਲੀਆ** ਅਨੁਸਾਰ):

1. ਕੇਵਲ ਰੱਬ ਦੀ ਪੂਜਾ ਕਰੋ ਕਿਉਂਕਿ ਹੋਰ ਸਭ ਲੈਣ ਦੇ ਇਛੁੱਕ ਹਨ। ਕੇਵਲ ਰੱਬ ਹੀ ਦਾਤਾਂ ਦੇ ਸਕਦਾ ਹੈ ਅਤੇ ਉਹ ਜੋ ਦਿੰਦਾ ਹੈ, ਉਸ ਨੂੰ ਹੋਰ ਕੋਈ ਨਹੀਂ ਲੈ ਸਕਦਾ।
2. ਇੰਦਰਿਆਵੀ ਖ਼ਾਹਿਸ਼ਾਂ ਪਿੱਛੇ ਨਾ ਲੱਗੋ।
3. ਉਨ੍ਹਾਂ ਅਗਿਆਨੀਆਂ ਤੋਂ ਬਚੋ, ਜੋ ਗਿਆਨਵਾਨ ਹੋਣ ਦਾ ਢੋਂਗ ਰਚਾਉਂਦੇ ਹਨ।
4. ਪਦਵੀ ਅਤੇ ਧਨ-ਦੌਲਤ ਬਾਰੇ ਫ਼ਿਕਰ ਨਾ ਕਰੋ।
5. ਕਦੇ ਵੀ ਮੌਤ ਨੂੰ ਨਾ ਵਿਸਾਰੋ।
6. ਆਪਣੇ ਦਿਲ ਨੂੰ ਸ਼ੈਤਾਨ ਦੇ ਹੱਥਾਂ ਦਾ ਖਿਲੌਣਾ ਨਾ ਬਣਨ ਦਿਉ।
7. ਆਤਮ-ਪੂਜਾ ਵਿਚ ਨਾ ਪਵੋ।
8. ਜਿਥੋਂ ਤਕ ਹੋ ਸਕੇ, ਔਰਤਾਂ ਨੂੰ ਗਾਲੀ-ਗਲੋਚ ਦੀ ਭਾਸ਼ਾ ਨਾ ਬੋਲਣ ਦਿਉ।
9. ਸਭ ਦੇ ਕ੍ਰਿਤੱਗ ਹੋਵੇ ਪਰ ਦੂਜਿਆਂ ਨੂੰ ਆਪਣੇ ਕ੍ਰਿਤੱਗ ਹੋਣ ਵਾਸਤੇ ਮਜਬੂਰ ਨਾ ਕਰੋ।
10. ਦੂਜਿਆਂ ਦਾ ਭਲਾ ਕਰਨ ਸਮੇਂ ਸਦਾ ਇਹੀ ਸੋਚੋ ਕਿ ਤੁਸੀਂ ਸਿਰਫ਼ ਆਪਣੇ ਆਪ ਦਾ ਭਲਾ ਕਰ ਰਹੇ ਹੋ।
11. ਚੰਗਾ ਕੰਮ ਕਰਨ ਲਈ ਸਦਾ ਕੋਈ ਨਾ ਕੋਈ ਬਹਾਨਾ ਤਲਾਸ਼ ਕਰ ਲਵੋ।
12. ਯੁੱਧ ਵਿਚ ਸ਼ਾਂਤੀ ਦੇ ਦਰਵਾਜ਼ੇ ਸਦਾ ਖੁੱਲ੍ਹੇ ਰੱਖੋ।
13. ਉਸ ਆਦਮੀ ਤੋਂ ਡਰੋ ਜੋ ਤੁਹਾਥੋਂ ਡਰਦਾ ਹੈ।
14. ਰਾਜ ਦੇ ਉੱਚ ਅਧਿਕਾਰੀਆਂ ਦੀ ਸੰਗਤ ਵਿਚ ਕਦੇ ਵੀ ਧਰਮ ਨੂੰ ਨਾ ਭੁੱਲੋ।
15. ਵਿਅਰਥ ਗਵਾਏ ਸਮੇਂ ਦਾ ਘਾਟਾ ਕਦੇ ਵੀ ਪੂਰਾ ਨਹੀਂ ਹੋ ਸਕਦਾ।

16. ਰੱਬ ਵੱਲੋ ਭੇਜੀ ਕਿਸੇ ਮੁਸੀਬਤ ਤੋਂ ਨੱਠੋ ਨਾ, ਉਸ ਨੂੰ ਅਪਣਾ ਲਵੋ।
17. ਦੁਸ਼ਮਣ ਨੂੰ ਦਲੀਲ ਨਾਲ ਮਾਰੋ ਅਤੇ ਦੋਸਤਾਂ ਦੇ ਦਿਲ ਪ੍ਰਾਹੁਣਾਚਾਰੀ ਨਾਲ ਜਿੱਤ ਲਵੋ।
18. ਨਿਮਰਤਾ ਦੇ ਮਾਧਿਅਮ ਨਾਲ ਗਿਆਨ ਇਕੱਠਾ ਕਰੋ।
19. ਦੁਸ਼ਮਣ ਦੇ ਕੌੜੇ ਸ਼ਬਦਾਂ ਦਾ ਬੁਰਾ ਨਾ ਮਨਾਉ।
20. ਜੇ ਤੁਸੀਂ ਬੇਇੱਜ਼ਤੀ ਤੋਂ ਬਚਣਾ ਚਾਹੁੰਦੇ ਹੋ ਤਾਂ ਕਦੇ ਵੀ ਕਿਸ ਤੋਂ ਕੁਝ ਨਾ ਮੰਗੋ।
21. ਜੇ ਤੁਸੀਂ ਮਹਾਨ ਬਣਨਾ ਚਾਹੁੰਦੇ ਹੋ ਤਾਂ ਨਿਮਰਤਾ ਧਾਰਨ ਕਰ ਲਉ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਬਾਬਾ ਫ਼ਰੀਦ ਜੀ ਦੀ ਸਿਖਿਆ ਅਤੇ ਸ਼ਖ਼ਸੀਅਤ ਨੇ ਭਾਰਤ ਦੇ ਕੋਨੇ-ਕੋਨੇ ਵਿਚ ਰੱਬੀ-ਜਗਿਆਸੂਆਂ ਨੂੰ ਆਪਣੇ ਵੱਲ ਖਿੱਚ ਲਿਆ ਸੀ। ਆਪ ਦੇ ਕਲਾਮ ਵਿਚ ਅੱਲਾਹੀ ਸੁਰ ਗੂੰਜਦੇ ਸਨ। ਆਪ ਨੇ ਮਾਇਆ ਪਿੱਛੇ ਭਟਕਦੀ ਲੋਕਾਈ ਨੂੰ ਜ਼ਿੰਦਗੀ ਦੇ ਅਸਲੀ ਅਤੇ ਅੰਤਰੀਵ ਅਰਥ ਸਮਝਾਏ। ਆਪ ਦੇ ਕਲਾਮ ਵਿਚ ਸਾਰੇ ਹਿੰਦੁਸਤਾਨ ਦੀ ਆਤਮਾ ਗੂੰਜਦੀ ਹੋਈ ਸੁਣੀ ਜਾ ਸਕਦੀ ਹੈ। ਇਹੀ ਕਾਰਨ ਹੈ ਕਿ ਭਾਵੇਂ ਬਾਬਾ ਫ਼ਰੀਦ ਜੀ ਤੋਂ ਬਾਅਦ ਵੀ ਬਹੁਤ ਸਾਰੇ ਸੂਫ਼ੀ ਫ਼ਕੀਰ ਅਤੇ ਦਰਵੇਸ਼ ਹਿੰਦੁਸਤਾਨ ਦੀ ਸਰ-ਜ਼ਮੀਂ 'ਤੇ ਪੈਦਾ ਹੋਏ ਪਰ ਜੋ ਵਡਿਆਈ ਅਤੇ ਮਹਿਮਾ ਬਾਬਾ ਫ਼ਰੀਦ ਜੀ ਨੂੰ ਪ੍ਰਾਪਤ ਹੋਈ, ਉਹ ਹੋਰ ਕਿਸੇ ਸੂਫ਼ੀ ਫ਼ਕੀਰ ਜਾਂ ਦਰਵੇਸ਼ ਦੇ ਹਿੱਸੇ ਨਹੀਂ ਆਈ।

## ਸ਼ੇਖ ਫ਼ਰੀਦ ਜੀ ਦੇ ਰਹਿਬਰ

# ਹਜ਼ਰਤ ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ

ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਜੀ ਹਜ਼ਰਤ ਇਮਾਮ ਹੁਸੈਨ ਦੇ ਵੰਸ਼ ਵਿਚੋਂ ਦੱਸੇ ਜਾਂਦੇ ਹਨ। 'ਜਵਾਹਰਿ-ਫ਼ਰੀਦੀ', 'ਸੀਅਰੁਲ ਅਕ਼ਤਾਬ' ਅਤੇ 'ਮਰਾਤੁਲ ਅਨਸਾਬ' ਆਦਿਕ ਪੁਸਤਕਾਂ ਵਿਚ ਆਪ ਦਾ ਸ਼ਜਰਾਏ-ਨਸਬ ਪੇਸ਼ ਕੀਤਾ ਗਿਆ ਹੈ। ਆਪ ਦੀ ਪੈਦਾਇਸ਼ ਅਵਿਸ਼ ਵਿਚ ਹੋਈ। ਇਸ ਸਥਾਨ ਨੂੰ ਬਗ਼ਦਾਦ ਦੇ ਨਜ਼ਦੀਕ ਮੰਨਿਆ ਜਾਂਦਾ ਹੈ। ਸਹਿਜ਼ਾਦਾ ਦਾਰਾ ਸ਼ਿਕੋਹ ਅਨੁਸਾਰ ਆਪ ਦੀ ਜਾਏ ਪੈਦਾਇਸ਼ ਅਵਿਸ਼ ਵਿਲਾਯਤ ਫਰਗਾਨਾ ਹੈ। ਆਪ ਦਾ ਜਨਮ 596 ਹਿਜਰੀ ਵਿਚ ਹੋਇਆ। ਕੁਝ ਵਿਦਵਾਨਾਂ ਅਨੁਸਾਰ ਆਪਦਾ ਨਾਮ ਕੁਤਬੁੱਦੀਨ ਸੀ ਅਤੇ ਕਈਆਂ ਅਨੁਸਾਰ ਬਖ਼ਤਯਾਰ ਸੀ। ਉਨ੍ਹਾਂ ਦਾ ਵਿਚਾਰ ਹੈ ਕਿ ਕੁਤਬੁੱਦੀਨ ਆਪ ਨੂੰ ਕੁਦਰਤ ਵੱਲੋਂ ਬਖ਼ਸ਼ਿਆ ਹੋਇਆ ਇਕ ਖ਼ਿਤਾਬ ਸੀ। (ਦੇਖੋ **ਸੀਅਰੁਲ ਅਕਤਾਬ**) ਦਰਅਸਲ ਆਪ ਨੂੰ ਬਖ਼ਤਯਾਰ ਕਹਿਣ ਦੀ ਵਜ੍ਹਾ ਇਹ ਸੀ ਕਿ ਆਪ ਦੇ ਮੁਰਸ਼ਿਦ ਖ਼ੁਆਜਾ ਮੁਈਨੁਦੀਨ ਚਿਸ਼ਤੀ ਆਪ ਨੂੰ 'ਬਖ਼ਤਯਾਰ' ਕਹਿ ਕੇ ਬੁਲਾਉਂਦੇ ਸਨ। ਉਨ੍ਹਾਂ ਨੇ ਆਪ ਨੂੰ ਕੁਤਬੁਲ-ਅਕਤਾਬ ਦੇ ਖ਼ਿਤਾਬ ਨਾਲ ਸਰਫ਼ਰਾਜ਼ ਫ਼ੁਰਮਾਇਆ ਸੀ। ਆਪ ਨੂੰ 'ਕਾਕੀ' ਵੀ ਕਿਹਾ ਜਾਂਦਾ ਸੀ। ਇਸ ਲਕ਼ਬ ਦੇ ਕਈ ਵਜੂਹਾਤ ਹਨ। ਜਦੋਂ ਆਪ ਨੇ ਦਿੱਲੀ ਵਿਚ ਰਹਿਣਾ ਸ਼ੁਰੂ ਕੀਤਾ ਸੀ ਤਾਂ ਆਪ ਨੇ ਜ਼ਾਹਰੀ ਅਸਬਾਬ ਤੋਂ ਕਤਾ-ਤਅਲੁੱਕ ਕਰ ਲਿਆ ਸੀ। ਆਪ ਨਿਹਾਇਤ ਗ਼ਰੀਬੀ ਵਾਲਾ ਜੀਵਨ ਗੁਜ਼ਾਰਦੇ ਸਨ। ਸ਼ਰਫੁਦੀਨ ਨਾਮ ਦਾ ਇਕ ਸ਼ਖ਼ਸ ਆਪ ਦੇ ਗਵਾਂਢ ਵਿਚ ਰਹਿੰਦਾ ਸੀ। ਆਪ ਦੀ ਪਤਨੀ ਕਈਵਾਰ ਸ਼ਰਫ਼ੁਦੀਨ ਦੀ ਬੀਵੀ ਤੋਂ ਕਰਜ਼ ਲੈ ਲੈਂਦੀ ਸੀ ਅਤੇ ਜਦੋਂ ਉਸ ਪਾਸ ਗੁੰਜਾਇਸ਼ ਹੁੰਦੀ ਤਾਂ ਉਹ ਕਰਜ਼ ਵਾਪਸ ਕਰ ਦਿੰਦੀ ਸੀ। ਇਕ ਦਿਨ ਇਸ ਔਰਤ ਨੇ ਖ਼ੁਆਜਾ ਜੀ ਦੀ ਪਤਨੀ ਨੂੰ ਤਾਅਨਾ ਮਾਰਿਆ ਕਿ ਜੇ ਉਹ ਉਨ੍ਹਾਂ ਦੇ ਗਵਾਂਢ ਨਾ ਰਹਿੰਦੀ ਹੁੰਦੀ ਤਾਂ ਉਨ੍ਹਾਂ ਦੀ ਗੁਜ਼ਰ-ਬਸਰ ਮੁਸ਼ਕਲ ਹੋ ਜਾਣੀ ਸੀ। ਇਹ ਸੁਣ ਕੇ ਖ਼ੁਆਜਾ ਜੀ ਦੀ ਪਤਨੀ ਨੇ ਉਸ ਤੋਂ ਕਰਜ਼ ਲੈਣਾ ਬੰਦ ਕਰ ਦਿੱਤਾ। ਜਦੋਂ ਇਹ ਗੱਲ ਹਜ਼ਰਤ ਕੁਤਬੁੱਦੀਨ ਦੇ ਇਲਮ ਵਿਚ ਆਈ ਤਾਂ ਉਨ੍ਹਾਂ ਨੇ ਆਪਣੀ ਪਤਨੀ ਨੂੰ ਹਿਦਾਇਤ ਕੀਤੀ ਕਿ ਕਿਸੇ ਤੋਂ ਕਰਜ਼ ਨਾ ਲਿਆ ਜਾਵੇ ਬਲਕਿ ਜ਼ਰੂਰਤ ਦੇ ਵਕਤ -ਬਿਸਮਿਲਾਹਿ ਰਹਮਾਨਿ ਰਹੀਮ' ਕਹਿ ਕੇ ਹੁਜਰੇ ਦੀ ਅਲਮਾਰੀ ਵਚੋਂ ਰੋਟੀਆਂ ਪ੍ਰਾਪਤ ਕਰ ਲਈਆਂ ਜਾਣ। ਆਪ ਦੀ ਪਤਨੀ ਇਉਂ ਹੀ ਕਰਨ ਲੱਗ ਪਈ। ਫ਼ਾਰਸੀ ਭਾਸ਼ਾ ਵਿਚ ਰੋਟੀ ਨੂੰ 'ਕਾਕ' ਕਿਹਾ ਜਾਂਦਾ ਹੈ। ਰੋਟੀਆਂ ਦੇਣ ਦੀ ਸੂਰਤ ਵਿਚ ਆਪ ਨੂੰ ਕਾਕੀ ਜੀ ਕਿਹਾ ਜਾਣ ਲੱਗਾ। (**ਸੀਅਰੁਲ ਆਰਫ਼ੀਨ**)

### ਮੁਢਲਾ ਜੀਵਨ ਅਤੇ ਗ਼ਰੀਬ ਨਿਵਾਜ਼ ਹਜ਼ਰਤ ਚਿਸ਼ਤੀ ਦੀ ਮੁਰੀਦੀ

ਆਪ ਦੇ ਵਾਲਿਦ ਅਤੇ ਵਾਲਿਦਾ ਨੂੰ ਆਪ ਉਪਰ ਬੜਾ ਨਾਜ਼ ਸੀ। ਪਰੰਤੂ ਆਪ ਦੀ ਉਮਰ ਮੁਬਾਰਿਕ ਅਜੇ ਮਸਾਂ ਡੇਢ ਕੁ ਸਾਲ ਦੀ ਸੀ ਕਿ ਵਾਲਿਦ ਮੋਹਤਰਿਮ ਦਾ ਸਾਇਆ ਆਪ ਦੇ ਸਿਰ ਤੋਂ ਉੱਠ ਗਿਆ। ਹੁਣ ਆਪ ਦੀ ਪਰਵਰਿਸ਼ ਦੀ ਪੂਰੀ ਜ਼ਿੰਮੇਵਾਰੀ ਆਪ ਦੀ

ਵਾਲਿਦਾ ਮੋਹਤਰਿਮਾ ਉਪਰ ਸੀ। ਉਨ੍ਹਾਂ ਨੇ ਹੀ ਆਪ ਨੂੰ ਮੁੱਢਲੀ ਤਾਲੀਮ ਦਿੱਤੀ। ਜਦੋਂ ਆਪ ਦੀ ਉਮਰ ਚਾਰ ਸਾਲ, ਚਾਰ ਮਹੀਨੇ ਅਤੇ ਚਾਰ ਦਿਨ ਦੀ ਹੋਈ ਤਾਂ ਆਪ ਦੀ ਵਾਲਿਦਾ ਨੂੰ ਆਪ ਦੀ ਦੀਨੀ ਸਿੱਖਿਆ ਦਾ ਫ਼ਿਕਰ ਹੋਇਆ। ਇਤਫ਼ਾਕ ਨਾਲ ਉਸ ਸਮੇਂ ਹਜ਼ਰਤ ਖ਼ੁਆਜਾ ਮੁਈਨੁਦੀਨ ਚਿਸ਼ਤੀ ਅਵਿਸ਼ ਵਿਚ ਮੁਕੀਮ ਸਨ। ਸਾਰੇ ਅਵਿਸ਼ ਵਿਚ ਆਪ ਦੀ ਮਹਿਮਾ ਫੈਲੀ ਹੋਈ ਸੀ। ਆਪ ਦੀ ਵਾਲਿਦਾ ਕੁਤਬੁੱਦੀਨ ਨੂੰ ਲੈ ਕੇ ਹਜ਼ਰਤ ਚਿਸ਼ਤੀ ਦੀ ਸੇਵਾ ਵਿਚ ਹਾਜ਼ਰ ਹੋ ਗਈ। ਖ਼ੁਆਜਾ ਚਿਸ਼ਤੀ ਗ਼ਰੀਬ ਨਿਵਾਜ਼ ਨੇ ਕੁਤਬ ਦੀ ਤਖ਼ਤੀ ਲਿਖਣੀ ਚਾਹੀ ਤਾਂ ਗ਼ਾਇਬ ਤੋਂ ਆਵਾਜ਼ ਆਈ, "ਐ ਖ਼ੁਆਜਾ! ਲਿਖਣ ਲਈ ਤਕੱਲੁਫ਼ ਨਾ ਕਰੋ। ਹੁਣੇ ਕਾਜ਼ੀ ਹਮੀਦੁੱਦੀਨ ਨਾਗੌਰੀ ਆ ਰਿਹਾ ਹੈ। ਉਹ ਸਾਡੇ ਕੁਤਬ ਦੀ ਤਖ਼ਤੀ ਲਿਖੇਗਾ ਅਤੇ ਤਾਲੀਮ ਦੇਵੇਗਾ।" ਇਹ ਆਵਾਜ਼ ਸੁਣ ਕੇ ਖ਼ੁਆਜਾ ਗ਼ਰੀਬ ਨਿਵਾਜ਼ ਰੁਕ ਗਏ। ਏਨੇ ਵਿਚ ਕਾਜ਼ੀ ਹਮੀਦੁੱਦੀਨ ਨਾਗੌਰੀ ਪਹੁੰਚ ਗਏ। ਕਾਜ਼ੀ ਜੀ ਨੇ ਕੁਤਬ ਸਾਹਿਬ ਤੋਂ ਦਰਿਆਫ਼ਤ ਕੀਤਾ ਕਿ ਤਖ਼ਤੀ ਉੱਪਰ ਕੀ ਲਿਖਿਆ ਜਾਵੇ ਤਾਂ ਕੁਤਬ ਸਾਹਿਬ ਨੇ ਕੁਰਆਨ ਮਜੀਦ ਦਾ ਪੰਦਰ੍ਹਵਾਂ ਸੀਪਾਰਹ ਬੋਲ ਦਿੱਤਾ। ਕਾਜ਼ੀ ਜੀ ਨੂੰ ਚਾਰ ਸਾਲ ਦੇ ਬੱਚੇ ਪਾਸੋਂ ਇਹ ਸੀਪਾਰਹ ਸੁਣ ਕੇ ਬੜੀ ਹੈਰਾਨੀ ਹੋਈ। ਉਸਦੇ ਪੁੱਛਣ ਤੇ ਕੁਤਬ ਸਾਹਿਬ ਨੇ ਦੱਸਿਆ ਕਿ ਉਨ੍ਹਾਂ ਦੀ ਵਾਲਿਦਾ ਨੂੰ ਪੰਦਰਾਂ ਸੀਪਾਰੇ ਯਾਦ ਹਨ। ਮੈਂ ਉਨ੍ਹਾਂ ਤੋਂ ਹੀ ਇਹ ਸੀਪਾਰੇ ਕੰਠ ਕੀਤੇ ਹਨ। ਇਹ ਸੁਣ ਕੇ ਕਾਜ਼ੀ ਜੀ ਨੇ ਅਗਲਾ ਸੀਪਾਰਾ ਲਿਖ ਦਿੱਤਾ। ਕੁਤਬ ਸਾਹਿਬ ਨੇ ਚਾਰ ਦਿਨਾਂ ਵਿਚ ਹੀ ਸਾਰਾ ਕੁਰਆਨ ਸ਼ਰੀਫ਼ ਹਿਫ਼ਜ਼ ਕਰ ਲਿਆ।

ਜਦੋਂ ਹਜ਼ਰਤ ਕੁਤਬ ਦੀ ਉਮਰ ਪੰਜ ਸਾਲ ਦੀ ਹੋਈ ਤਾਂ ਆਪ ਦੀ ਵਾਲਿਦਾ ਮੋਹਤਿਰਮਾ ਨੇ ਆਪ ਨੂੰ ਮਕਤਬ ਵਿਚ ਦਾਖ਼ਲ ਕਰਵਾਉਣਾ ਚਾਹਿਆ। ਇਸ ਖ਼ੁਸ਼ੀ ਦੇ ਅਵਸਰ ਤੇ ਇਕ ਦਾਅਵਤ ਕੀਤੀ ਗਈ। ਜਦੋਂ ਆਪ ਇਕ ਖਾਦਿਮ ਦੇ ਨਾਲ ਮਕਤਬ ਜਾ ਰਹੇ ਸਨ ਤਾਂ ਰਸਤੇ ਵਿਚ ਇਕ ਬਜ਼ੁਰਗ ਮਿਲੇ। ਉਨ੍ਹਾਂ ਦੱਸਿਆ ਕਿ ਇਸ ਨੂੰ ਮੌਲਾਣਾ ਅਬੂ ਹਫ਼ਸ ਪਾਸ ਲੈ ਜਾਉ। ਉਹ ਕਾਮਿਲ ਅਧਿਆਪਕ ਹੈ। ਇਹ ਬਜ਼ੁਰਗ ਹਜ਼ਰਤ ਖ਼ਿਜ਼ਰ ਅਲੈਹਿੱਸਲਾਮ ਸਨ। (**ਸੈਰੁਲ ਆਰਫ਼ੀਨ**, 17)

ਦੀਨੀ ਸਿੱਖਿਆ ਹਾਸਲ ਕਰਨ ਦੇ ਉਪਰੰਤ ਹਜ਼ਰਤ ਕੁਤਬ ਕਿਸੇ ਕਾਮਿਲ ਦਰਵੇਸ਼ ਦੇ ਮੁਰੀਦ ਹੋਣਾ ਚਾਹੁੰਦੇ ਸਨ। ਹਜ਼ਰਤ ਸ਼ੇਖ਼ ਮਹਿਮੂਦ ਅਸਫ਼ਹਾਨੀ ਪ੍ਰਤੀ ਕੁਤਬ ਸਾਹਿਬ ਦੀ ਗਹਿਰੀ ਅਕੀਦਤ ਸੀ। ਆਪ ਉਨ੍ਹਾਂ ਦੇ ਮੁਰੀਦ ਹੋਣਾ ਲੋਚਦੇ ਸਨ। ਪਰੰਤੂ ਇਨ੍ਹਾਂ ਹੀ ਦਿਨਾਂ ਵਿਚ ਹਜ਼ਰਤ ਖ਼ੁਆਜਾ ਮੁਈਨੁੱਦੀਨ ਚਿਸ਼ਤੀ ਅਸਫ਼ਹਾਨ ਪਹੁੰਚ ਗਏ। ਜਦੋਂ ਕੁਤਬ ਸਾਹਿਬ ਨੂੰ ਉਨ੍ਹਾਂ ਦੀ ਆਮਦ ਬਾਰੇ ਪਤਾ ਚੱਲਿਆ ਤਾਂ ਆਪ ਉਨ੍ਹਾਂ ਦੀ ਖ਼ਿਦਮਤ ਵਿਚ ਹਾਜ਼ਰ ਹੋ ਗਏ। ਹਜ਼ਰਤ ਚਿਸ਼ਤੀ ਨੇ ਇਕ ਚਾਦਰ ਓੜ੍ਹੀ ਹੋਈ ਸੀ। ਉਨ੍ਹਾਂ ਨੇ ਇਹ ਚਾਦਰ ਕੁਤਬ ਸਾਹਿਬ ਨੂੰ ਪਹਿਨਾ ਦਿੱਤੀ। ਇਸ ਦਾ ਮਤਲਬ ਇਹ ਸੀ ਕਿ ਹਜ਼ਰਤ ਚਿਸ਼ਤੀ ਗ਼ਰੀਬ ਨਿਵਾਜ਼ ਨੇ ਉਨ੍ਹਾਂ ਨੂੰ ਸ਼ਰਫੇ-ਮੁਰੀਦੀ ਬਖ਼ਸ਼ ਦਿੱਤੀ ਹੈ। ਇਸ ਤੋਂ ਪਿੱਛੋਂ ਹਜ਼ਰਤ ਕੁਤਬ ਸਾਹਿਬ ਨੂੰ ਖ਼ੁਆਜਾ ਗ਼ਰੀਬ ਨਿਵਾਜ਼ ਦੀ ਜੁਦਾਈ ਗਵਾਰਾ ਨਾ ਹੋਈ। ਆਪ ਉਨ੍ਹਾਂ ਦੇ ਹਮਰਾਹ ਰਹਿਣ ਲੱਗੇ। (**ਮੁਈਨ-ਉਲ-ਹਿੰਦ**, ਪੰਨਾ 66)

ਖ਼ੁਆਜਾ ਗਰੀਬ ਨਿਵਾਜ਼ ਉਥੋਂ ਕਾਬਾ ਦੀ ਤਰਫ਼ ਰਵਾਨਾ ਹੋ ਗਏ। ਕਾਬਾ ਦੀ ਜ਼ਿਆਰਤ ਲਈ ਕੁਤਬ ਸਾਹਿਬ ਆਪ ਦੇ ਹਮਰਾਹ ਸਨ। ਇਸ ਤੋਂ ਪਿੱਛੋਂ ਮਦੀਨੇ ਹੁੰਦੇ ਹੋਏ ਬਗ਼ਦਾਦ

ਪਹੁੰਚ ਗਏ ਅਤੇ ਇਥੇ ਕੁਝ ਆਰਾਮ ਕੀਤਾ। ਕੁਤਬ ਸਾਹਿਬ ਦੀ ਭਗਤੀ ਭਾਵਨਾ ਅਤੇ ਦਰਵੇਸ਼ੀ ਨੂੰ ਦੇਖਦਿਆਂ ਹੋਇਆਂ ਗ਼ਰੀਬ ਨਿਵਾਜ਼ ਹਜ਼ਰਤ ਚਿਸ਼ਤੀ ਨੇ ਆਪ ਨੂੰ ਖਿਲਾਫ਼ਤਨਾਮਾ ਅਤਾ ਫਰਮਾਇਆ। ਇਸ ਮੌਕੇ ਤੇ ਹਜ਼ਰਤ ਸ਼ੇਖ਼ ਸ਼ਹਾਬੁਦੀਨ ਸਹਰਵਰਦੀ, ਸ਼ੇਖ਼ ਦਾਊਦ ਕਿਰਮਾਨੀ, ਸ਼ੇਖ਼ ਬੁਰਹਾਨੁੱਦੀਨ ਮੁਹੰਮਦ ਚਿਸ਼ਤੀ ਅਤੇ ਸ਼ੇਖ਼ ਤਾਜੁੱਦੀਨ ਮੁਹੰਮਦ ਅਸਫ਼ਹਾਨੀ ਮੌਜੂਦ ਸਨ।

ਆਖਰਕਾਰ ਖ਼ੁਆਜਾ ਗ਼ਰੀਬ ਨਿਵਾਜ਼ ਨੇ ਬਗ਼ਦਾਦ ਤੋਂ ਕੂਚ ਕੀਤਾ ਅਤੇ ਚਿਸ਼ਤ, ਹਰਾਤ, ਸਬਜ਼ਾਵਾਰ ਹੁੰਦੇ ਹੋਏ ਲਾਹੌਰ ਪਹੁੰਚ ਗਏ। ਹਜ਼ਰਤ ਕੁਤਬ ਉਨ੍ਹਾਂ ਦੇ ਨਾਲ ਸਨ। ਲਾਹੌਰ ਤੋਂ ਆਪ ਸਮਾਣੇ ਹੁੰਦੇ ਹੋਏ ਦਿੱਲੀ ਜਾ ਪਹੁੰਚੇ। ਕੁਝ ਸਮਾਂ ਇਥੇ ਗੁਜ਼ਾਰ ਕੇ ਦੋਵੇਂ ਸੂਫ਼ੀ ਦਰਵੇਸ਼ ਅਜਮੇਰ ਪਹੁੰਚ ਗਏ। ਅਜਮੇਰ ਵਿਖੇ ਕੁਝ ਦਿਨ ਕਿਆਮ ਕਰਨ ਤੋਂ ਬਾਅਦ ਖ਼ੁਆਜਾ ਗ਼ਰੀਬ ਨਿਵਾਜ਼ ਤਾਂ ਗ਼ਜ਼ਨੀ ਨੂੰ ਰਵਾਨਾ ਹੋ ਗਏ, ਜਦੋਂਕਿ ਹਜ਼ਰਤ ਕੁਤਬ ਅਵਿਸ਼ ਵੱਲ ਤਸ਼ਰੀਫ਼ ਲੈ ਗਏ। ਇਥੇ ਆਪਣੀ ਵਾਲਿਦਾ ਮੋਹਤਰਿਮਾ ਨੂੰ ਮਿਲ ਕੇ ਆਪ ਅਜਮੇਰ ਪਹੁੰਚਣ ਵਾਸਤੇ ਹਿੰਦੁਸਤਾਨ ਵੱਲ ਰਵਾਨਾ ਹੋ ਗਏ।

## ਸ਼ੇਖ਼ ਫ਼ਰੀਦੁਦੀਨ ਸ਼ਕਰਗੰਜ ਨਾਲ ਮੁਲਾਕਾਤ

ਵਾਪਸੀ ਤੇ ਕੁਝ ਸਮਾਂ ਹਜ਼ਰਤ ਕੁਤਬ ਨੇ ਮੁਲਤਾਨ ਵਿਖੇ ਕਿਆਮ ਕੀਤਾ। ਉਨ੍ਹਾਂ ਦਿਨਾਂ ਵਿਚ ਮੁਲਤਾਨ ਇਲਮ ਅਤੇ ਦੀਨੀ ਸਿੱਖਿਆ ਦਾ ਮਰਕਜ਼ ਸੀ। ਦੂਰ-ਦਰਾਜ਼ ਤੋਂ ਗਿਆਨ ਦੇ ਅਭਿਲਾਖੀ ਇਲਮ ਦੀ ਪ੍ਰਾਪਤੀ ਲਈ ਇਥੇ ਆਉਂਦੇ ਸਨ। ਹਜ਼ਰਤ ਬਾਬਾ ਫ਼ਰੀਦ ਵੀ ਇਲਮ ਦੀ ਤਲਾਸ਼ ਵਿਚ ਮੁਲਤਾਨ ਪਹੁੰਚੇ ਹੋਏ ਸਨ। ਇਕ ਦਿਨ ਦਾ ਵਾਕਿਆ ਹੈ ਕਿ ਬਾਬਾ ਫ਼ਰੀਦ ਜੀ ਮਿਨਹਾਜੁੱਦੀਨ ਤਿਰਮਿਜ਼ੀ ਦੀ ਮਸਜਿਦ ਵਿਚ ਬੈਠੇ ਹੋਏ ਇਕ ਕਿਤਾਬ 'ਨਾਫ਼ੇ' ਪੜ੍ਹ ਰਹੇ ਸਨ ਕਿ ਹਜ਼ਰਤ ਕੁਤਬ ਵੀ ਉਥੇ ਆ ਪਹੁੰਚੇ। ਫ਼ਰੀਦ ਜੀ ਕੁਤਬ ਸਾਹਿਬ ਦੀ ਸ਼ਖ਼ਸੀਅਤ ਤੋਂ ਬਹੁਤ ਮੁਤਾਸਿਰ ਹੋਏ। ਦੋਹਾਂ ਵਿਚ ਪਰਸਪਰ ਕੁਝ ਗੱਲਬਾਤ ਵੀ ਹੋਈ। ਕੁਤਬ ਸਾਹਿਬ ਨੇ ਪੁੱਛਿਆ ਕਿ ਇਹ ਪੁਸਤਕ ਪੜ੍ਹਨ ਨਾਲ ਤੈਨੂੰ ਕੁਝ ਨਫ਼ਾ ਵੀ ਹੋਵੇਗਾ ? ਫ਼ਰੀਦ ਜੀ ਨੇ ਨਿਹਾਇਤ ਆਜ਼ਜ਼ੀ ਨਾਲ ਉੱਤਰ ਦਿੱਤਾ ਕਿ ਮੈਨੂੰ ਤਾਂਆਪ ਦੀ ਕਦਮਬੋਸੀ ਨਾਲ ਹੀ ਕੁਝ ਪ੍ਰਾਪਤ ਹੋਵੇਗਾ। ਇਹ ਕਹਿੰਦਿਆਂ ਹੋਇਆਂ ਉਨ੍ਹਾਂ ਨੇ ਆਪਣਾ ਸਿਰ ਕੁਤਬ ਸਾਹਿਬ ਦੇ ਚਰਨਾਂ ਉੱਪਰ ਰੱਖ ਦਿੱਤਾ। ਹਜ਼ਰਤ ਕੁਤਬ ਸਾਹਿਬ ਦੀ ਨਜ਼ਰ ਕੀਮੀਆ ਅਸਰ ਆਪਣਾ ਕੰਮ ਕਰ ਚੁੱਕੀ ਸੀ। ਹੁਣ ਫ਼ਰੀਦ ਜੀ ਨੂੰ ਉਨ੍ਹਾਂ ਦੀ ਜੁਦਾਈ ਗਵਾਰਾ ਨਹੀਂ ਸੀ। ਆਪ ਉਨ੍ਹਾਂ ਦੀ ਸੋਹਬਤ ਵਿਚ ਰਹਿਣ ਲੱਗੇ। ਆਪ ਨੂੰ ਹਜ਼ਰਤ ਕੁਤਬ ਸਾਹਿਬ ਨਾਲ ਬੇਪਨਾਹ ਅਕੀਦਤ ਹੋ ਗਈ ਸੀ। ਇਸ ਕਾਰਨ ਆਪ ਕੁਤਬ ਸਾਹਿਬ ਦੇ ਨਾਲ ਹੀ ਦਿੱਲੀ ਜਾਣਾ ਚਾਹੁੰਦੇ ਸਨ ਪਰੰਤੂ ਕੁਤਬ ਸਾਹਿਬ ਨੇ ਕਿਹਾ ਕਿ ਪਹਿਲਾਂ ਆਪਣੀ ਤਾਲੀਮ ਮੁਕੰਮਲ ਕਰ ਲਵੋ। ਇਸ ਪਿਛੋਂ ਕੁਤਬ ਸਾਹਿਬ ਤਾਂ ਦਿੱਲੀ ਵੱਲ ਰਵਾਨਾ ਹੋ ਗਏ ਪਰੰਤੂ ਬਾਬਾ ਫ਼ਰੀਦ ਜੀ ਮੁਲਤਾਨ ਵਿਖੇ ਹੀ ਠਹਿਰ ਗਏ। ਮੁਲਤਾਨ ਤੋਂ ਆਪਣੀ ਤਾਲੀਮ ਮੁਕੰਮਲ ਕਰਨ ਤੋਂ ਬਾਅਦ ਬਾਬਾ ਜੀ ਬਲਖ਼ ਅਤੇ ਬੁਖ਼ਾਰਾ ਵੀ ਗਏ। ਇਸ ਤੋਂ ਬਾਅਦ ਆਪ ਕੁਤਬ ਸਾਹਿਬ ਦੇ ਪਾਸ ਦਿੱਲੀ ਪਹੁੰਚ ਗਏ।

ਥੋੜ੍ਹਾ ਸਮਾਂ ਦਿੱਲੀ ਵਿਚ ਕਿਆਮ ਕਰਨ ਤੋਂ ਬਾਅਦ ਬਾਬਾ ਜੀ ਆਪਣੇ ਮੁਰਸ਼ਿਦ ਦੇ ਹੁਕਮ ਅਨੁਸਾਰ ਕੰਧਾਰ ਚਲੇ ਗਏ। ਇਥੇ ਆਪ ਨੇ ਜ਼ਾਹਿਰੀ ਇਲਮ ਹਾਸਲ ਕਰਨ ਵਾਸਤੇ

ਸਖ਼ਤ ਮਿਹਨਤ ਕੀਤੀ। ਹਜ਼ਰਤ ਕੁਤਬ ਸਾਹਿਬ ਬਾਬਾ ਜੀ ਨੂੰ ਬਹੁਤ ਪ੍ਰੇਮ ਕਰਦੇ ਸਨ। ਬਾਬਾ ਜੀ ਇਬਾਦਤ ਅਤੇ ਰਿਆਜ਼ਤ ਵਿਚ ਲੱਗੇ ਰਹਿੰਦੇ ਸਨ। ਇਕ ਵਾਰ ਅਜਮੇਰ ਤੋਂ ਹਜ਼ਰਤ ਗ਼ਰੀਬ ਨਿਵਾਜ਼ ਦਿੱਲੀ ਤਸ਼ਰੀਫ਼ ਲਿਆਏ ਤਾਂ ਆਪ ਨੇ ਕੁਤਬ ਸਾਹਿਬ ਦੀ ਦਰਗਾਹ ਵਿਚ ਕਿਆਮ ਫ਼ਰਮਾਇਆ। ਖ਼ੁਆਜਾ ਗ਼ਰੀਬ ਨਿਵਾਜ਼ ਦਾ ਦਿੱਲੀ ਵਿਚ ਕਿਆਮ ਦਿੱਲੀ ਵਾਲਿਆਂ ਲਈ ਬਾਇਸੇ ਬਰਕਤ ਸੀ। ਹੁਣ ਰੂਹਾਨੀ ਫ਼ੈਜ਼ ਦਾ ਚਸ਼ਮਾ ਉਨ੍ਹਾਂ ਦੇ ਪਾਸ ਸੀ। ਹਰ ਤਰ੍ਹਾਂ ਦੀ ਦੌਲਤ ਤਕਸੀਮ ਹੋ ਰਹੀ ਸੀ। ਹਰ ਸ਼ਖ਼ਸ ਚਾਹੁੰਦਾ ਸੀ ਕਿ ਆਪਣਾ ਦਾਮਨ ਮੁਰਾਦਾਂ ਨਾਲ ਭਰ ਲਵੇ। ਹਰ ਇਕ ਦੀ ਕਿਸਮਤ ਸੀ ਅਤੇ ਆਪਣਾ-ਆਪਣਾ ਦਾਮਨ ਸੀ।

ਹਜ਼ਰਤ ਕੁਤਬ ਸਾਹਿਬ ਨੇ ਆਪਣੇ ਮੁਰੀਦਾਂ ਨੂੰ ਖ਼ੁਆਜਾ ਗ਼ਰੀਬ ਨਿਵਾਜ਼ ਦੀ ਖ਼ਿਦਮਤ ਵਿਚ ਪੇਸ਼ ਕੀਤਾ। ਹਰ ਇਕ ਆਪਣੀ ਕਾਬਲੀਅਤ ਦੇ ਮੁਤਾਬਿਕ ਖ਼ੁਆਜਾ ਜੀ ਤੋਂ ਫ਼ੈਜ਼ਯਾਬ ਹੋਇਆ। ਜਦੋਂ ਖ਼ੁਆਜਾ ਜੀ ਆਪਣੀਆਂ ਮਿਹਰਬਾਨੀਆਂ ਦੀ ਦੌਲਤ ਲੁਟਾ ਚੁੱਕੇ ਤਾਂ ਉਨ੍ਹਾਂ ਨੇ ਕੁਤਬ ਸਾਹਿਬ ਤੋਂ ਦਰਿਆਫ਼ਤ ਕੀਤਾ ਕਿ ਤੁਹਾਡੇ ਮੁਰੀਦਾਂ ਵਿਚ ਕੋਈ ਨੇਅਮਤ ਪਾਉਣ ਤੋਂ ਰਹਿ ਤਾਂ ਨਹੀਂ ਗਿਆ? ਕੁਤਬ ਸਾਹਿਬ ਨੇ ਅਰਜ਼ ਕੀਤੀ ਕਿ ਮਸਊਦ ਫਰੀਦੁੱਦੀਨ ਸ਼ਕਰਗੰਜ ਰਹਿ ਗਿਆ ਹੈ। ਉਹ ਚਿੱਲੇ ਵਿਚ ਬੈਠਾ ਹੈ। ਇਹ ਸੁਣ ਕੇ ਗ਼ਰੀਬ ਨਿਵਾਜ਼ ਖੜੇ ਹੋ ਗਏ ਅਤੇ ਕਿਹਾ ਕਿ ਆਓ ਚੱਲ ਕੇ ਵੇਖੀਏ। ਹਜ਼ਰਤ ਗ਼ਰੀਬ ਨਿਵਾਜ਼ ਅਤੇ ਕੁਤਬ ਸਾਹਿਬ ਉਸ ਮੁਕਾਮ ਤੇ ਤਸ਼ਰੀਫ਼ ਲੈ ਗਏ ਜਿਥੇ ਬਾਬਾ ਫਰੀਦੁੱਦੀਨ ਚਿੱਲਾ ਕੱਟ ਰਹੇ ਸਨ। ਆਪ ਏਨੇ ਕਮਜ਼ੋਰ ਹੋ ਗਏ ਸਨ ਕਿ ਦੋਹਾਂ ਹਜ਼ਰਾਤ ਦੇ ਸਤਿਕਾਰ ਵਜੋਂ ਉੱਠ ਕੇ ਖੜੇ ਵੀ ਨਾ ਹੋ ਸਕੇ। ਅੱਖਾਂ ਵਿਚ ਹੰਝੂ ਭਰ ਕੇ ਸਿਰ ਜ਼ਮੀਨ ਉੱਤੇ ਰੱਖ ਦਿੱਤਾ। ਬਾਬਾ ਫ਼ਰੀਦ ਦਾ ਇਹ ਹਾਲ ਦੇਖ ਕੇ ਖ਼ੁਆਜਾ ਗ਼ਰੀਬ ਨਿਵਾਜ਼ ਨੇ ਕੁਤਬ ਸਾਹਿਬ ਨੂੰ ਕਿਹਾ ਕਿ ਕਦੋਂ ਤਕ ਫ਼ਰੀਦ ਜੀ ਤੋਂ ਤਪੱਸਿਆ ਕਰਵਾਈ ਜਾਉਗੇ। ਆਓ, ਇਸ ਨੂੰ ਕੁਝ ਦੇਈਏ। ਇਹ ਕਹਿ ਕੇ ਉਨ੍ਹਾਂ ਨੇ ਫ਼ਰੀਦ ਜੀ ਦਾ ਸੱਜ ਹੱਥ ਪਕੜਿਆ। ਕੁਤਬ ਸਾਹਿਬ ਨੇ ਖੱਬਾ ਹੱਥ ਪਕੜਿਆ ਅਤੇ ਦੋਹਾਂ ਨੇ ਫ਼ਰੀਦ ਜੀ ਨੂੰ ਖੜਾ ਕਰ ਦਿੱਤਾ। ਖ਼ੁਆਜਾ ਗ਼ਰੀਬ ਨਿਵਾਜ਼ ਨੇ ਉੱਪਰ ਅਰਸ਼ ਵੱਲ ਮੂੰਹ ਕਰਕੇ ਫ਼ਰੀਦ ਜੀ ਵਾਸਤੇ ਦੁਆ ਮੰਗੀ ਕਿ ਖ਼ੁਦਾਯਾ ਸਾਡੇ ਫ਼ਰੀਦ ਦੀ ਤਪੱਸਿਆ ਨੂੰ ਕਬੂਲ ਕਰ ਅਤੇ ਉਸਨੂੰ ਇਕ ਮਹਾਨ ਦਰਵੇਸ਼ ਦੇ ਮਰਤਬੇ ਉੱਪਰ ਪਹੁੰਚਾ। ਉਪਰੋਂ ਗ਼ਾਇਬ ਤੋਂ ਆਵਾਜ਼ ਆਈ ਅਸੀਂ ਫ਼ਰੀਦ ਨੂੰ ਕਬੂਲ ਕਰ ਲਿਆ ਹੈ ਅਤੇ ਉਹ ਇਕ ਮਹਾਨ ਦਰਵੇਸ਼ ਬਣੇਗਾ। ਇਹ ਸੁਣ ਕੇ ਗ਼ਰੀਬ ਨਿਵਾਜ਼ ਨੇ ਬਾਬਾ ਸਾਹਿਬ ਨੂੰ ਖਿਲਅਤ ਨਾਲ ਸਰਫਰਾਜ਼ ਫਰਮਾਇਆ। ਹਜ਼ਰਤ ਕੁਤਬ ਸਾਹਿਬ ਨੇ ਬਾਬਾ ਜੀ ਨੂੰ ਖ਼ਿਲਾਫ਼ਤ ਪ੍ਰਦਾਨ ਕੀਤੀ ਅਤੇ ਨਿਸ਼ਾਨੀ ਵਜੋਂ ਇਕ ਦਸਤਾਰ ਅਤੇ ਮਿਸਾਲ ਭੇਟ ਕੀਤੀ। ਇਸ ਮਹਿਫ਼ਿਲ ਵਿਚ ਵੱਡੇ-ਵੱਡੇ ਸੂਫ਼ੀ ਦਰਵੇਸ਼, ਪੀਰ ਅਤੇ ਸ਼ੇਖ਼ ਮੌਜੂਦ ਸਨ, ਜਿਵੇਂ ਕਾਜ਼ੀ ਹਮੀਦੁੱਦੀਨ ਨਾਗੌਰੀ, ਮੌਲਾਣਾ ਅਲੀ ਕਿਰਮਾਨੀ, ਸੱਯਦ ਨੂਰੁੱਦੀਨ ਗ਼ਜ਼ਨਵੀ, ਮੌਲਾਣਾ ਮੁਬਾਰਕ, ਸ਼ੇਖ਼ ਨਿਜ਼ਾਮੁੱਦੀਨ ਅਬੁਲਮਵਾਇਦ, ਮੌਲਾਣਾ, ਸ਼ਮਸੁੱਦੀਨ ਤਰਕ ਅਤੇ ਮੁਹੰਮਦ ਮੂਨੀਆ ਦੂਜ਼।

## ਖ਼ੁਆਜਾ ਗਰੀਬ ਨਿਵਾਜ਼ ਨਾਲ ਸੰਬੰਧ

ਇਸ ਤੋਂ ਪਿੱਛੋਂ ਹਜ਼ਰਤ ਕੁਤਬ ਸਾਹਿਬ ਆਪਣੀ ਵਾਲਿਦਾ ਨੂੰ ਮਿਲਣ ਵਾਸਤੇ ਅਵਿਸ਼ ਚਲੇ ਗਏ। ਉਥੋਂ ਬਗ਼ਦਾਦ ਤਸ਼ਰੀਫ਼ ਲੈ ਗਏ ਅਤੇ ਸ਼ਹਾਬੁੱਦੀਨ ਉਮਰ ਸਹਰਵਰਦੀ ਤੇ ਸ਼ੇਖ਼

ਅਹਦੁੱਦੀਨ ਕਿਰਮਾਨੀ ਨੂੰ ਮਿਲੇ। ਬਗ਼ਦਾਦ ਵਿਚ ਹਜ਼ਰਤ ਜਲਾਲੁੱਦੀਨ ਤਬਰੇਜ਼ੀ ਤੋਂ ਪਤਾ ਚਲਿਆ ਕਿ ਆਪ ਦੇ ਮੁਰਸ਼ਿਦ ਮੁਈਨੁਦੀਨ ਹਸਨ ਸੰਜਰੀ, ਖ਼ੁਰਾਸਾਨ ਤੋਂ ਹਿੰਦੁਸਤਾਨ ਚਲੇ ਗਏ ਹਨ ਅਤੇ ਦਿੱਲੀ ਵਿਚ ਕਿਆਮ ਫ਼ਰਮਾ ਰਹੇ ਹਨ। ਇਹ ਸੁਣ ਕੇ ਆਪ ਵੀ ਹਿੰਦੁਸਤਾਨ ਵੱਲ ਰਵਾਨਾ ਹੋ ਗਏ। ਰਸਤੇ ਵਿਚ ਕੁਝ ਸਮਾਂ ਮੁਲਤਾਨ ਵਿਖੇ ਠਹਿਰੇ, ਇਹ ਸਮਾਂ ਸੁਲਤਾਨ ਸ਼ਮਸੁੱਦੀਨ ਅਲਤਮਸ਼ ਦਾ ਸੀ। ਕਬਾਚਾ ਬੇਗ਼ ਮੁਲਤਾਨ ਦਾ ਹਾਕਮ ਸੀ। ਮੁਲਤਾਨ ਵਿਚ ਹਜ਼ਰਤ ਬਹਾਉੱਦੀਨ ਜ਼ਕਰੀਆ ਸੂਫ਼ੀਵਾਦ ਦਾ ਪ੍ਰਚਾਰ ਕਰ ਰਹੇ ਸਨ। ਜਦੋਂ ਹਜ਼ਰਤ ਕੁਤਬ ਇਥੋਂ ਦਿੱਲੀ ਵੱਲ ਰਵਾਨਾ ਹੋਣ ਲੱਗੇ ਤਾਂ ਕਬਾਚਾ ਬੇਗ਼ ਨੇ ਆਪ ਨੂੰ ਮੁਲਤਾਨ ਵਿਖੇ ਰੁਕਣ ਦੀ ਬੇਨਤੀ ਕੀਤੀ ਪਰੰਤੂ ਕੁਤਬ ਸਾਹਿਬਨੇ ਆਪ ਦੀ ਦਰਖ਼ਾਸਤ ਮਨਜ਼ੂਰ ਨਾ ਕੀਤੀ ਅਤੇ ਫ਼ਰਮਾਇਆ ਕਿ ਇਹ ਮੁਕਾਮ ਆਲਮੇ ਗ਼ਾਇਬ ਨੇ ਸ਼ੇਖ਼ ਬਹਾਉੱਦੀਨ ਦੇ ਜ਼ਿੰਮੇ ਲਿਖਿਆ ਹੈ, ਇਸ ਲਈ ਆਪ ਉਥੇ ਨਹੀਂ ਠਹਿਰ ਸਕਦੇ। ਮੁਲਤਾਨ ਤੋਂ ਚੱਲ ਕੇ ਆਪ ਲਾਹੌਰ ਹੁੰਦੇ ਹੋਏ ਦਿੱਲੀ ਪਹੁੰਚ ਗਏ।

ਦਿੱਲੀ ਪਹੁੰਚ ਕੇ ਆਪ ਨੇ ਕੀਲੋਕੜੀ ਵਿਚ ਕਿਆਮ ਫ਼ੁਰਮਾਇਆ। ਇਹ ਸਥਾਨ ਕਾਫ਼ੀ ਦੂਰ ਸੀ ਅਤੇ ਇਥੇ ਪਹੁੰਚਣ ਲਈ ਲੋਕਾਂ ਨੂੰ ਕਾਫ਼ੀ ਵਕਤ ਲੱਗ ਜਾਂਦਾ ਸੀ। ਇਹ ਵੇਖ ਕੇ ਸੁਲਤਾਨ ਅਲਤਮਸ਼ ਨੇ ਅਰਜ਼ ਕੀਤੀ ਕਿ ਆਪ ਮਹਿਰੌਲੀ ਵਿਚ ਆ ਜਾਵੋ। ਹਜ਼ਰਤ ਕੁਤਬ ਸਾਹਿਬ ਨੇ ਸੁਲਤਾਨ ਦੀ ਅਰਜ਼ ਮਨਜ਼ੂਰ ਕਰ ਲਈ ਅਤੇ ਮਹਿਰੌਲੀ ਆ ਗਏ। ਉਸ ਸਮੇਂ ਹਜ਼ਰਤ ਜਮਾਲੁੱਦੀਨ ਮੁਹੰਮਦ ਬਸਤਾਮੀ ਦਿੱਲੀ ਦੇ ਸ਼ੈਖ਼ੁਲ ਇਸਲਾਮ ਦੇ ਅਹੁਦੇ ਉਪਰ ਬਿਰਾਜਮਾਨ ਸਨ। ਉਨ੍ਹਾਂ ਦੇ ਇੰਤਕਾਲ ਤੋਂ ਬਾਅਦ ਸੁਲਤਾਨ ਅਲਤਮਸ਼ ਨੇ ਇਹ ਅਹੁਦਾ ਕੁਤਬ ਸਾਹਿਬ ਨੂੰ ਦੇਣ ਦੀ ਪੇਸ਼ਕਸ਼ ਕੀਤੀ ਪਰ ਆਪ ਨੇ ਸਾਫ਼ ਇਨਕਾਰ ਕਰ ਦਿੱਤਾ। ਬਾਅਦ ਵਿਚ ਇਹ ਅਹੁਦਾ ਸ਼ੇਖ਼ ਨਜਮੁੱਦੀਨ ਸੁਗ਼ਰਾ ਨੂੰ ਦਿੱਤਾ ਗਿਆ।

ਦਿੱਲੀ ਵਿਚ ਰਹਿੰਦਿਆਂ ਹੋਇਆਂ ਆਪ ਨੇ ਹਜ਼ਰਤ ਖ਼ੁਆਜਾ ਗ਼ਰੀਬ ਨਿਵਾਜ਼ ਮੁਈਨੁਦੀਨ ਚਿਸ਼ਤੀ ਦੀ ਸੇਵਾ ਵਿਚ ਦਰਖ਼ਾਸਤ ਭੇਜੀ ਕਿ ਮੈਂ ਆਪ ਦਾ ਦੀਦਾਰ ਕਰਨਾ ਚਾਹੁੰਦਾ ਹਾਂ ਅਤੇ ਮੇਰੇ ਤੋਂ ਆਪ ਦੀ ਜੁਦਾਈ ਬਰਦਾਸ਼ਤ ਨਹੀਂ ਹੁੰਦੀ। ਇਸ ਦਰਖ਼ਾਸਤ ਦੇ ਜਵਾਬ ਵਿਚ ਖ਼ੁਆਜਾ ਹਜ਼ਰਤ ਨੇ ਅਜਮੇਰ ਤੋਂ ਆਪ ਨੂੰ ਸੰਦੇਸ਼ਾ ਭੇਜਿਆ ਕਿ ਭਾਵੇਂ ਜ਼ਾਹਰੀ ਤੌਰ 'ਤੇ ਤਾਂ ਦੂਰੀ ਹੈ ਪਰੰਤੂ ਰੂਹਾਨੀ ਤੌਰ 'ਤੇ ਮੈਂ ਤੁਹਾਡੇ ਬਿਲਕੁਲ ਕਰੀਬ ਹਾਂ, ਇਸ ਵਾਸਤੇ ਤੁਸੀਂ ਅਜੇ ਦਿਲੀ ਹੀ ਰਹੋ। ਅਜਮੇਰ ਆਉਣ ਦਾ ਤਕੱਲੁਫ਼ ਨਾ ਕਰੋ। ਕੁਤਬ ਸਾਹਿਬ ਨੂੰ ਰੂਹਾਨੀ ਤਸਕੀਨ ਦੇਣ ਲਈ ਗ਼ਰੀਬ ਨਿਵਾਜ਼ ਆਪ ਦਿੱਲੀ ਪਹੁੰਚੇ ਅਤੇ ਕੁਝ ਦਿਨ ਉਥੇ ਕਿਆਮ ਫ਼ਰਮਾ ਕੇ ਵਾਪਸ ਅਜਮੇਰ ਆ ਗਏ।

ਦਿੱਲੀ ਦੇ ਸ਼ੈਖ਼ੁਲ ਇਸਲਾਮ ਨਜਮੁੱਦੀਨ ਸੁਗ਼ਰਾ ਨਾਲ ਆਪ ਦੇ ਪੁਰਾਣੇ ਸੰਬੰਧ ਸਨ। ਖ਼ੁਰਾਸਾਨ ਵਿਚ ਮੁਲਾਕਾਤ ਹੋ ਚੁੱਕੀ ਸੀ। ਜਦੋਂ ਗ਼ਰੀਬ ਨਿਵਾਜ਼ ਦਿੱਲੀ ਆਏ ਤਾਂ ਹੋਰ ਸਭ ਲੋਕ ਉਨ੍ਹਾਂ ਨੂੰ ਮਿਲਣ ਵਾਸਤੇ ਪਹੁੰਚੇ ਪਰੰਤੂ ਨਜਮੁੱਦੀਨ ਸੁਗ਼ਰਾ ਨਾ ਆਇਆ। ਖ਼ੁਆਜਾ ਗ਼ਰੀਬ ਨਿਵਾਜ਼ ਨੂੰ ਇਹ ਵੇਖ ਕੇ ਬੜਾ ਤਾਅਜੁਬ ਹੋਇਆ ਅਤੇ ਉਹ ਆਪ ਉਸ ਨੂੰ ਮਿਲਣ ਵਾਸਤੇ ਉਸਦੇ ਮਕਾਨ ਤੇ ਤਸ਼ਰੀਫ਼ ਲੈ ਗਏ। ਉਸ ਵਕਤ ਨਜਮੁੱਦੀਨ ਇਕ ਸੁੱਫ਼ਾ (ਕਮਰਾ) ਬਣਵਾ ਰਿਹਾ ਸੀ। ਉਸਨੇ ਗ਼ਰੀਬ ਨਿਵਾਜ਼ ਵਲ ਬੇਰੁਖ਼ੀ ਵਰਤੀ। ਇਹ ਵੇਖ ਕੇ ਗ਼ਰੀਬ ਨਿਵਾਜ਼ ਨੇ ਫ਼ੁਰਮਾਇਆ, "ਐ ਨਜਮੁੱਦੀਨ! ਐਸੀ ਤੇਰੇ ਉੱਪਰ ਕੀ ਬਲਾ ਆਈ ਹੈ ਕਿ ਤੂੰ ਸ਼ੈਖ਼ੁਲ

ਇਸਲਾਮ ਦੇ ਨਸ਼ੇ ਵਿਚ ਸਭ ਅਦਬ-ਅਦਾਬ ਹੀ ਭੁੱਲ ਗਿਆ ਹੈਂ।" ਸ਼ੇਖ਼ ਨਜਮੁੱਦੀਨ ਇਹ ਸੁਣ ਕੇ ਬੜਾ ਸ਼ਰਮਿੰਦਾ ਹੋਇਆ ਅਤੇ ਮੁਆਫ਼ੀ ਮੰਗੀ। ਉਸ ਨੇ ਆਪਣੀ ਤਕਲੀਫ਼ ਬਿਆਨ ਕਰਦਿਆਂ ਹੋਇਆਂ ਕਿਹਾ ਕਿ ਮੈਂ ਹੁਣ ਵੀ ਪਹਿਲਾਂ ਵਾਂਗ ਹੀ ਮੁਖ਼ਲਿਸ ਹਾਂ। ਕੁਤਬੁੱਦੀਨ ਕਾਕੀ ਨੇ ਮੇਰੀ ਸ਼ੋਭਾ ਬਰਬਾਦ ਕਰ ਦਿੱਤੀ ਹੈ। ਜਦ ਤੋਂ ਆਪ ਦਾ ਇਹ ਮੁਰੀਦ ਦਿੱਲੀ ਵਿਚ ਆਇਆ ਹੈ, ਤਮਾਮ ਮਖ਼ਲੂਕ ਉਸੇ ਦੀ ਤਰਫ਼ ਰੁਜ਼ੂ ਹੈ। ਮੈਂ ਤਾਂ ਬਰਾਏ ਨਾਮ ਸ਼ੈਖ਼ੁਲ ਇਸਲਾਮ ਹਾਂ। ਮੇਰੇ ਵੱਲ ਕੋਈ ਤਵਜਹੁ ਨਹੀਂ ਦਿੰਦਾ। ਇਹ ਸੁਣ ਕੇ ਗ਼ਰੀਬ ਨਿਵਾਜ਼ ਮੁਸਕਰਾਏ ਅਤੇ ਕਿਹਾ ਕਿ ਸਭ ਠੀਕ ਹੋ ਜਾਏਗਾ। ਦਿੱਲੀ ਤੋਂ ਰਵਾਨਗੀ ਦੇ ਵਕਤ ਹਜ਼ਰਤ ਖ਼ੁਆਜਾ ਗ਼ਰੀਬ ਨਿਵਾਜ਼ ਨੇ ਕੁਤਬ ਸਾਹਿਬ ਨੂੰ ਕਿਹਾ ਕਿ ਤੁਸੀਂ ਮੇਰੇ ਨਾਲ ਅਜਮੇਰ ਚੱਲੋ ਕਿਉਂਕਿ ਬਾਜ਼ ਲੋਕ ਤੁਹਾਡੇ ਇੱਥੇ ਰਹਿਣ ਕਰਕੇ ਖ਼ਫ਼ਾ ਹਨ। ਇਹ ਸੁਣ ਕੇ ਖ਼ੁਆਜਾ ਕੁਤਬੁੱਦੀਨ ਅਜਮੇਰ ਜਾਣ ਲਈ ਤਿਆਰ ਹੋ ਗਏ। ਇਹ ਖ਼ਬਰ ਛੇਤੀ ਹੀ ਪੂਰੀ ਦਿੱਲੀ ਵਿਚ ਫੈਲ ਗਈ। ਦਿੱਲੀ ਦੇ ਲੋਕ ਕੁਤਬ ਸਾਹਿਬ ਨੂੰ ਇਸ ਕਦਰ ਮੁਹੱਬਤ ਕਰਦੇ ਸਲ ਕਿ ਉਹ ਆਪ ਦੀ ਜੁਦਾਈ ਬਰਦਾਸ਼ਤ ਨਹੀਂ ਕਰ ਸਕਦੇ ਸਨ। ਉਹ ਸਭ ਗ਼ਰੀਬ ਨਿਵਾਜ਼ ਦੀ ਖ਼ਿਦਮਤ ਵਿਚ ਹਾਜ਼ਰ ਹੋਏ ਅਤੇ ਕਿਹਾ ਕਿ ਕੁਤਬ ਸਾਹਿਬ ਨੂੰ ਦਿੱਲੀ ਵਿਚ ਹੀ ਰਹਿਣ ਦਿੱਤਾ ਜਾਵੇ। ਇਹ ਸੁਣ ਕੇ ਗ਼ਰੀਬ ਨਿਵਾਜ਼ ਨੇ ਕੁਤਬ ਸਾਹਿਬ ਨੂੰ ਕਿਹਾ ਕਿ ਬਾਬਾ ਸਾਹਿਬ! ਤੁਸੀਂ ਇੱਥੇ ਹੀ ਰਹੋ। ਤੁਹਾਡੇ ਜਾਣ ਤੇ ਇਹ ਪੂਰਾ ਸ਼ਹਿਰ ਪਰੇਸ਼ਾਨ ਅਤੇ ਬੇਕਰਾਰ ਹੈ। ਮੈਂ ਨਹੀਂ ਚਾਹੁੰਦਾ ਕਿ ਏਨੇ ਲੋਕਾਂ ਦੇ ਦਿਲਾਂ ਨੂੰ ਤੁਹਾਡੀ ਆਤਿਸ਼-ਜੁਦਾਈ ਨਾਲ ਕਬਾਬ ਕਰਾਂ। ਮੈਂ ਇਸ ਸ਼ਹਿਰ ਨੂੰ ਤੁਹਾਡੀ ਹਿਮਾਇਤ ਵਿਚ ਅਰਪਿਤ ਕਰਦਾ ਹਾਂ।

ਕੁਝ ਸਮੇਂ ਬਾਅਦ ਖ਼ੁਆਜਾ ਕੁਤਬ ਸਾਹਿਬ, ਗ਼ਰੀਬ ਨਿਵਾਜ਼ ਦੀ ਕਦਮਬੋਸੀ ਵਾਸਤੇ ਅਜਮੇਰ ਤਸ਼ਰੀਫ਼ ਲੈ ਗਏ। ਗ਼ਰੀਬ ਨਿਵਾਜ਼ ਦਾ ਅੰਤਿਮ ਵਕਤ ਆ ਪਹੁੰਚਿਆ ਸੀ। ਉਨ੍ਹਾਂ ਨੇ ਸ਼ੇਖ਼ ਅਲੀ ਸੰਜਰੀ ਨੂੰ ਹੁਕਮ ਦਿੱਤਾ ਕਿ ਇਕ ਫ਼ਰਮਾਨ ਲਿਖ ਕੇ ਕੁਤਬ ਸਾਹਿਬ ਨੂੰ ਦਿੱਤਾ ਜਾਵੇ ਕਿ ਉਹ ਦਿੱਲੀ ਚਲੇ ਜਾਣ। ਮੈਂ ਉਨ੍ਹਾਂ ਨੂੰ ਖ਼ਿਲਾਫ਼ਤ ਦਿੰਦਾ ਹਾਂ ਅਤੇ ਉਨ੍ਹਾਂ ਦੇ ਕਿਆਮ ਵਾਸਤੇ ਦਿੱਲੀ ਤਜਵੀਜ਼ ਕਰਦਾ ਹਾਂ। ਇਸ ਤੋਂ ਬਾਅਦ ਆਪਣੇ ਦਸਤੇ ਮੁਬਾਰਕ ਨਾਲ ਉਨ੍ਹਾਂ ਦੇ ਸਿਰ ਉੱਤੇ ਪੱਗੜੀ ਰੱਖੀ। ਖ਼ੁਆਜਾ ਉਸਮਾਨ ਹਾਰੂਨੀ ਦਾ ਆਸਾ, ਕੁਰਆਨ ਮਜੀਦ ਅਤੇ ਮੁਸੱਲਾ ਇਨਾਇਤ ਫਰਮਾਇਆ ਅਤੇ ਕਿਹਾ ਕਿ ਇਨ੍ਹਾਂ ਚਾਰ ਗੱਲਾਂ ਵਲ ਧਿਆਨ ਦਿੰਦੇ ਰਹਿਣਾ :

1. ਅਜਿਹੀ ਦਰਵੇਸ਼ੀ ਧਾਰਨ ਕਰੋ ਜਿਸ ਤੋਂ ਨਿਮ੍ਰਤਾ ਝਲਕੇ।
2. ਭੁੱਖਿਆਂ ਦਾ ਪੇਟ ਭਰਨ ਵੱਲ ਧਿਆਨ ਦੇਣਾ।
3. ਗ਼ਮ ਦੀ ਹਾਲਤ ਵਿਚ ਵੀ ਖ਼ੁਸ਼ੀ ਦਾ ਇਜ਼ਹਾਰ ਕਰਨਾ।
4. ਜੇ ਕੋਈ ਦੁਸ਼ਮਣੀ ਨਾਲ ਪੇਸ਼ ਆਵੇ ਤਾਂ ਵੀ ਜਵਾਬ ਵਿਚ ਦੋਸਤੀ ਅਤੇ ਮੁਹੱਬਤ ਦਾ ਮੁਜ਼ਾਹਰਾ ਕਰਨਾ।

ਖ਼ੁਆਜਾ ਗ਼ਰੀਬ ਨਿਵਾਜ਼ ਦੇ ਹੁਕਮ ਅਨੁਸਾਰ ਹਜ਼ਰਤ ਕੁਤਬ ਦਿੱਲੀ ਪਹੁੰਚ ਗਏ। ਇਸ ਤੋਂ ਬਾਅਦ ਉਨ੍ਹਾਂ ਨੇ ਬਾਕੀ ਸਾਰੀ ਉਮਰ ਉੱਥੇ ਹੀ ਗੁਜ਼ਾਰੀ। ਅਜਮੇਰ ਤੋਂ ਆਪਣੀ ਰਵਾਨਗੀ ਦੇ ਵੀਹ ਦਿਨਾਂ ਤੋਂ ਪਿੱਛੋਂ ਖ਼ੁਆਜਾ ਮੁਈਨੁੱਦੀਨ ਚਿਸ਼ਤੀ ਗ਼ਰੀਬ ਨਿਵਾਜ਼ ਇੰਤਕਾਲ ਫਰਮਾ ਗਏ। ਇਹ ਖ਼ਬਰ ਸੁਣ ਕੇ ਹਜ਼ਰਤ ਕੁਤਬ ਗ਼ਮ ਅਤੇ ਰੰਜ ਵਿਚ ਆਪਣੇ ਮੁਸੱਲੇ ਉੱਪਰ ਲੇਟ

ਗਏ। ਲੇਟਿਆਂ ਹੋਇਆਂ ਇਕ ਖ਼ਾਬ ਦੇਖਿਆ। ਖ਼ਾਬ ਵਿਚ ਗ਼ਰੀਬ ਨਿਵਾਜ਼ ਨੇ ਇਰਸ਼ਾਦ ਕੀਤਾ ਕਿ ਖ਼ੁਦਾਵੰਦ ਤਾਲਾ ਨੇ ਮੈਨੂੰ ਖ਼ਾਸ ਰਹਿਮਤ ਨਾਲ ਨਿਵਾਜ਼ਿਆ ਹੈ ਅਤੇ ਫ਼ਰਿਸ਼ਤਿਆਂ ਦੇ ਨਜ਼ਦੀਕ ਜਗ੍ਹਾ ਦਿੱਤੀ ਹੈ।

## ਪਰਿਵਾਰਿਕ ਜੀਵਨ

ਖ਼ੁਆਜਾ ਕੁਤਬ ਸਾਹਿਬ ਦੀ ਪਹਿਲੀ ਸ਼ਾਦੀ ਆਪਣੇ ਵਤਨ ਅਵਿਸ਼ ਵਿਚ ਹੋਈ ਸੀ। ਇਹ ਸ਼ਾਦੀ ਆਪ ਦੀ ਵਾਲਿਦਾ ਮੋਹਤਿਰਮਾ ਨੇ ਤੈਅ ਕੀਤੀ ਸੀ। ਪਰ ਤਿੰਨ ਦਿਨਾਂ ਬਾਅਦ ਹੀ ਕੁਤਬ ਸਾਹਿਬ ਨੇ ਆਪਣੀ ਬੀਵੀ ਨੂੰ ਤਲਾਕ ਦੇ ਦਿੱਤਾ। ਇਸ ਸ਼ਾਦੀ ਨਾਲ ਆਪਦੀ ਬੰਦਗੀ ਵਿਚ ਫ਼ਰਕ ਆ ਗਿਆ ਸੀ, ਜੋ ਆਪ ਨੂੰ ਗਵਾਰਾ ਨਾ ਹੋਇਆ। ਸ਼ਾਦੀ ਤੋਂ ਬਾਅਦ ਤਿੰਨ ਦਿਨ ਤਕ ਆਪ ਕੁਰਆਨ ਸ਼ਰੀਫ਼ ਨਾ ਪੜ੍ਹ ਸਕੇ। ਆਪ ਦੇ ਇਕ ਮੁਰੀਦ ਰਈਸ ਅਹਿਮਦ ਨੇ ਖ਼ਾਬ ਵਿਚ ਦੇਖਿਆ ਕਿ ਹਜ਼ਰਤ ਮੁਹੰਮਦ ਸਲਲਾਹੁ ਅਲੈਹ ਵਸੱਲਮ ਕਹਿ ਰਹੇ ਹਨ ਕਿ ਕੁਤਬੁੱਦੀਨ ਨੇ ਤਿੰਨ ਰਾਤਾਂ ਤੋਂ ਮੈਨੂੰ ਉਹ ਤੋਹਫ਼ਾ ਨਹੀਂ ਭੇਜਿਆ ਜੋ ਉਸ ਤੋਂ ਪਹਿਲਾਂ ਹਰ ਰਾਤ ਭੇਜਿਆ ਕਰਦੇ ਸਨ। ਕੁਤਬ ਸਾਹਿਬ ਨੂੰ ਫ਼ੌਰਨ ਸਮਝ ਆ ਗਈ ਕਿ ਤੋਹਫ਼ੇ ਤੋਂ ਹਜ਼ਰਤ ਸਾਹਿਬ ਦੀ ਕੀ ਮੁਰਾਦ ਹੈ। ਉਨ੍ਹਾਂ ਨੇ ਆਪਣੀ ਬੀਵੀ ਨੂੰ ਬੁਲਾਇਆ, ਉਸਦਾ ਮੇਹਰ ਉਸਦੇ ਹਵਾਲੇ ਕੀਤਾ ਅਤੇ ਉਸਨੂੰ ਤਲਾਕ ਦੇ ਦਿੱਤਾ। ਉਸ ਤੋਂ ਬਾਅਦ ਇਕ ਮੁੱਦਤ ਤਕ ਆਪ ਨੇ ਸ਼ਾਦੀ ਨਹੀਂ ਕੀਤੀ।

ਦੂਜੀ ਸ਼ਾਦੀ ਆਪ ਨੇ ਆਖ਼ਰੀ ਉਮਰ ਵਿਚ ਕੀਤੀ। ਇਸ ਸ਼ਾਦੀ ਤੋਂ ਆਪ ਦੇ ਦੋ ਲੜਕੇ ਹੋਏ। ਇਕ ਦਾ ਨਾਮ ਅਹਿਮਦ ਸੀ ਅਤੇ ਦੂਸਰੇ ਦਾ ਨਾਮ ਸ਼ੇਖ਼ ਮੁਹੰਮਦ ਸੀ। ਸ਼ੇਖ਼ ਮੁਹੰਮਦ ਦਾ ਸੱਤ ਸਾਲ ਦੀ ਉਮਰ ਵਿਚ ਹੀ ਇੰਤਕਾਲ ਹੋ ਗਿਆ। ਸੋ ਆਪ ਦੀ ਨਸਲ ਵੱਡੇ ਸਾਹਿਬਜ਼ਾਦੇ ਖ਼ੁਆਜਾ ਅਹਿਮਦ ਤੋਂ ਚੱਲੀ। ਆਪ ਇਕ ਬੁਲੰਦ ਪਾਯਾ ਬਜ਼ੁਰਗ ਸਨ।

## ਆਖ਼ਰੀ ਸਮਾਂ

ਇਕ ਦਿਨ ਸ਼ੇਖ਼ ਅਲੀ ਸੰਜਰੀ ਦੀ ਖਾਨਕਾਹ ਤੇ ਮਹਿਫ਼ਿਲ ਸਮਅ ਹੋ ਰਹੀ ਸੀ। ਸਾਹਿਬੇ ਹਾਲ ਅਤੇ ਅਹਿਲੇ ਕਮਾਲ ਦਰਵੇਸ਼ ਮਹਿਫ਼ਿਲ ਵਿਚ ਸ਼ਰੀਕ ਸਨ। ਹਜ਼ਰਤ ਕੁਤਬ ਸਾਹਿਬ ਵੀ ਤਸ਼ਰੀਫ਼ ਫ਼ਰਮਾ ਸਨ। ਕੱਵਾਲ ਇਹ ਸ਼ੇਅਰ ਪੜ੍ਹ ਰਹੇ ਸਨ :

ਆਸ਼ਿਕ ਰੁਯਤ ਕੁਜਾ ਬੀਨਦ ਮਕੀਂ।
ਬਸਤਾ ਰੁਯਤ ਕੁਜਾ ਯ ਬੰਦ ਖਲਾਸ।

ਹਜ਼ਰਤ ਕੁਤਬ ਸਾਹਿਬ ਉਪਰ ਵਜਦ ਤਾਰੀ ਹੋ ਗਿਆ। ਕੱਵਾਲ ਉਸ ਸ਼ੇਅਰ ਨੂੰ ਦੇਰ ਤਕ ਗਾਉਂਦੇ ਰਹੇ। ਉਸਦੇ ਬਾਅਦ ਕੱਵਾਲਾਂ ਨੇ ਹਜ਼ਰਤ ਅਹਿਮਦ ਜਾਮ ਦੀ ਗ਼ਜ਼ਲ ਗਾਉਣੀ ਸ਼ੁਰੂ ਕੀਤੀ। ਜਦੋਂ ਸਲਾਹੁੱਦੀਨ ਅਤੇ ਉਸਦੇ ਲੜਕਿਆਂ ਨੇ ਇਹ ਸ਼ੇਅਰ ਪੜ੍ਹਿਆ :

ਕੁਸ਼ਤਗਾਨੇ ਖੰਜਰ ਤਸਲੀਮ ਰਾ।
ਹਰ ਜ਼ਮਾ ਅਜ਼ ਗ਼ੈਬ ਜਾਨੇ ਦੀਗਰ ਅਸਤ।

ਤਾਂ ਹਜ਼ਰਤ ਕੁਤਬ ਸਾਹਿਬ ਉਪਰ ਅਜਿਹਾ ਵਜਦ ਤਾਰੀ ਹੋਇਆ ਕਿ ਆਪ ਉਸੇ ਕੈਫ਼ੀਅਤ ਵਿਚ ਬੇਹੋਸ਼ ਹੋ ਗਏ। ਕਾਜ਼ੀ ਹਮੀਦੁੱਦੀਨ ਨਾਗੌਰੀ ਅਤੇ ਸ਼ੇਖ਼ ਬਦਰੁੱਦੀਨ ਗਜ਼ਨਵੀ ਆਪ ਨੂੰ ਉਸੇ ਹਾਲਤ ਵਿਚ ਘਰ ਲੈ ਆਏ। ਕੱਵਾਲ ਵੀ ਨਾਲ ਹੀ ਆ ਗਏ। ਕੱਵਾਲੀ

ਹੁੰਦੀ ਰਹੀ। ਜਦੋਂ ਆਪ ਨੂੰ ਕੁਝ ਹੋਸ਼ ਆਉਂਦੀ ਤਾਂ ਆਪ ਉਸੇ ਸ਼ੇਅਰ ਦੀ ਫ਼ਰਮਾਇਸ਼ ਕਰਦੇ ਅਤੇ ਆਪ ਉੱਪਰ ਫਿਰ ਵਜਦ ਤਾਰੀ ਹੋ ਜਾਂਦਾ। ਇਹ ਕੈਫ਼ੀਅਤ ਚਾਰ ਦਿਨ ਤਕ ਬਣੀ ਰਹੀ। ਨਮਾਜ਼ ਦੇ ਵਕਤ ਆਪ ਨੂੰ ਹੋਸ਼ ਆ ਜਾਂਦਾ। ਆਪ ਨਮਾਜ਼ ਅਦਾ ਕਰਦੇ ਅਤੇ ਫਿਰ ਉਹੀ ਹਾਲਤ ਹੋ ਜਾਂਦੀ। ਤੀਸਰੇ ਦਿਨ ਮੂੰਹ ਵਿਚੋਂ ਖ਼ੂਨ ਦੇ ਕਤਰੇ ਟਪਕਣ ਲੱਗੇ। ਜੋ ਕਤਰਾ ਜ਼ਮੀਨ ਤੇ ਡਿੱਗਦਾ, ਉਸ ਤੋਂ ਨਕਸ਼ੇ ਅੱਲਾਹ ਪੈਦਾ ਹੋ ਜਾਂਦਾ। ਕੱਵਾਲੀ ਜਾਰੀ ਰਹੀ। ਆਪ ਦੀ ਨਬਜ਼ ਦੇਖ ਕੇ ਹਕੀਮ ਸ਼ਮਸੁੱਦੀਨ ਨੇ ਕਿਹਾ, "ਇਹ ਮਰਜ਼ਿ ਇਸ਼ਕ ਹੈ, ਆਤਿਸ਼ੇ ਇਸ਼ਕ ਨੇ ਦਿਲ ਅਤੇ ਜਿਗਰ ਨੂੰ ਬਿਲਕੁਲ ਸਾੜ ਦਿੱਤਾ ਹੈ। ਹੁਣ ਇਲਾਜ ਦੀ ਕੋਈ ਗੁੰਜਾਇਸ਼ ਨਹੀਂ।" ਆਖ਼ਰ ਪੰਜਵੀਂ ਰਾਤ ਨੂੰ ਹਜ਼ਰਤ ਕੁਤਬੁੱਦੀਨ ਇੰਤਕਾਲ ਫਰਮਾ ਗਏ। ਆਪ ਦੀ ਵਫ਼ਾਤ ਦੀ ਖ਼ਬਰ ਨੇ ਪੂਰੀ ਦਿੱਲੀ ਵਿਚ ਕੋਹਰਾਮ ਮਚਾ ਦਿੱਤਾ। ਸੁਲਤਾਨ ਸ਼ਮਸੁੱਦੀਨ ਅਲਤਮਸ਼, ਦਿੱਲੀ ਦੇ ਸਭ ਫ਼ੁਕਰਾ ਅਤੇ ਮਸ਼ਾਇਖ, ਸੂਫ਼ੀ ਦਰਵੇਸ਼, ਅਵਾਮ ਅਤੇ ਖ਼ਾਸ-ਗਰਜ਼ ਸਾਰਿਆਂ ਨੇ ਨਮਾਜ਼ੇ ਵਿਚ ਸ਼ਿਰਕਤ ਕੀਤੀ। ਜਦੋਂ ਜਨਾਜ਼ਾ ਤਿਆਰ ਹੋ ਗਿਆ ਤਾਂ ਮੌਲਾਣਾ ਅਬੂ ਸਈਦ ਨੇ ਹਜ਼ਰਤ ਕੁਤਬ ਸਾਹਿਬ ਦੀ ਵਸੀਅਤ ਬਿਆਨ ਕੀਤੀ। ਵਸੀਅਤ ਵਿਚ ਲਿਖਿਆ ਸੀ ਕਿ ਮੇਰੇ ਜਨਾਜ਼ੇ ਦੀ ਨਮਾਜ਼ ਉਹੀ ਸ਼ਖ਼ਸ ਪੜ੍ਹਾਏ ਜਿਸ ਨੇ ਕਦੇ ਹਰਾਮ ਨਾ ਕੀਤਾ ਹੋਵੇ। ਜਦੋਂ ਹਜ਼ਰਤ ਕੁਤਬ ਸਾਹਿਬ ਦੀ ਇਹ ਵਸੀਅਤ ਲੋਕਾਂ ਨੂੰ ਮਾਲੂਮ ਹੋਈ ਤਾਂ ਸਭ ਹੈਰਾਨ ਹੋ ਗਏ ਕਿ ਕਿਹੜਾ ਖ਼ੁਸ਼ਕਿਸਮਤ ਸ਼ਖ਼ਸ ਜਨਾਜ਼ੇ ਦੀ ਨਮਾਜ਼ ਪੜ੍ਹਾਏਗਾ। ਆਖ਼ਰ ਸੁਲਤਾਨ ਸ਼ਮਸੁੱਦੀਨ ਅਤਲਮਸ਼ ਅੱਗੇ ਵਧੇ ਅਤੇ ਕਿਹਾ ਕਿ ਮੈਨੂੰ ਹਰਗਿਜ਼ ਮਨਜ਼ੂਰ ਨਹੀਂ ਸੀ ਕਿ ਕਿਸੇ ਨੂੰ ਮੇਰੇ ਹਾਲ ਬਾਰੇ ਪਤਾ ਚੱਲੇ, ਪਰੰਤੂ ਕੁਤਬ ਸਾਹਿਬ ਦੀ ਮਰਜ਼ੀ ਅੱਗੇ ਕੋਈ ਚਾਰਾ ਨਹੀਂ ਹੈ। ਇਸ ਤੋਂ ਬਾਅਦ ਸੁਲਤਾਨ ਅਤਲਮਸ਼ ਨੇ ਸਾਰੇ ਫ਼ਰਜ਼ ਅਦਾ ਕੀਤੇ। ਨਮਾਜ਼ ਪੜ੍ਹਾਉਣ ਤੋਂ ਬਾਅਦ ਇਕ ਤਰਫ਼ ਸੁਲਤਾਨ ਨੇ ਜਨਾਜ਼ੇ ਨੂੰ ਕੰਧਾ ਦਿੱਤਾ ਅਤੇ ਬਾਕੀ ਤਿੰਨ ਪਾਸੇ ਹੋਰ ਅਹਿਲੇ ਦਿੱਲੀ ਵਾਲਿਆਂ ਨੇ। ਆਪ ਨੂੰ ਉਸੇ ਸਥਾਨ 'ਤੇ ਦਫ਼ਨ ਕੀਤਾ ਗਿਆ ਜਿਸ ਸਥਾਨ ਨੂੰ ਆਪ ਨੇ ਖ਼ੁਦ ਆਪਣੇ ਲਈ ਮੁੰਤਖ਼ਿਬ ਕੀਤਾ ਸੀ।

ਹਜ਼ਰਤ ਫ਼ਰੀਦੁਦੀਨ ਮਸਊਦ ਗੰਜ ਸ਼ਕਰ ਨੂੰ ਕੁਤਬ ਸਾਹਿਬ ਦਾ ਖਲੀਫ਼ਾਏ ਅਕਬਰ ਅਤੇ ਜਾਨਸ਼ੀਨ ਹੋਣ ਦਾ ਫ਼ਖਰ ਹਾਸਲ ਹੈ। ਫ਼ਰੀਦ ਜੀ ਤੋਂ ਬਿਨਾਂ ਆਪ ਦੇ ਕੁਝ ਹੋਰ ਖ਼ਲੀਫ਼ੇ ਇਹ ਸਨ—ਸ਼ੇਖ਼ ਬਦਰੁੱਦੀਨ ਗ਼ਜ਼ਨਵੀ, ਸ਼ੇਖ਼ ਬੁਰਹਾਨੁੱਦੀਨ ਬਲਖੀ, ਸ਼ੇਖ਼ ਜ਼ੀਆ ਰੂਮੀ, ਮੌਲਾਣਾ ਫਖਰੁੱਦੀਨ ਹਲਵਾਈ, ਸ਼ੇਖ਼ ਮੁਹੰਮਦ ਸਮਾਜੀ, ਸ਼ੇਖ਼ ਅਹਿਮਦ ਬੀਨੀ, ਸ਼ੇਖ਼ ਹੁਸੈਨ, ਸ਼ੇਖ਼ ਫ਼ੀਰੋਜ਼, ਸ਼ੇਖ਼ ਖ਼ਿਜ਼ਰ ਕਲੰਦਰ, ਸੁਲਤਾਨ ਨਸੀਰੁੱਦੀਨ ਗਾਜ਼ੀ, ਬਾਬਾ ਬਹਿਰੀ ਬਹਿਰ ਦਰਿਆ ਆਦਿ।

ਹਜ਼ਰਤ ਕੁਤਬ ਸਾਹਿਬ ਨੇ ਜਿਸ ਮਹਿਫ਼ਿਲੇ ਸਮਅ ਵਿਚ ਵਿਸਾਲ ਫ਼ਰਮਾਇਆ, ਉਸ ਵਿਚ ਕਾਜ਼ੀ ਹਮੀਦੁੱਦੀਨ ਨਾਗੌਰੀ ਅਤੇ ਹਜ਼ਰਤ ਬਦਰੁੱਦੀਨ ਗ਼ਜ਼ਨਵੀ ਮੌਜੂਦ ਸਨ। ਆਪ ਨੇ ਇਨ੍ਹਾਂ ਨੂੰ ਕਿਹਾ ਕਿ ਤਬਰੁੱਕਾਤੇ ਪੀਰਾਨੇ ਇਜ਼ਾਮ ਜੋ ਉਨ੍ਹਾਂ ਪਾਸ ਹੈ, ਉਹ ਹਜ਼ਰਤ ਬਾਬਾ ਫ਼ਰੀਦ ਨੂੰ ਦੇ ਦੇਣਾ ਅਤੇ ਨਿਹਾਇਤ ਇੱਜ਼ਤ ਨਾਲ ਉਨ੍ਹਾਂ ਨੂੰ ਖ਼ਿਰਕਾ ਪਹਿਨਾਉਣਾ। ਕੁਤਬ ਸਾਹਿਬ ਦੇ ਵਿਸਾਲ ਦੀ ਖ਼ਬਰ ਸੁਣ ਕੇ ਬਾਬਾ ਫ਼ਰੀਦ ਜੀ ਅਜੋਧਨ ਤੋਂ ਰਵਾਨਾ ਹੋ ਗਏ ਅਤੇ ਚੌਥੇ ਦਿਨ ਦਿੱਲੀ ਪਹੁੰਚ ਗਏ। ਹਜ਼ਰਤ ਨਾਗੌਰੀ ਅਤੇ ਸ਼ੇਖ਼ ਗ਼ਜ਼ਨਵੀ ਨੇ ਆਪ ਨੂੰ ਕੁਤਬ ਸਾਹਿਬ ਦੀਆਂ ਸਾਰੀਆਂ ਵਸਤਾਂ ਸੌਂਪ ਦਿੱਤੀਆਂ। ਕੁਝ ਦਿਨ ਦਿੱਲੀ ਵਿਚ ਕਿਆਮ ਕਰਕੇ ਬਾਬਾ ਫ਼ਰੀਦ ਸਾਹਿਬ ਵਾਪਸ ਅਜੋਧਨ ਵੱਲ ਰਵਾਨਾ ਹੋ ਗਏ। ਆਪ ਨੇ ਫ਼ੁਰਮਾਇਆ, "ਐ

ਖ਼ੁਦਾ ਤਾਲਾ! ਤੂੰ ਜੋ ਨੇਅਮਤ ਮੈਨੂੰ ਅਤਾ ਕੀਤੀ ਹੈ, ਉਹ ਮੇਰੇ ਨਾਲ ਰਹੇਗੀ, ਚਾਹੇ ਸ਼ਹਿਰ ਹੋਵੇ ਜਾਂ ਜੰਗਲ।"

## ਸ਼ਖ਼ਸੀਅਤ ਅਤੇ ਸਿੱਖਿਆਵਾਂ

ਹਜ਼ਰਤ ਕੁਤਬੁੱਦੀਨ ਸਾਹਿਬ ਖ਼ੁਆਜਾ ਮੁਈਨੁੱਦੀਨ ਹਸਨ ਚਿਸ਼ਤੀ ਦੇ ਨਾਇਬ ਖਲੀਫ਼ਾਇ ਅਕਬਰ ਅਤੇ ਜਾਨਸ਼ੀਨ ਸਨ। ਆਪਦੀ ਬਜ਼ੁਰਗੀ ਵਿਚ ਕਿਸੇ ਸ਼ੱਕ ਜਾਂ ਸ਼ੁਬਹ ਦੀ ਗੁੰਜਾਇਸ਼ ਨਹੀਂ ਹੈ। ਆਪਦੀ ਹਰ ਦੁਆ ਕਬੂਲ ਹੁੰਦੀ ਸੀ। ਜੋ ਕੁਝ ਜ਼ੁਬਾਨੇ ਮੁਬਾਰਕ ਤੋਂ ਫਰਮਾ ਦਿੰਦੇ ਸਨ, ਉਹੀ ਹੋ ਜਾਂਦਾ ਸੀ। ਆਪ ਹਮੇਸ਼ਾ ਇਬਾਦਤ ਵਿਚ ਡੁੱਬੇ ਰਹਿੰਦੇ ਸਨ। ਆਪ ਹਾਫਿਜ਼ੇ ਕੁਰਆਨ ਸਨ। ਲੋਕਾਂ ਤੋਂ ਛਿਪ ਕੇ ਇਬਾਦਤ ਕਰਦੇ ਸਨ। ਰਾਤ ਨੂੰ ਸੌਣ ਤੋਂ ਪਹਿਲਾਂ ਤਿੰਨ ਹਜ਼ਾਰ ਵਾਰ ਦਰੂਦ ਸ਼ਰੀਫ਼ ਪੜ੍ਹਦੇ ਸਨ। ਆਪ ਗੋਸ਼ਾ ਨਸ਼ੀਨ ਸਨ। ਘੱਟ ਖਾਣਾ, ਘੱਟ ਸੌਣਾ ਅਤੇ ਘੱਟ ਬੋਲਣਾ ਆਪ ਦਾ ਸ਼ੌਕ ਸੀ। ਹਜ਼ਰਤ ਮੁਹੰਮਦ ਗੇਸੂ ਦਰਾਜ਼ ਨੇ ਆਪ ਦੇ ਮੁਤਅੱਲਕ ਲਿਖਿਆ ਹੈ ਕਿ ਆਪ ਹਮੇਸ਼ਾ ਖਾਮੋਸ਼ ਅਤੇ ਰੰਜੀਦਾ ਰਹਿੰਦੇ ਸਨ। ਦਰਵਾਜ਼ਾ ਬੰਦ ਕਰਕੇ ਤਨਹਾ ਬੈਠੇ ਰਹਿੰਦੇ। ਲੋਕਾਂ ਤੋਂ ਅਲੱਗ ਰਹਿੰਦੇ। (**ਜੁਵਾਮੇ ਅਲਕਲਮ**) ਸ਼ੇਖ ਨੂਰ ਬਖ਼ਸ਼ ਨੇ ਆਪ ਦੇ ਬਾਰੇ ਵਿਚ ਲਿਖਿਆ ਹੈ ਕਿ ਖ਼ੁਆਜਾ ਜੀ ਖਿਲਵਤ ਅਤੇ ਗੋਸ਼ਾਨਸ਼ੀਨੀ ਵਿਚ ਬਸਰ ਕਰਦੇ ਸਨ। (**ਸਿਲਸਿਲਾਹ ਅਲਜ਼ਹਬ**)

ਅੱਵਲ-ਅੱਵਲ ਵਿਚ ਤਾਂ ਆਪ ਕੁਝ ਦੇਰ ਰਾਤ ਨੂੰ ਸੌਂਦੇ ਅਤੇ ਥੋੜ੍ਹਾ ਆਰਾਮ ਕਰਦੇ ਸਨ ਪਰ ਆਖ਼ਰੀ ਉਮਰ ਵਿਚ ਰਾਤ ਨੂੰ ਆਰਾਮ ਕਰਨਾ ਅਤੇ ਸੌਣਾ ਬਿਲਕੁਲ ਤਰਕ ਕਰ ਦਿੱਤਾ ਸੀ। ਰਾਤਾਂ ਨੂੰ ਜਾਗਦੇ ਸਨ। ਹਜ਼ਰਤ ਸਾਹਿਬ ਨੂੰ ਆਪਣੇ ਫ਼ਕਰ ਅਤੇ ਫ਼ਾਕੇ ਉੱਤੇ ਫ਼ਖ਼ਰ ਸੀ। ਆਪ ਦੀ ਜ਼ਿੰਦਗੀ ਨਿਹਾਇਤ ਤੰਗੀ-ਤੁਰਸ਼ੀ ਵਿਚ ਗੁਜ਼ਰੀ। ਆਪ ਅਕਸਰ ਫ਼ਾਕੇ ਕੱਟਦੇ ਸਨ ਲੇਕਿਨ ਕਿਸੇ ਨੂੰ ਜ਼ਾਹਰ ਨਹੀਂ ਸਨ ਕਰਦੇ। ਫ਼ਾਕੇ ਦੀ ਹਾਲਤ ਵਿਚ ਵੀ ਸਬਰ-ਸ਼ੁਕਰ ਕਰਦੇ ਰਹਿੰਦੇ। ਆਪ ਦੇ ਘਰ ਵਿਚ ਕੋਈ ਦਸਤਰਖ਼ਾਨ, ਰਕੇਬੀ ਜਾਂ ਪਿਆਲਾ ਵੀ ਨਹੀਂ ਸੀ। ਆਪ ਕਿਸੇ ਤੋਂ ਨਜ਼ਰਾਨਾ ਕਬੂਲ ਨਹੀਂ ਸਨ ਕਰਦੇ। ਇਕ ਵਾਰ ਸੁਲਤਾਨ ਅਲਤਮਸ਼ ਨੇ ਆਪ ਨੂੰ ਨਜ਼ਰਾਨੇ ਦੇ ਤੌਰ 'ਤੇ ਕੁਝ ਅਸ਼ਰਫ਼ੀਆਂ ਭੇਟ ਕੀਤੀਆਂ ਪਰੰਤੂ ਆਪ ਨੇ ਉਹ ਵਾਪਸ ਕਰ ਦਿੱਤੀਆਂ। ਉਸ ਸਮੇਂ ਬਾਬਾ ਫ਼ਰੀਦ ਸ਼ਕਰਗੰਜ ਵੀ ਉਥੇ ਮੌਜੂਦ ਸਨ। ਆਪ ਨੇ ਕਿਹਾ ਕਿ ਮੇਰੇ ਪੀਰਾਂ ਨੇ ਕਦੇ ਇਹੋ ਜਿਹੀਆਂ ਚੀਜ਼ਾਂ ਕਬੂਲ ਨਹੀਂ ਕੀਤੀਆਂ। ਸੋ ਮੈਂ ਵੀ ਇਹ ਚੀਜ਼ਾਂ ਕਬੂਲ ਨਹੀਂ ਕਰ ਸਕਦਾ। ਅਗਰ ਅੱਜ ਮੈਂ ਤੁਹਾਡਾ ਇਹ ਨਜ਼ਰਾਨਾ ਕਬੂਲ ਕਰ ਲੈਂਦਾ ਹਾਂ ਤਾਂ ਕਿਆਮਤ ਦੇ ਦਿਨ ਉਨ੍ਹਾਂ ਨੂੰ ਕੀ ਮੂੰਹ ਦਿਖਾਵਾਂਗਾ।

ਆਪ ਮਖ਼ਲੂਕ ਤੋਂ ਕਿਨਾਰਾਕਸ਼ ਰਹਿੰਦੇ ਸਨ। ਬਾਬਾ ਫ਼ਰੀਦ ਜੀ ਫ਼ਰਮਾਉਂਦੇ ਹਨ ਕਿ ਹਜ਼ਰਤ ਕੁਤਬ ਸਾਹਿਬ ਕਿਸੇ ਨਾਲ ਕੋਈ ਸਰੋਕਾਰ ਨਹੀਂ ਰਖਦੇ ਸਨ। ਆਪ ਦੇ ਬਾਵਰਚੀਖਾਨੇ ਦਾ ਖ਼ਰਚ ਖ਼ੁਦਾ ਦੀ ਮਿਹਰ ਨਾਲ ਚੱਲਦਾ ਸੀ। ਕੋਈ ਮੁਸਾਫ਼ਿਰ ਜਾਂ ਜ਼ਰੂਰਤਮੰਦ ਕਦੇ ਵੀ ਆਪ ਦੇ ਦਰ ਤੋਂ ਖਾਲੀ ਹੱਥ ਨਹੀਂ ਜਾਂਦਾ ਸੀ। ਹਜ਼ਰਤ ਕੁਤਬ ਸਾਹਿਬ ਆਪਣਾ ਹਾਲ ਲੋਕਾਂ ਅੱਗੇ ਜ਼ਾਹਰ ਕਰਨਾ ਪਸੰਦ ਨਹੀਂ ਸਨ ਕਰਦੇ। ਆਪਣੀ ਬੰਦਗੀ ਅਤੇ ਤਪੱਸਿਆ ਨੂੰ ਛੁਪਾਈ ਰੱਖਦੇ ਸਨ। ਇਕ ਵਾਰ ਫ਼ਰੀਦ ਜੀ ਨੇ ਆਪ ਤੋਂ ਚਿੱਲਾ-ਕਸ਼ੀ ਦੀ ਇਜਾਜ਼ਤ ਮੰਗੀ ਤਾਂ ਆਪ ਨੇ ਮਨ੍ਹਾ ਕਰ ਦਿੱਤਾ ਤੇ ਕਿਹਾ ਕਿ ਅਜਿਹੀਆਂ ਗੱਲਾਂ ਨਾਲ ਸ਼ੋਹਰਤ ਹੁੰਦੀ ਹੈ ਅਤੇ ਫ਼ਕੀਰਾਂ

ਲਈ ਸ਼ੋਹਰਤ ਇਕ ਪ੍ਰਕਾਰ ਦੀ ਆਫ਼ਤ ਹੈ। ਸਾਡੇ ਪੀਰਾਂ ਨੇ ਕਦੇ ਅਜਿਹਾ ਨਹੀਂ ਕੀਤਾ।

ਆਪ ਨੂੰ ਸਮਅ ਦਾ ਬੇਹੱਦ ਸ਼ੌਕ ਸੀ। ਸਮਅ ਸਮੇਂ ਆਪ ਉਪਰ ਅਜਿਹੀ ਕੈਫ਼ੀਅਤ ਤਾਰੀ ਹੋ ਜਾਂਦੀ ਸੀ ਕਿ ਆਪ ਕਈ-ਕਈ ਦਿਨ ਬੇਖ਼ੁਦ ਅਤੇ ਬੇਹੋਸ਼ ਰਹਿੰਦੇ ਸਨ। ਬਾਜ਼ ਦਫ਼ਾ ਜਦੋਂ ਆਪ ਉੱਤੇ ਵਜਦ ਤਾਰੀ ਹੁੰਦਾ ਤਾਂ ਆਪ ਖੜੇ ਹੋ ਜਾਂਦੇ ਅਤੇ ਵਿਹੜੇ ਵਿਚ ਰਕਸ ਕਰਨ ਲੱਗਦੇ। ਨਮਾਜ਼ ਦੇ ਵਕਤ ਆਪ ਨੂੰ ਹੋਸ਼ ਆ ਜਾਂਦੀ ਅਤੇ ਫਿਰ ਪਹਿਲਾਂ ਵਰਗੀ ਹਾਲਤ ਤਾਰੀ ਹੋ ਜਾਂਦੀ। ਆਪ ਇਕ ਚੰਗੇ ਸ਼ਾਇਰ ਅਤੇ ਲੇਖਕ ਵੀ ਸਨ। ਜ਼ਬਤੁਲ ਹਕਾਈ, ਰਿਸਾਲਾ, ਮਸਨਵੀ ਅਤੇ ਆਪਦਾ ਇਕ ਦੀਵਾਨ ਵੀ ਪ੍ਰਾਪਤ ਹੈ।

ਹਜ਼ਰਤ ਕੁਤਬ ਸਾਹਿਬ ਫ਼ਰਮਾਇਆ ਕਰਦੇ ਸਨ ਕਿ ਕਿਸੇ ਮਰਦ ਦੀ ਕਮਾਲੀਅਤ ਚਾਰ ਚੀਜ਼ਾਂ ਤੋਂ ਪੈਦਾ ਹੁੰਦੀ ਹੈ—ਘੱਟ ਸੌਣਾ, ਘੱਟ ਬੋਲਣਾ, ਘੱਟ ਖਾਣਾ ਅਤੇ ਖ਼ਲਕਤ ਨਾਲ ਘੱਟ ਸੋਹਬਤ ਰੱਖਣੀ। ਬਾਬਾ ਫ਼ਰੀਦ ਨੂੰ ਮੁਖ਼ਾਤਿਬ ਹੋ ਕੇ ਇਕ ਵਾਰ ਆਪ ਨੇ ਫ਼ਰਮਾਇਆ, "ਐ ਦਰਵੇਸ਼! ਜਦੋਂ ਤਕ ਥੋੜ੍ਹਾ ਨਾ ਖਾਵੋਂ, ਘੱਟ ਨਾ ਸੌਂਵੋ, ਘੱਟ ਨਾ ਬੋਲੋ ਅਤੇ ਖ਼ਲਕਤ ਨਾਲ ਸੋਹਬਤ ਘੱਟ ਨਾ ਰੱਖੋ, ਦਰਵੇਸ਼ੀ ਹਰਗਿਜ਼ ਹਾਸਲ ਨਹੀਂ ਹੋਵੇਗੀ। ਇਸੇ ਤਰ੍ਹਾਂ ਰਜ਼ਾ ਦੇ ਸੰਕਲਪ ਬਾਰੇ ਇਕ ਦ੍ਰਿਸ਼ਟਾਂਤ ਦਿੰਦੇ ਹੋਏ ਆਪ ਫ਼ਰਮਾਉਂਦੇ ਹਨ, "ਹਜ਼ਰਤ ਯਹੀਆ ਅਲੈਹਿਸਲਾਮ ਦੀ ਗਰਦਨ ਉਪਰ ਮਆਜ਼ੀਨ ਨੇ ਛੁਰੀ ਰੱਖੀ ਅਤੇ ਕੱਟਣ ਲੱਗੇ। ਆਪ ਨੇ ਸ਼ਿੱਦਤੇ ਦਰਦ ਕਾਰਨ ਚਾਹਿਆ ਕਿ ਫ਼ਰਿਆਦ ਕਰਾਂ। ਉਸੇ ਸਮੇਂ ਜਿਬਰੀਲ ਅਲੈਹਿਸਲਾਮ ਆਪ ਦੇ ਪਾਸ ਆਏ ਅਤੇ ਕਿਹਾ ਕਿ ਅਲ੍ਹਾ ਤਾਅਲਾ ਫ਼ਰਮਾਉਂਦਾ ਹੈ, ਜੇ ਆਪ ਨੇ ਉਫ਼ ਵੀ ਕੀਤੀ ਤਾਂ ਆਪ ਦਾ ਨਾਮ ਪੈਗ਼ੰਬਰੀ ਦੇ ਦਰਜੇ ਤੋਂ ਖਾਰਿਜ ਕਰ ਦਿੱਤਾ ਜਾਵੇਗਾ। ਹਜ਼ਰਤ ਯਹੀਆ ਨੇ ਇਹ ਹੁਕਮ ਸੁਣ ਕੇ ਉਫ਼ ਤਕ ਨਾ ਕੀਤੀ ਅਤੇ ਨਿਹਾਇਤ ਸਬਰ ਨਾਲ ਆਪਣੀ ਜਾਨ ਨਿਛਾਵਰ ਕਰ ਦਿੱਤੀ। ਇਸੇ ਤਰ੍ਹਾਂ ਜਦੋਂ ਆਰਾ ਹਜ਼ਰਤ ਜ਼ਕਰੀਆ ਅਲੈਹਿਸਲਾਮ ਦੇ ਸਿਰ ਉੱਪਰ ਰਖਿਆ ਗਿਆ ਅਤੇ ਚੀਰਨ ਲੱਗੇ ਤਾਂ ਆਪ ਨੇ ਵੀ ਤਕਲੀਫ਼ ਕਰਨ ਆਹ ਕਰਨੀ ਚਾਹੀ ਸੀ। ਉਸ ਸਮੇਂ ਵੀ ਹਜ਼ਰਤ ਜਿਬਰੀਲ ਤਸ਼ਰੀਫ਼ ਲਿਆਏ ਸਨ ਅਤੇ ਅਲ੍ਹਾ ਦੀ ਮਰਜ਼ੀ ਦੱਸੀ ਸੀ। ਇਹ ਸੁਣ ਕੇ ਹਜ਼ਰਤ ਜ਼ਕਰੀਆ ਵੀ ਖ਼ਾਮੋਸ਼ ਰਹੇ ਸਨ।

ਹਜ਼ਰਤ ਕੁਤਬ ਸਾਹਿਬ ਦੱਸਿਆ ਕਰਦੇ ਸਨ ਕਿ ਰਾਬੀਆ ਬਸਰੀ ਉਪਰ ਜਿਸ ਦਿਨ ਕੋਈ ਮੁਸੀਬਤ ਆਉਂਦੀ ਸੀ ਤਾਂ ਉਹ ਬੜੀ ਖ਼ੁਸ਼ ਹੁੰਦੀ ਸੀ ਅਤੇ ਕਹਿੰਦੀ ਸੀ ਕਿ ਅਲ੍ਹਾ ਨੇ ਮੈਨੂੰ ਯਾਦ ਕੀਤਾ ਹੈ ਅਤੇ ਜਿਸ ਦਿਨ ਕੋਈ ਮੁਸੀਬਤ ਨਾ ਆਉਂਦੀ ਤਾਂ ਰੰਜੀਦਾ ਹੋ ਜਾਂਦੀ ਸੀ ਕਿ ਕੀ ਸਬਬ ਹੋਇਆ ਜੋ ਖ਼ੁਦਾ ਨੇ ਮੈਨੂੰ ਯਾਦ ਨਾ ਕੀਤਾ। (**ਫਵਾਇਦੁੱਸਾਲਿਕੀਨ**)

ਹਜ਼ਰਤ ਕੁਤਬ ਸਾਹਿਬ ਫ਼ਰਮਾਇਆ ਕਰਦੇ ਸਨ :

1. **ਆਰਿਫ਼**—ਆਰਿਫ਼ ਉਹ ਹੈ ਜੋ ਹਰ ਲਹਿਜਾ, ਹਰ ਲਮਹਾ ਉਸ ਉੱਤੇ ਅਜੀਬ ਵਿਸਮਾਦ ਛਾਇਆ ਰਹੇ। ਉਸ ਦੇ ਦਿਲ ਵਿਚ ਹਰ ਲਮਹੇ ਹਜ਼ਾਰਾਂ ਭੇਦ ਖੁਲ੍ਹਣ।

2. **ਮੁਹੱਬਤ**—ਜੋ ਸ਼ਖ਼ਸ ਮੁਹੱਬਤ ਦਾ ਦਾਅਵਾ ਕਰੇ ਅਤੇ ਤਕਲੀਫ਼ ਦੇ ਵਕਤ ਫ਼ਰਿਆਦ ਕਰੇ, ਉਹ ਮੁਹੱਬਤ ਦੇ ਕਾਬਲ ਨਹੀਂ ਹੈ।

3. **ਕਾਮਿਲ**—ਜੋ ਸ਼ਖ਼ਸ ਕਾਮਿਲ ਹੁੰਦਾ ਹੈ, ਉਹ ਕਦੇ ਕਿਸੇ ਦੋਸਤ ਦਾ ਰਾਜ਼ ਫਾਸ਼ ਨਹੀਂ ਕਰਦਾ।

4. **ਦਰਵੇਸ਼**—ਜੋ ਦਰਵੇਸ਼ ਦੁਨੀਆਂ ਨੂੰ ਦਿਖਾਣ ਲਈ ਚੰਗਾ ਲਿਬਾਸ ਪਹਿਨਦਾ ਹੈ, ਉਹ ਦਰਵੇਸ਼ ਨਹੀਂ ਬਲਕਿ ਇਕ ਡਾਕੂ ਹੈ। ਜੋ ਦਰਵੇਸ਼ ਸਰੀਰਕ ਖ਼ਾਹਿਸ਼ਾਂ ਦੇ ਕਾਰਨ ਪੇਟ ਭਰ ਕੇ ਖਾਣਾ ਖਾਂਦਾ ਹੈ, ਉਹ ਨਫ਼ਸਪ੍ਰਸਤ ਹੈ, ਦਰਵੇਸ਼ ਨਹੀਂ। ਦਰਵੇਸ਼ੀ ਰਾਹਤ ਨਹੀਂ ਬਲਕਿ ਦੁਨੀਆਂ ਦੀਆਂ ਮੁਸੀਬਤਾਂ ਵਿਚ ਮੁਬਤਿਲਾ ਰਹਿਣਾ ਹੈ।

5. **ਸਮਅ**—ਜੋ ਲਜ਼ਤ ਸਮਅ ਵਿਚ ਹੈ, ਉਹ ਕਿਸੇ ਦੂਸਰੀ ਚੀਜ਼ ਵਿਚ ਨਹੀਂ ਹੈ।

6. **ਆਦਾਬਿ ਮਜਲਿਸ**—ਮਜਲਿਸ ਵਿਚ ਜਦ ਜਾਉ, ਜਿਥੇ ਵੀ ਖਾਲੀ ਜਗ੍ਹਾ ਹੋਵੇ, ਬੈਠ ਜਾਉ।

7. **ਕਰਾਮਾਤ**—ਦਰ ਹਕੀਕਤ ਮਰਦ ਉਹੀ ਹੈ ਜੋ ਕਰਾਮਾਤ ਦੇ ਮਰਤਬੇ ਵਿਚ ਆਪਣੀ ਜ਼ਾਤ ਨੂੰ ਜ਼ਾਹਰ ਨਾ ਕਰੇ।

# ਸ਼ੇਖ਼ ਫ਼ਰੀਦ ਦੇ ਉੱਤਰਾਧਿਕਾਰੀ ਚਿਸ਼ਤੀ ਫ਼ਕੀਰ

ਸ਼ੇਖ਼ ਬਾਬਾ ਫ਼ਰੀਦ ਦੇ ਜੀਵਨ, ਬਾਣੀ ਅਤੇ ਸਿਖਿਆਵਾਂ ਦੇ ਪ੍ਰਭਾਵ ਨਾਲ ਚਿਸ਼ਤੀ ਸਿਲਸਿਲੇ ਵਿਚ ਬਹੁਤ ਸਾਰੇ ਔਲੀਆ ਅਤੇ ਫ਼ਕੀਰ ਪੈਦਾ ਹੋ ਗਏ, ਜਿਨ੍ਹਾਂ ਨੇ ਹਿੰਦੁਸਤਾਨ ਵਿਚ ਰੱਬੀ-ਪਿਆਰ ਦੇ ਸੰਦੇਸ਼ ਨੂੰ ਦੂਰ ਦੂਰ ਤਕ ਪਹੁੰਚਾ ਦਿੱਤਾ। ਇਕ ਸੂਫ਼ੀ ਗੁਰੂ ਅਤੇ ਉਸ ਦੇ ਸ਼ਾਗਿਰਦਾਂ ਦੇ ਦਰਮਿਆਨ ਪਰਸਪਰ ਰਿਸ਼ਤਾ ਬਹੁਤ ਗਹਿਰਾ ਅਤੇ ਨੇੜੇ ਦਾ ਹੋਇਆ ਕਰਦਾ ਸੀ। ਖ਼ਿਲਾਫ਼ਤਨਾਮੇ ਵਿਚ ਉਨ੍ਹਾਂ ਸਾਰੇ ਸ਼ਾਗਿਰਦਾਂ ਦੇ ਨਾਮ ਲਿਖੇ ਹੁੰਦੇ ਸਨ, ਜਿਨ੍ਹਾਂ ਨੂੰ ਗੁਰੂ ਆਪਣੇ ਦੁਆਰਾ ਥਾਪੇ ਹੋਏ ਖ਼ਲੀਫ਼ੇ ਸਮਝਦਾ ਸੀ। ਸ਼ੇਖ਼ ਫ਼ਰੀਦ ਜੀ ਦੇ ਖ਼ਿਲਾਫ਼ਤਨਾਮਿਆਂ ਉਪਰ ਮੌਲਾਨਾ ਬਦਰੁੱਦੀਨ ਇਸਹਾਕ ਅਤੇ ਸ਼ੇਖ਼ ਜਮਾਲੁਦੀਨ ਦੇ ਦਸਤਖ਼ਤ ਹੋਇਆ ਕਰਦੇ ਸਨ।

ਸ਼ੇਖ਼ ਫ਼ਰੀਦ ਜੀ ਦਾ ਇਕ ਆਪਣਾ ਭਰਿਆ-ਪੂਰਾ ਪਰਿਵਾਰ ਸੀ। ਆਪ ਦੇ ਪੰਜ ਪੁੱਤਰ ਅਤੇ ਤਿੰਨ ਧੀਆਂ ਸਨ। ਸਭ ਤੋਂ ਵੱਡਾ ਪੁੱਤਰ ਨਸੀਰੁਦੀਨ ਰੱਬ ਦੀ ਬੰਦਗੀ ਵਿਚ ਆਪਣਾ ਬਹੁਤਾ ਸਮਾਂ ਗੁਜ਼ਾਰਦਾ ਸੀ ਪਰੰਤੂ ਉਪਜੀਵਕਾ ਕਮਾਉਣ ਲਈ ਉਹ ਖੇਤੀਬਾੜੀ ਦਾ ਕੰਮ ਕਰਦਾ ਸੀ। (**ਸੀਅਰੁਲ ਔਲੀਆ**, 186) ਨਸੀਰੁਦੀਨ ਦਾ ਪੁੱਤਰ ਸ਼ੇਖ਼ ਕਮਾਲੁਦੀਨ ਇਕ ਬੜਾ ਪ੍ਰਸਿੱਧ ਸੂਫ਼ੀ ਫ਼ਕੀਰ ਬਣ ਗਿਆ ਸੀ। ਸ਼ੇਖ਼ ਬਾਬਾ ਫ਼ਰੀਦ ਦਾ ਦੂਜਾ ਪੁੱਤਰ ਸ਼ਹਾਬੁੱਦੀਨ, ਸ਼ੇਖ਼ ਨਿਜ਼ਾਮੁਦੀਨ ਔਲੀਆ ਦਾ ਬੜਾ ਕਰੀਬੀ ਸਾਥੀ ਰਿਹਾ। ਤੀਜਾ ਪੁੱਤਰ, ਬਦਰੁੱਦੀਨ ਸੁਲੇਮਾਨ, ਚਿਸ਼ਤੀ ਖ਼ਲੀਫ਼ੇ ਵਜੋਂ ਪ੍ਰਸਿੱਧ ਹੋਇਆ ਅਤੇ ਉਸ ਦਾ ਪੁੱਤਰ ਸ਼ੇਖ਼ ਅਲਾਉਦੀਨ ਵੀ ਸੁਲਤਾਨ ਅਲਾਉਦੀਨ ਖਿਲਜੀ ਦੇ ਜ਼ਮਾਨੇ ਵਿਚ ਇਕ ਵੱਡਾ ਸੂਫ਼ੀ ਫ਼ਕੀਰ ਬਣ ਚੁੱਕਾ ਸੀ। ਉਸ ਦੀ ਪ੍ਰਸਿੱਧੀ ਸੀਰੀਆ ਅਤੇ ਮਿਸਰ ਤਕ ਪਹੁੰਚ ਗਈ ਸੀ। ਸੁਲਤਾਨ ਮਹਿਮੂਦ ਬਿਨ ਤੁਗਲਕ ਉਸ ਦਾ ਮੁਰੀਦ ਸੀ। ਬਾਬਾ ਫ਼ਰੀਦ ਵਾਂਗ ਹੀ ਸ਼ੇਖ਼ ਅਲਾਉਦੀਨ ਨੇ ਵੀ ਆਪਣੀ ਸਾਰੀ ਜ਼ਿੰਦਗੀ ਰੱਬ ਦੀ ਬੰਦਗੀ, ਤਪ ਅਤੇ ਜ਼ੁਹਦ ਵਿਚ ਬਸਰ ਕੀਤੀ। ਬਾਬਾ ਫ਼ਰੀਦ ਜੀ ਆਪਣੇ ਚੌਥੇ ਪੁੱਤਰ ਨਿਜ਼ਾਮੁਦੀਨ ਨੂੰ ਬਹੁਤ ਲਾਡ ਕਰਦੇ ਸਨ। ਪਰੰਤੂ ਉਸ ਨੇ ਇਕ ਫ਼ਕੀਰ ਬਣਨ ਦੀ ਬਜਾਇ ਸਿਪਾਹੀ ਦਾ ਜੀਵਨ ਜਿਉਣ ਨੂੰ ਤਰਜੀਹ ਦਿੱਤੀ। ਉਹ ਬਲਬਨ ਦੀ ਫ਼ੌਜ ਵਿਚ ਭਰਤੀ ਹੋ ਗਿਆ। ਜਦੋਂ ਮੁਗਲਾਂ ਨੇ ਅਯੋਧਨ ਉੱਤੇ ਹਮਲਾ ਕੀਤਾ ਤਾਂ ਉਹ ਆਪਣੇ ਵਤਨ ਦੀ ਰਾਖੀ ਲਈ ਲੜਦਾ ਹੋਇਆ ਸ਼ਹੀਦ ਹੋ ਗਿਆ। ਬਾਬਾ ਜੀ ਦਾ ਪੰਜਵਾਂ ਪੁੱਤਰ ਸ਼ੇਖ਼ ਯਾਕੂਬ ਇਕ ਮਲਾਮਤੀ ਸੂਫ਼ੀ ਫ਼ਕੀਰ ਸੀ ਅਤੇ ਉਸ ਦੇ ਜੀਵਨ ਬਾਰੇ ਕੋਈ ਬਹੁਤਾ ਵਿਸਤਾਰ ਨਹੀਂ ਮਿਲਦਾ।

ਸ਼ੇਖ਼ ਬਾਬਾ ਫ਼ਰੀਦ ਜੀ ਦੀਆਂ ਧੀਆਂ ਵਿਚੋਂ ਸ਼ਰੀਫ਼ਾ ਸਭ ਤੋਂ ਵੱਡੀ ਸੀ। ਉਹ ਜਵਾਨੀ ਵਿਚ ਹੀ ਵਿਧਵਾ ਹੋ ਗਈ ਸੀ। ਉਸ ਨੇ ਦੋਬਾਰਾ ਸ਼ਾਦੀ ਨਹੀਂ ਕਰਵਾਈ ਅਤੇ ਆਪਣੀ ਬਾਕੀ ਜ਼ਿੰਦਗੀ ਰੱਬ ਦੀ ਇਬਾਦਤ ਵਿਚ ਬਿਤਾਈ। ਬਾਬਾ ਜੀ ਅਕਸਰ ਕਿਹਾ ਕਰਦੇ ਸਨ ਕਿ ਜੇ ਇਸਤ੍ਰੀਆਂ ਨੂੰ ਵੀ ਖ਼ਲੀਫ਼ਾ ਬਣ ਸਕਣ ਦਾ ਹੱਕ ਹੁੰਦਾ ਤਾਂ ਆਪ ਬੀਬੀ ਸ਼ਰੀਫ਼ਾ ਨੂੰ ਆਪਣਾ ਖ਼ਲੀਫ਼ਾ ਜ਼ਰੂਰ ਬਣਾ ਦਿੰਦੇ। ਆਪ ਦੀ ਦੂਜੀ ਧੀ ਬਾਰੇ ਕੋਈ ਖ਼ਾਸ ਵੇਰਵਾ ਨਹੀਂ ਮਿਲਦਾ।

ਤੀਜੀ ਧੀ ਬਾਬਾ ਫ਼ਰੀਦ ਜੀ ਦੇ ਇਕ ਵਿਸ਼ੇਸ਼ ਮੁਰੀਦ ਸ਼ੇਖ਼ ਬਦਰੁਦੀਨ ਇਸਹਾਕ ਨਾਲ ਵਿਆਹੀ ਹੋਈ ਸੀ।

ਬਾਬਾ ਫ਼ਰੀਦ ਜੀ ਦੇ ਬਹੁਤ ਸਾਰੇ ਖ਼ਲੀਫ਼ੇ ਸਨ ਪਰ 'ਸੀਅਰੁੱਲ ਔਲੀਆ' ਵਿਚ ਕੇਵਲ ਸੱਤ ਖ਼ਲੀਫ਼ਿਆਂ ਬਾਰੇ ਵਿਚਾਰ ਕੀਤੀ ਗਈ ਹੈ। ਖ਼ਲੀਫ਼ੇ ਚੁਣਨ ਦੀਆਂ ਕਈ ਵਿਧੀਆਂ ਸਨ ਅਤੇ ਇਨ੍ਹਾਂ ਵਿਧੀਆਂ ਦੁਆਰਾ ਹੀ ਇਨ੍ਹਾਂ ਖ਼ਲੀਫ਼ਿਆਂ ਦਾ ਰੁਤਬਾ ਤੈਅ ਹੁੰਦਾ ਸੀ। ਸਭ ਤੋਂ ਪ੍ਰਮੁੱਖ ਉਨ੍ਹਾਂ ਖ਼ਲੀਫ਼ਿਆਂ ਨੂੰ ਮੰਨਿਆ ਜਾਂਦਾ ਸੀ ਜਿਹੜੇ ਖ਼ੁਦਾ ਦੀ ਮਰਜ਼ੀ ਨਾਲ ਚੁਣੇ ਗਏ ਅਰਥਾਤ ਜਿਨ੍ਹਾਂ ਦੀ ਚੋਣ ਬਾਬਾ ਜੀ ਨੇ ਦੈਵੀ ਪ੍ਰੇਰਣਾ ਦੇ ਆਧਾਰ 'ਤੇ ਕੀਤੀ। ਇਨ੍ਹਾਂ ਨੂੰ ਰਹਿਮਾਨੀ ਖ਼ਲੀਫ਼ੇ ਕਿਹਾ ਜਾਂਦਾ ਸੀ। ਦੂਜੀ ਸ਼੍ਰੇਣੀ ਵਿਚ ਉਹ ਖ਼ਲੀਫ਼ੇ ਆਉਂਦੇ ਸਨ ਜਿਨ੍ਹਾਂ ਨੂੰ ਬਾਬਾ ਜੀ ਨੇ ਗੁਣਾਂ ਦੇ ਆਧਾਰ 'ਤੇ ਚੁਣਿਆ। ਤੀਜੀ ਸ਼੍ਰੇਣੀ ਉਨ੍ਹਾਂ ਖ਼ਲੀਫ਼ਿਆਂ ਦੀ ਹੈ ਜਿਨ੍ਹਾਂ ਦੀ ਚੋਣ ਬਾਬਾ ਜੀ ਨੇ ਆਪਣੇ ਹੋਰ ਭਗਤਾਂ ਮੁਰੀਦਾਂ ਦੇ ਕਹਿਣ 'ਤੇ ਕੀਤੀ। ਬਾਬਾ ਜੀ ਦਾ ਸਭ ਤੋਂ ਪ੍ਰਮੁੱਖ ਖ਼ਲੀਫ਼ਾ ਸ਼ੇਖ਼ ਨਿਜ਼ਾਮੁੱਦੀਨ ਔਲੀਆ ਸੀ।

ਸ਼ੇਖ਼ ਨਿਜ਼ਾਮੁੱਦੀਨ ਦਾ ਜਨਮ ਦਿੱਲੀ ਦੇ ਪੂਰਬ ਵਿਚ ਸਥਿਤ ਕਸਬੇ ਬਦਾਯੂੰ ਵਿਖੇ ਹੋਇਆ। ਸ਼ੇਖ਼ ਸਾਹਿਬ ਦੇ ਦਾਦਾ ਜਾਨ ਸੈਯਦ ਅਲੀ, ਬੁਖ਼ਾਰਾ ਤੋਂ ਬਦਾਯੂੰ ਵਿਖੇ ਲਗਪਗ 1238 ਈਸਵੀ ਪਹੁੰਚੇ ਸਨ। ਸ਼ੇਖ਼ ਨਿਜ਼ਾਮੁੱਦੀਨ ਦੇ ਅੱਬਾ ਜਾਨ ਆਪ ਨੂੰ ਪੰਜ ਵਰ੍ਹਿਆਂ ਦੀ ਬਾਲ ਅਵਸਥਾ ਵਿਚ ਹੀ ਸਦੀਵੀ ਵਿਛੋੜਾ ਦੇ ਗਏ ਸਨ। ਆਪ ਦੀ ਮਾਤਾ ਨੇ ਹੀ ਆਪ ਦੀ ਪੜ੍ਹਾਈ-ਲਿਖਾਈ ਦੀ ਯੋਗ ਵਿਵਸਥਾ ਕੀਤੀ। ਜਦ ਆਪ ਬਾਰ੍ਹਾਂ ਵਰ੍ਹਿਆਂ ਦੇ ਹੋਏ ਤਾਂ ਇਕ ਦਿਨ ਕੱਵਾਲੀ ਸੁਣਦੇ ਸਮੇਂ ਆਪ ਨੇ ਕੱਵਾਲਾਂ ਤੋਂ ਬਾਬਾ ਫ਼ਰੀਦ ਜੀ ਦਾ ਨਾਮ ਪਹਿਲੀ ਵਾਰ ਸੁਣਿਆ। ਕੱਵਾਲਾਂ ਤੋਂ ਬਾਬਾ ਜੀ ਦੇ ਜਮਾਅਤਖ਼ਾਨੇ ਦੀ ਤਾਰੀਫ਼ ਸੁਣ ਕੇ ਆਪ ਇਤਨੇ ਪ੍ਰਭਾਵਿਤ ਹੋਏ ਕਿ ਹਰ ਨਮਾਜ਼ ਤੋਂ ਬਾਅਦ ਆਪ ਬਾਬਾ ਜੀ ਦਾ ਨਾਮ ਲੈਣਾ ਨਹੀਂ ਭੁੱਲਦੇ ਸਨ। ਸੋਲ੍ਹਾਂ ਵਰ੍ਹੇ ਦੀ ਉਮਰ ਵਿਚ ਆਪ ਗਿਆਨ ਪ੍ਰਾਪਤੀ ਲਈ ਦਿੱਲੀ ਜਾ ਪਹੁੰਚੇ। ਇਥੇ ਆਪ ਨੇ ਸਖ਼ਤ ਮਿਹਨਤ ਕੀਤੀ ਅਤੇ ਇਕ ਕਾਜ਼ੀ ਦੇ ਅਹੁੱਦੇ ਦੀ ਪ੍ਰਾਪਤੀ ਲਈ ਅਧਿਐਨ ਪੂਰਾ ਕੀਤਾ ਪਰੰਤੂ ਸ਼ੇਖ਼ ਨਜੀਬੁੱਦੀਨ ਮੁਤਵੱਕਿਲ ਨੇ ਸਲਾਹ ਦਿੱਤੀ ਕਿ ਕਾਜ਼ੀ ਬਣ ਕੇ ਜੀਵਨ ਬਸਰ ਕਰਨ ਦੀ ਬਜਾਇ ਦਰਵੇਸ਼ੀ ਦਾ ਮਾਰਗ ਚੁਣੋ। ਸੋ ਆਪ 1257-58 ਵਿਚ ਅਜੋਧਨ ਵੱਲ ਚਲੇ ਗਏ ਅਤੇ ਬਾਬਾ ਫ਼ਰੀਦ ਜੀ ਦੇ ਜਮਾਅਤਖ਼ਾਨੇ ਵਿਚ ਜਾ ਪਹੁੰਚੇ। ਉਥੇ ਸ਼ੇਖ਼ ਨਿਜ਼ਾਮੁੱਦੀਨ ਦਾ ਮੁੰਡਨ ਕਰਨ ਤੋਂ ਪਿੱਛੋਂ ਉਨ੍ਹਾਂ ਨੂੰ ਸੂਫ਼ੀ ਆਦਰਸ਼ਾਂ 'ਤੇ ਚੱਲਣ ਦੀ ਪ੍ਰੇਰਣਾ ਦਿੱਤੀ ਗਈ। (**ਫ਼ਵਾਇਦੁਲ ਫ਼ਵਾਦ**, ਪੰਨਾ 34) ਸ਼ੇਖ਼ ਨਿਜ਼ਾਮੁੱਦੀਨ ਬਾਬਾ ਫ਼ਰੀਦ ਜੀ ਪਾਸ ਤਿੰਨ ਵਾਰ ਦਿੱਲੀ ਤੋਂ ਅਜੋਧਨ ਵਿਖੇ ਗਏ। 29 ਜੂਨ 1265 ਨੂੰ ਬਾਬਾ ਜੀ ਨੇ ਸ਼ੇਖ਼ ਨਿਜ਼ਾਮੁੱਦੀਨ ਨੂੰ ਖ਼ਿਲਾਫ਼ਤ-ਨਾਮਾ ਪ੍ਰਦਾਨ ਕਰ ਦਿੱਤਾ। ਇਸ ਵਿਚ ਲਿਖਿਆ ਸੀ ਕਿ ਨਿਜ਼ਾਮੁੱਦੀਨ ਨੇ ਬਾਬਾ ਜੀ ਕੋਲੋਂ ਪੂਰੀ ਵਿਦਿਆ ਪ੍ਰਾਪਤ ਕਰ ਲਈ ਹੈ ਅਤੇ ਹੁਣ ਉਸ ਨੂੰ ਇਸ ਵਿਦਿਆ ਦੇ ਪ੍ਰਚਾਰ ਦੇ ਪ੍ਰਸਾਰ ਦਾ ਅਧਿਕਾਰ ਦਿੱਤਾ ਜਾਂਦਾ ਹੈ। ਬਾਬਾ ਜੀ ਨੇ ਆਪ ਨੂੰ ਆਸ਼ੀਰਵਾਦ ਦਿੰਦੇ ਹੋਇਆਂ ਕਿਹਾ ਕਿ ਤੂੰ ਇਕ ਅਜਿਹਾ ਘਣਾ ਬਿਰਛ ਬਣੇਗਾ ਜਿਸ ਦੀ ਛਾਂ ਹੇਠ ਦੂਰ ਦੂਰ ਤੋਂ ਆਉਣ ਵਾਲੇ ਯਾਤਰੀ ਬਿਸਰਾਮ ਕਰਨਗੇ। ਮੈਂ ਤੈਨੂੰ ਆਪਣਾ ਸਾਰਾ ਗਿਆਨ ਅੱਜ ਹੀ ਅਰਪਣ ਕਰਦਾ ਹਾਂ ਕਿਉਂਕਿ ਮੇਰੇ ਅੰਤ ਸਮੇਂ ਤੂੰ ਮੇਰੇ ਕੋਲ ਮੌਜੂਦ ਨਹੀਂ ਹੋਵੇਂਗਾ।

ਸ਼ੇਖ਼ ਬਾਬਾ ਫ਼ਰੀਦ ਜੀ ਦੇ ਕੁਝ ਹੋਰ ਮੁਰੀਦਾਂ ਅਤੇ ਖ਼ਲੀਫ਼ਿਆਂ ਵਿਚ ਸ਼ੇਖ਼ ਨਜੀਬੁੱਦੀਨ

ਮੁਤਵੱਕਿਲ ਦਾ ਨਾਮ ਸਭ ਤੋਂ ਪਹਿਲਾਂ ਲਿਆ ਜਾਂਦਾ ਹੈ। ਆਪ ਬਾਬਾ ਜੀ ਦੇ ਛੋਟੇ ਭਰਾ ਸਨ ਅਤੇ ਦਿੱਲੀ ਵਿਖੇ ਰਹਿੰਦੇ ਸਨ। ਆਪ ਇਕ ਚਿੰਤਕ ਸਨ ਅਤੇ ਪੁਸਤਕਾਂ ਨੂੰ ਬਹੁਤ ਪਿਆਰ ਕਰਦੇ ਸਨ। ਉਨ੍ਹਾਂ ਪਾਸ 'ਅਵਾਰਿਫ਼-ਉਲ-ਮੁਆਰਿਫ਼' ਦੀ ਇਕ ਬਹੁਤ ਸ਼ੁੱਧ ਕਾਪੀ ਸੀ। ਆਪ ਦੀ ਇੱਛਾ ਸੀ ਕਿ 'ਜਮਾਇਉਲ ਹਿਕਾਯਤ' ਦੀ ਇਕ ਕਾਪੀ ਵੀ ਪ੍ਰਾਪਤ ਕੀਤੀ ਜਾਵੇ ਪਰ ਆਪ ਪਾਸ ਕਾਤਬ ਨੂੰ ਦੇਣ ਲਈ ਪੈਸੇ ਨਹੀਂ ਸਨ। ਹੋਰ ਤਾਂ ਹੋਰ ਆਪ ਇਤਨੇ ਗ਼ਰੀਬ ਸਨ ਕਿ ਕਾਗ਼ਜ਼ ਤਕ ਵੀ ਨਹੀਂ ਖ਼ਰੀਦ ਸਕਦੇ ਸਨ।

ਇਹ ਮੰਨਿਆ ਜਾਂਦਾ ਹੈ ਕਿ ਆਪ ਨੇ ਇਕ ਮਸੀਤ ਦੇ ਇਮਾਮ ਵਜੋਂ ਕੋਈ ਨੌਕਰੀ ਪ੍ਰਵਾਨ ਕਰ ਲਈ ਸੀ। ਇਹ ਮਸੀਤ ਕਿਸੇ ਤੁਰਕ ਅਫ਼ਸਰ ਨੇ ਬਣਾਈ ਸੀ ਪਰ ਜਦ ਇਸ ਅਫ਼ਸਰ ਨੇ ਆਪਣੀ ਬੇਟੀ ਦੀ ਸ਼ਾਦੀ 'ਤੇ ਬਹੁਤ ਜ਼ਿਆਦਾ ਰਕਮ ਖ਼ਰਚ ਦਿੱਤੀ ਤਾਂ ਸ਼ੇਖ਼ ਸਾਹਿਬ ਨੇ ਉਸ ਦੀ ਮੁਲਾਜ਼ਮਤ ਛੱਡ ਦਿੱਤੀ। ਇਸ ਕਾਰਨ ਸ਼ੇਖ਼ ਸਾਹਿਬ ਦੀ ਗ਼ਰੀਬੀ ਹੋਰ ਵੀ ਵੱਧ ਗਈ। ਇਕ ਵਾਰ ਈਦ ਦੇ ਦਿਨ ਆਪ ਮਸੀਤ ਵਿਚ ਨਮਾਜ਼ ਅਦਾ ਕਰ ਕੇ ਵਾਪਸ ਆ ਰਹੇ ਸਨ ਕਿ ਆਪ ਦੇ ਬਹੁਤ ਸਾਰੇ ਸ਼ਰਧਾਲੂ ਕਦਮਬੋਸੀ ਲਈ ਜਮ੍ਹਾ ਹੋ ਗਏ। ਕੁਝ ਦਰਵੇਸ਼ ਅਤੇ ਕਲੰਦਰ ਇਹ ਨਜ਼ਾਰਾ ਵੇਖ ਰਹੇ ਸਨ। ਉਨ੍ਹਾਂ ਸੋਚਿਆ ਕਿ ਇਹ ਸ਼ਖ਼ਸ ਕੋਈ ਬਹੁਤ ਵੱਡਾ (ਅਮੀਰ) ਆਦਮੀ ਹੋਵੇਗਾ। ਸੋ ਉਹ ਖ਼ਾਤਰਦਾਰੀ ਕਰਵਾਉਣ ਲਈ ਸ਼ੇਖ਼ ਸਾਹਿਬ ਦੇ ਨਾਲ ਹੀ ਉਨ੍ਹਾਂ ਦੇ ਘਰ ਨੂੰ ਹੋ ਤੁਰੇ। ਪਰ ਸ਼ੇਖ਼ ਸਾਹਿਬ ਦੇ ਘਰ ਵਿਚ ਤਾਂ ਖਾਣ ਨੂੰ ਕੋਈ ਚੀਜ਼ ਵੀ ਨਹੀਂ ਸੀ। ਕੋਈ ਅਜਿਹੀ ਵਸਤੂ ਨਹੀਂ ਸੀ ਜਿਸ ਨੂੰ ਵੇਚ ਕੇ ਕੁਝ ਪੈਸੇ ਵੱਟੇ ਜਾ ਸਕਣ। ਸ਼ੇਖ਼ ਸਾਹਿਬ ਨੇ ਇਕ ਪਾਣੀ ਦਾ ਗਿਲਾਸ ਲਿਆ ਅਤੇ ਉਨ੍ਹਾਂ ਦਰਵੇਸ਼ਾਂ ਦੇ ਸਾਹਮਣੇ ਜਾ ਖੜੇ ਹੋਏ। ਇਹ ਦਰਵੇਸ਼ ਵੀ ਸਭ ਕੁਝ ਸਮਝ ਚੁੱਕੇ ਸਨ। ਉਨ੍ਹਾਂ ਨੇ ਪਾਣੀ ਦਾ ਇਕ ਘੁੱਟ ਭਰਿਆ ਅਤੇ ਸ਼ੇਖ਼ ਸਾਹਿਬ ਦੀਆਂ ਦੁਆਵਾਂ ਨਾਲ ਮਾਲਾਮਾਲ ਹੋ ਕੇ ਤੁਰ ਗਏ। ਸ਼ੇਖ਼ ਨਜੀਬੁੱਦੀਨ ਬਾਬਾ ਫ਼ਰੀਦ ਜੀ ਨੂੰ ਮਿਲਣ ਵਾਸਤੇ ਲਗਪਗ ਉੱਨੀ ਵਾਰ ਆਏ ਅਤੇ ਹਰ ਵਾਰ ਉਨ੍ਹਾਂ ਇਹੀ ਦੁਆ ਮੰਗੀ ਕਿ ਖ਼ੁਦਾ ਉਨ੍ਹਾਂ ਨੂੰ ਇਕ ਵਾਰ ਫੇਰ ਅਜੋਧਨ ਵਿਖੇ ਲੈ ਕੇ ਆਏ। ਆਪ ਬਾਬਾ ਫ਼ਰੀਦ ਜੀ ਦੇ ਅਕਾਲ ਚਲਾਣੇ ਤੋਂ ਕੁਝ ਮਹੀਨੇ ਪਹਿਲਾਂ ਅੱਖਾਂ ਮੀਟ ਗਏ ਸਨ। ਸੁਲਤਾਨ ਮੁਹੰਮਦ ਬਿਨ ਤੁਗ਼ਲਕ ਨੇ ਆਪ ਦੀ ਕਬਰ ਉੱਤੇ ਇਕ ਮਕਬਰਾ ਵੀ ਬਣਵਾਇਆ।

ਬਾਬਾ ਫਰੀਦ ਜੀ ਦੇ ਪ੍ਰਸਿੱਧ ਖ਼ਲੀਫ਼ਿਆਂ ਵਿਚ ਮੌਲਾਨਾ ਬਦਰੁੱਦੀਨ ਦਾ ਨਾਮ ਵੀ ਲਿਆ ਜਾਂਦਾ ਹੈ। ਆਪ ਬਾਬਾ ਜੀ ਦੇ ਜਮਾਅਤਖ਼ਾਨਾ ਦੇ ਪ੍ਰਬੰਧਕ ਸਨ ਅਤੇ ਬਾਬਾ ਜੀ ਦੇ ਜੁਆਈ ਵੀ ਸਨ। ਮੌਲਾਨਾ ਬਦਰੁੱਦੀਨ ਦੀ ਅਧਿਐਨ ਵਿਚ ਬਹੁਤ ਰੁਚੀ ਸੀ। ਬਾਬਾ ਫ਼ਰੀਦ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਆਪ ਜਮਾਅਤਖ਼ਾਨਾ ਛੱਡ ਗਏ ਅਤੇ ਇਕ ਮਸੀਤ ਵਿਚ ਜਾ ਕੇ ਤਾਲਿਬ-ਇਲਮਾਂ ਨੂੰ ਕੁਰਾਨ ਦੀ ਸਿਖਿਆ ਦੇਣ ਲੱਗੇ। ਅਮੀਰ ਖ਼ਵੁਰਦ ਮੌਲਾਨਾ ਜੀ ਦੇ ਸ਼ਾਗਿਰਦਾਂ ਵਿਚੋਂ ਹੀ ਇਕ ਸਨ। ਆਪ ਅਤਿਅੰਤ ਭਾਵੁਕ ਵਿਅਕਤੀ ਸਨ ਅਤੇ ਆਪ ਦੀਆਂ ਅੱਖਾਂ ਸਦਾ ਅੱਥਰੂਆਂ ਨਾਲ ਛਲਕਦੀਆਂ ਰਹਿੰਦੀਆਂ ਸਨ। ਆਮ ਤੌਰ ਤੇ 'ਤੇ ਆਪ ਬਾਬਾ ਜੀ ਦੇ ਸਲੋਕਾਂ ਦਾ ਗਾਇਨ ਕਰਦੇ ਰਹਿੰਦੇ ਸਨ। ਗਾਉਂਦੇ ਗਾਉਂਦੇ ਰੋਣ ਲੱਗਦੇ। ਆਪ ਬਾਬਾ ਜੀ ਤੋਂ ਥੋੜ੍ਹੀ ਦੇਰ ਬਾਅਦ ਹੀ ਚਲਾਣਾ ਕਰ ਗਏ।

ਬਾਬਾ ਫ਼ਰੀਦ ਜੀ ਦਾ ਸਭ ਤੋਂ ਪੁਰਾਣਾ ਸ਼ਾਗਿਰਦ ਹਾਂਸੀ ਦੇ ਸ਼ੇਖ਼ ਜਮਾਲੁੱਦੀਨ ਨੂੰ ਮੰਨਿਆ ਜਾਂਦਾ ਹੈ। ਉਹ ਇਕ ਵਿਦਵਾਨ ਅਤੇ ਕਵੀ ਸੀ। ਸੂਫ਼ੀ ਬਣਨ ਤੋਂ ਪਹਿਲਾਂ ਉਹ ਬਹੁਤ ਵੱਡਾ

ਜਾਗੀਦਾਰ ਸੀ। ਬਾਬਾ ਫ਼ਰੀਦ ਜੀ ਦਾ ਮੁਰੀਦ ਬਣਨ ਦੇ ਅਰਥ ਸਨ, ਸਾਰੀ ਜਾਇਦਾਦ ਲੋੜਵੰਦਾਂ ਵਿਚ ਵੰਡ ਦਿਉ ਅਤੇ ਆਪ ਗ਼ਰੀਬੀ ਦਾ ਜੀਵਨ ਬਿਤਾਉਣ ਲੱਗੋ। ਬਾਬਾ ਫ਼ਰੀਦ ਜੀ ਨੇ ਆਪ ਦੀ ਵਡਿਆਈ ਨੂੰ ਦੇਖ ਕੇ ਉਨ੍ਹਾਂ ਨੂੰ ਖ਼ਿਲਾਫ਼ਤਨਾਮਾ ਜਾਰੀ ਕਰਨ ਦਾ ਅਧਿਕਾਰ ਵੀ ਦਿੱਤਾ ਹੋਇਆ ਸੀ। ਉਨ੍ਹਾਂ ਨੇ ਦੋ ਪੁਸਤਕਾਂ ਵੀ ਰਚੀਆਂ। ਇਕ ਅਰਬੀ ਵਿਚ ਜਿਸ ਦਾ ਨਾਮ ਹੈ 'ਮੁਲਹਿਮਤ'-ਇਸ ਵਿਚ ਸੂਫ਼ੀਵਾਦ ਦੇ ਪ੍ਰਸਿੱਧ ਸੂਤਰ ਹਨ ਅਤੇ ਦੂਸਰੀ ਪੁਸਤਕ 'ਦੀਵਾਨ' ਉਨ੍ਹਾਂ ਨੇ ਫ਼ਾਰਸੀ ਵਿਚ ਲਿਖੀ। ਸ਼ੇਖ਼ ਜਮਾਲੁੱਦੀਨ ਨਾਲ ਆਪਣੀ ਬੇਪਨਾਹ ਮੁਹੱਬਤ ਕਰ ਕੇ ਹੀ ਬਾਬਾ ਫ਼ਰੀਦ ਜੀ ਲਗਪਗ ਬਾਰ੍ਹਾਂ ਵਰ੍ਹੇ ਹਾਂਸੀ ਵਿਚ ਟਿਕੇ ਰਹੇ। ਬਾਬਾ ਜੀ ਕਿਹਾ ਕਰਦੇ ਸਨ ਕਿ ਸ਼ੇਖ਼ ਜਮਾਲੁੱਦੀਨ ਉਨ੍ਹਾਂ ਦਾ ਜਮਾਲ ਹੁਸਨ ਸਨ। ਜਦੋਂ ਬਾਬਾ ਜੀ ਅਜੋਧਨ ਚਲੇ ਗਏ ਤਾਂ ਸ਼ੇਖ਼ ਸਾਹਿਬ ਅਕਸਰ ਹੀ ਜ਼ਿਆਰਤ ਲਈ ਉਨ੍ਹਾਂ ਪਾਸ ਪਹੁੰਚਦੇ ਸਨ। ਪਰ ਜਦ ਸ਼ੇਖ਼ ਸਾਹਿਬ ਬਹੁਤ ਬਜ਼ੁਰਗ ਹੋ ਗਏ ਤਾਂ ਆਪ ਆਪਣੀ ਇਕ ਦਾਸੀ ਨੂੰ ਬਾਬਾ ਜੀ ਪਾਸ ਸਿਖਿਆ ਅਤੇ ਸੰਦੇਸ਼ ਪ੍ਰਾਪਤ ਕਰਨ ਲਈ ਭੇਜਿਆ ਕਰਦੇ ਸਨ। ਸ਼ੇਖ਼ ਜਮਾਲੁੱਦੀਨ ਦੀ ਮ੍ਰਿਤੂ ਉਪਰੰਤ ਬਾਬਾ ਜੀ ਨੇ ਸ਼ੇਖ਼ ਸਾਹਿਬ ਦੇ ਸਪੁੱਤਰ, ਜੋ ਅਜੇ ਚੜ੍ਹਦੀ ਜਵਾਨੀ ਵਿਚ ਹੀ ਸੀ, ਨੂੰ ਆਪਣਾ ਖ਼ਲੀਫ਼ਾ ਨਿਯੁਕਤ ਕਰ ਲਿਆ।

ਬਾਬਾ ਜੀ ਦੇ ਇਕ ਹੋਰ ਮੁਰੀਦ ਸ਼ੇਖ਼ ਆਰਿਫ਼ ਦਾ ਨਾਮ ਵੀ ਕਈ ਪੁਸਤਕਾਂ ਵਿਚ ਆਇਆ ਹੈ। ਬਾਬਾ ਜੀ ਨੇ ਉਸ ਨੂੰ ਖ਼ਲੀਫ਼ਾ ਬਣਾ ਕੇ ਸਿੰਧ ਵਿਚ ਭੇਜਿਆ ਸੀ। ਉਹ 'ਉਚ' ਅਤੇ 'ਮੁਲਤਾਨ' ਦਾ ਇਮਾਮ ਵੀ ਬਣਿਆ ਰਿਹਾ। (**ਫ਼ਵਾਇਦੁਲ ਫ਼ਵਾਦ**, ਪੰਨਾ 229) ਇਸੇ ਤਰ੍ਹਾਂ ਬਾਬਾ ਜੀ ਨੇ ਖ਼ਲੀਫ਼ਿਆਂ ਵਿਚ ਸ਼ੇਖ਼ ਅਲਾਉਦੀਨ ਅਲੀ ਬਿਨ ਅਹਿਮਦ ਦਾ ਨਾਮ ਵੀ ਆਉਂਦਾ ਹੈ, ਜਿਸ ਨੇ ਚਿਸ਼ਤੀ ਸਿਲਸਿਲੇ ਦੀ ਸਾਬਰੀ ਸ਼ਾਖ਼ ਦੀ ਬੁਨਿਆਦ ਰੱਖੀ। 'ਸੀਅਰੁਲ ਔਲੀਆ' ਅਨੁਸਾਰ ਉਹ ਇਕ ਪਹੁੰਚਿਆ ਹੋਇਆ ਦਰਵੇਸ਼ ਸੀ ਅਤੇ ਅਧਿਆਤਮਕ ਖੇਤਰ ਵਿਚ ਉਸ ਦੀਆਂ ਪ੍ਰਾਪਤੀਆਂ ਬੜੀਆਂ ਵਿਸ਼ੇਸ਼ ਸਨ। ਬਾਅਦ ਵਿਚ ਸ਼ੇਖ਼ ਅਹਿਮਦ ਅਬਦੁੱਲ ਹੱਕ ਦੀ ਲੋਕਪ੍ਰਿਯਤਾ ਕਾਰਨ ਸਾਬਰੀ ਮਤਿ ਵੀ ਕਾਫ਼ੀ ਪ੍ਰਸਿੱਧੀ ਕਰ ਗਿਆ।

ਪਰ ਜਿਵੇਂ ਕਿ ਸਭ ਨੂੰ ਪਤਾ ਹੀ ਹੈ, ਸ਼ੇਖ਼ ਨਿਜ਼ਾਮੁਦੀਨ ਔਲੀਆ ਬਾਬਾ ਜੀ ਦੇ ਮੁਰੀਦਾਂ ਵਿਚੋਂ ਸਭ ਤੋਂ ਵੱਧ ਪ੍ਰਸਿੱਧ ਹੋਏ। ਬਲਬਨ ਦੀ ਮੌਤ ਉਪਰੰਤ ਦਿੱਲੀ ਵਿਚ ਬਹੁਤ ਸਾਰੀ ਰਾਜਨੈਤਿਕ ਉਥਲ-ਪੁਥਲ ਅਤੇ ਗੜਬੜ ਪੈਦਾ ਹੋ ਗਈ ਸੀ। ਬਲਬਨ ਦੇ ਵਾਰਿਸ ਮੁਈਜ਼ੁਦੀਨ ਕੈਕਾਬਾਦ ਨੇ ਗਿਆਸਪੁਰ ਨੂੰ ਆਪਣੀ ਰਾਜਧਾਨੀ ਬਣਾ ਲਿਆ ਸੀ ਜਿਸ ਕਾਰਨ ਇਥੇ ਬਹੁਤ ਚਹਿਲ-ਪਹਿਲ ਰਹਿਣ ਲੱਗੀ ਸੀ। ਸ਼ੇਖ਼ ਨਿਜ਼ਾਮੁੱਦੀਨ, ਜੋ ਕੁਝ ਸਮਾਂ ਪਹਿਲਾਂ ਦਿੱਲੀ ਨੂੰ ਛੱਡ ਕੇ ਇਥੇ ਰਹਿਣ ਲੱਗੇ ਸਨ, ਇਥੋਂ ਤੁਰ ਜਾਣ ਬਾਰੇ ਸੋਚਣ ਲੱਗੇ। ਮੁਈਜ਼ੁੱਦੀਨ ਦੇ ਉਤਰਾਧਿਕਾਰੀ ਜਲਾਲੁਦੀਨ ਖਿਲਜੀ ਨੂੰ ਇਸ ਗੱਲ ਬਾਰੇ ਪਤਾ ਚਲਿਆ ਤਾਂ ਉਨ੍ਹਾਂ ਸ਼ੇਖ਼ ਸਾਹਿਬ ਨੂੰ ਉਥੇ ਹੀ ਰਹਿਣ ਬਾਰੇ ਬੇਨਤੀ ਕੀਤੀ। ਅਲਾਉਦੀਨ ਖਿਲਜੀ ਦੇ ਰਾਜ ਪ੍ਰਬੰਧ ਅਧੀਨ ਗਿਆਸਪੁਰ ਦਿੱਲੀ ਦੀ ਇਕ ਖ਼ੁਸ਼ਹਾਲ ਬਸਤੀ ਦਾ ਰੂਪ ਧਾਰਣ ਕਰ ਗਿਆ। ਕੀ ਅਮੀਰ, ਕੀ ਗ਼ਰੀਬ, ਹਰ ਤਰ੍ਹਾਂ ਦੇ ਲੋਕ ਸ਼ੇਖ਼ ਸਾਹਿਬ ਦੇ ਸ਼ਰਧਾਲੂ ਬਣ ਗਏ। ਦਿੱਲੀ ਤੋਂ ਗਿਆਸਪੁਰ ਦੇ ਰਾਹ ਵਿਚ ਬਹੁਤ ਸਾਰੀਆਂ ਕੋਠੜੀਆਂ ਅਤੇ ਖੂਹਾਂ ਦਾ ਨਿਰਮਾਣ ਕੀਤਾ ਗਿਆ ਤਾਂ ਜੋ ਯਾਤਰੀ ਲੋਕ ਸੁਖ-ਸੁਵਿਧਾ ਨਾਲ ਯਾਤਰਾ ਕਰ ਸਕਣ। ਸੁਲਤਾਨ ਅਲਾਉਦੀਨ ਖਿਲਜੀ ਖ਼ੁਦ ਸ਼ੇਖ਼ ਸਾਹਿਬ ਦਾ ਅਨਿੰਨ ਭਗਤ ਸੀ। ਅਲਾਉਦੀਨ ਤੋਂ ਪਿੱਛੋਂ ਸੁਲਤਾਨ ਮੁਬਾਰਕ ਸ਼ਾਹ ਦਿੱਲੀ

ਤੇ ਤਖ਼ਤ 'ਤੇ ਬੈਠਾ। ਉਹ ਸ਼ੇਖ਼ ਸਾਹਿਬ ਦਾ ਵਿਰੋਧੀ ਬਣ ਗਿਆ। ਉਸ ਨੇ ਹੁਕਮ ਦਿੱਤਾ ਕਿ ਸ਼ੇਖ਼ ਸਾਹਿਬ ਉਸ ਦੁਆਰਾ ਤਾਮੀਰ ਕੀਤੀ ਮਸਜਿਦ ਵਿਚ ਆ ਕੇ ਨਮਾਜ਼ ਅਦਾ ਕਰਨ। ਇਸ ਮੰਤਵ ਲਈ ਉਸ ਨੇ ਸ਼ੇਖ਼ ਸਾਹਿਬ ਦੁਆਰਾ ਉਸ ਦੁਆਰਾ ਤਾਮੀਰ ਕੀਤੀ ਮਸਜਿਦ ਵਿਚ ਆ ਕੇ ਨਮਾਜ਼ ਅਦਾ ਕਰਨ। ਇਸ ਮੰਤਵ ਲਈ ਉਸ ਨੇ ਸ਼ੇਖ਼ ਸਾਹਿਬ ਨੂੰ ਇਕ ਮਹੀਨੇ ਦਾ ਸਮਾਂ ਦਿੱਤਾ। ਪਰ ਉਹ ਮਹੀਨਾ ਬੀਤਣ ਤੋਂ ਸਿਰਫ਼ ਇਕ ਦਿਨ ਪਹਿਲਾਂ ਕਤਲ ਹੋ ਗਿਆ। ਗਿਆਸੁਦੀਨ ਤੁਗ਼ਲਕ ਨੇ ਵੀ ਸ਼ੇਖ਼ ਸਾਹਿਬ ਪ੍ਰਤੀ ਆਪਣੇ ਮਨ ਵਿਚ ਖਾਰ ਰੱਖੀ। ਇਸ ਗੱਲ ਦਾ ਲਾਭ ਉਠਾਉਣ ਲਈ ਕੁਝ ਹੋਰ ਸੂਫ਼ੀਆਂ ਤੇ ਫ਼ਕੀਰਾਂ ਨੇ ਵੀ ਬਾਦਸ਼ਾਹ ਦੇ ਕੰਨ ਭਰਨੇ ਸ਼ੁਰੂ ਕਰ ਦਿੱਤੇ। ਉਨ੍ਹਾਂ ਇਹ ਇਲਜ਼ਾਮ ਲਗਾਇਆ ਕਿ ਸ਼ੇਖ਼ ਸਾਹਿਬ 'ਸਮਾਅ' ਵਿਚ ਦਿਲਚਸਪੀ ਲੈਂਦੇ ਹਨ ਅਤੇ ਇਹ ਗੱਲ ਇਸਲਾਮ ਦੇ ਵਿਰੁੱਧ ਹੈ। ਉਨ੍ਹਾਂ ਨੇ ਢਾਈ ਸੌ ਦੇ ਲਗਪਗ ਇਸਲਾਮੀ ਉਲੇਮਾ (ਵਿਦਵਾਨਾਂ) ਦਾ ਇਕ ਇਕੱਠ ਬੁਲਾਇਆ। ਜਿਸ ਵਿਚ 'ਸਮਾਅ' ਅਤੇ 'ਇਸਲਾਮ' ਦੇ ਪਰਸਪਰ ਸੰਬੰਧਾਂ ਬਾਰੇ ਵਾਦ-ਵਿਵਾਦ ਛਿੜਿਆ। ਮੌਲਾਨਾ ਫ਼ਕਰੁੱਦੀਨ ਜ਼ੁੱਗਦੀ ਅਤੇ ਮੌਲਾਨਾ ਅਲਾਮੁਦੀਨ ਨੇ ਆਪਣੇ ਵਿਚਾਰਾਂ ਦੁਆਰਾ ਇਹ ਸਿੱਧ ਕਰ ਦਿੱਤਾ ਕਿ 'ਸਮਾਅ' ਦੇ ਵਿਰੁੱਧ ਕੋਈ ਫ਼ਤਵਾ ਨਹੀਂ ਦਿੱਤਾ ਜਾ ਸਕਦਾ ਅਤੇ ਮੱਕਾ, ਮਦੀਨਾ, ਮਿਸਰ, ਸੀਰੀਆ ਆਦਿਕ ਸਥਾਨਾਂ 'ਤੇ ਸੂਫ਼ੀ ਲੋਕ 'ਸਮਾਅ' ਵਿਚ ਆਸਥਾ ਰੱਖਦੇ ਸਨ।

ਜਮਾਅਤਖ਼ਾਨੇ ਵਿਚ ਵਾਪਸ ਪਹੁੰਚ ਕੇ ਸ਼ੇਖ਼ ਨਿਜ਼ਾਮੁੱਦੀਨ ਨੇ ਇਸ ਗੱਲ ਬਾਰੇ ਬੜਾ ਅਫ਼ਸੋਸ ਪ੍ਰਗਟ ਕੀਤਾ ਕਿ ਕਾਜ਼ੀ ਲੋਕ ਹਜ਼ਰਤ ਮਹੁੰਮਦ ਸਾਹਿਬ ਦੀ ਪਰੰਪਰਾ ਦਾ ਯਥਾਯੋਗ ਸਤਿਕਾਰ ਨਹੀਂ ਕਰਦੇ। ਉਨ੍ਹਾਂ ਇਹ ਪੇਸ਼ਨਗੋਈ ਵੀ ਕੀਤੀ ਕਿ ਦਿੱਲੀ ਉੱਤੇ ਕੋਈ ਮੁਸੀਬਤ ਆਉਣ ਵਾਲੀ ਹੈ। ਜਦੋਂ ਗਿਆਸੁਦੀਨ ਬਲਬਨ ਇਕ ਨਵੀਂ ਬਣੀ ਇਮਾਰਤ ਦੇ ਆਪਣੇ ਉਪਰ ਢਹਿ ਜਾਣ ਕਾਰਨ ਮਰ ਗਿਆ ਤਾਂ ਦਿੱਲੀ ਵਾਲਿਆਂ ਨੂੰ ਸ਼ੇਖ਼ ਸਾਹਿਬ ਦੀ ਪੇਸ਼ਨਗੋਈ ਸੱਚ ਹੋ ਗਈ ਜਾਪੀ। ਉਸੇ ਸਾਲ ਜੁਲਾਈ 1325 ਵਿਚ ਸ਼ੇਖ਼ ਸਾਹਿਬ ਆਪ ਵਿਚ ਫ਼ਾਨੀ ਜਹਾਨ ਤੋਂ ਕੂਚ ਕਰ ਗਏ। ਸ਼ੇਖ਼ ਸਾਹਿਬ ਆਪਣੇ ਮਿਸ਼ਨ ਬਾਰੇ ਗੱਲ ਕਰਦੇ ਹੋਏ ਅਕਸਰ ਇਹ ਫ਼ੁਰਮਾਇਆ ਕਰਦੇ ਸਨ, "ਇਸ ਜਹਾਨ ਵਿਚ ਕੋਈ ਬੰਦਾ ਵੀ ਮੇਰੇ ਜਿੰਨਾ ਨਾਖ਼ੁਸ਼ ਅਤੇ ਨਾਸ਼ਾਦ ਨਹੀਂ ਹੈ। ਅਣਗਿਣਤ ਲੋਕ ਮੇਰੇ ਕੋਲ ਆਉਂਦੇ ਹਨ ਅਤੇ ਆ ਕੇ ਆਪਣੇ-ਆਪਣੇ ਦੁੱਖ ਮੁਸੀਬਤਾਂ ਮੈਨੂੰ ਸੁਣਾਉਂਦੇ ਹਨ। ਇਹ ਸਾਰਾ ਕੁਝ ਮੇਰੇ ਦਿਲ ਅਤੇ ਰੂਹ ਨੂੰ ਛਲਣੀ ਛਲਣੀ ਕਰ ਦਿੰਦਾ ਹੈ। ਅਜੀਬ ਹਨ ਉਹ ਲੋਕ ਜੋ ਆਪਣੇ ਭਰਾਵਾਂ ਦੇ ਦੁਖ-ਤਕਲੀਫ਼ਾਂ ਨੂੰ ਸੁਣ ਕੇ ਦੁਖੀ ਨਹੀਂ ਹੁੰਦੇ। ਉਹ ਦਰਵੇਸ਼ ਜੋ ਪਹਾੜਾਂ ਅਤੇ ਜੰਗਲਾਂ ਵਿਚ ਪਲਾਇਣ ਕਰ ਜਾਂਦੇ ਹਨ, ਇਨ੍ਹਾਂ ਸਮੱਸਿਆਵਾਂ ਤੋਂ ਬਚੇ ਹੋਏ ਹਨ।" (**ਖ਼ੈਰੁਲ ਮਜਾਲਿਸ**, ਪੰਨਾ 105)

## ਸਹਾਇਕ ਗ੍ਰੰਥਾਵਲੀ


ਅਮੀਰ ਹਸਨ ਸਿਜਜ਼ੀ—**ਫ਼ਵਾਇਦੁਲ ਫ਼ੁਆਦ**

ਹਮੀਦ ਕਲੰਦਰ—**ਖ਼ੈਰੁਲ ਮਜਾਲਿਸ**

ਮੁਹੰਮਦ ਮੁਬਾਰਕ ਅਲ ਕਿਰਮਾਨੀ—**ਸੀਅਰੁਲ ਔਲੀਆ**

Saiyid Ather Abbas Rizvi—**A History of Sufism in India**, Vol.1

# ਸ਼ੇਖ ਫ਼ਰੀਦ ਦੀ ਵਿਚਾਰਧਾਰਾ

ਕਿਸੇ ਵੀ ਮਹਾਨ ਸਾਹਿੱਤ ਦੀ ਸਭ ਤੋਂ ਵੱਡੀ ਪਹਿਚਾਣ ਇਹ ਹੁੰਦੀ ਹੈ ਕਿ ਉਹ ਆਪਣੇ ਦੇਸ਼ ਅਤੇ ਕਾਲ ਦੀਆਂ ਸੀਮਾਵਾਂ ਨੂੰ ਉਲੰਘ ਕੇ ਹੋਰ ਦੇਸ਼ਾਂ ਅਤੇ ਕਾਲਾਂ ਲਈ ਵੀ ਅਰਥਪੂਰਨ ਅਤੇ ਪ੍ਰਾਸੰਗਿਕ ਰਹਿੰਦਾ ਹੈ। ਮਹਾਨ ਸਾਹਿਤ ਵਿਚ ਮਨੁੱਖੀ ਜੀਵਨ ਨਾਲ ਸੰਬੰਧਿਤ ਅਤੇ ਇਸ ਨੂੰ ਸੇਧ ਦੇਣ ਵਾਲੇ ਕੁਝ ਅਜਿਹੇ ਬੁਨਿਆਦੀ ਸਵਾਲ ਉਠਾਏ ਜਾਂਦੇ ਹਨ ਜਿਹੜੇ ਕਿਸੇ ਵੀ ਯੁਗ ਲਈ ਪੁਰਾਤਨ ਜਾਂ ਅਪ੍ਰਾਸੰਗਿਕ ਨਹੀਂ ਬਣਦੇ। ਮਨੁੱਖੀ ਹੋਂਦ ਵਿਚ 'ਜੀਣ' (Being) ਤੋਂ 'ਥੀਣ' (Becoming) ਤਕ ਦਾ ਜੋ ਸੰਘਰਸ਼ ਨਿਰੰਤਰ ਛਿੜਿਆ ਰਹਿੰਦਾ ਹੈ, ਮਹਾਨ ਸਾਹਿੱਤ ਸਦਾ ਇਸੇ ਨਾਲ ਆਪਣਾ ਸਰੋਕਾਰ ਰੱਖਦਾ ਹੈ। ਭਾਵੇਂ 'ਜੀਣ' ਤੋਂ 'ਥੀਣ' ਤਕ ਮਨੁੱਖ ਦਾ ਸੰਘਰਸ਼ ਉਸ ਦੀਆਂ ਇਤਿਹਾਸਕ ਪਰਿਸਥਿਤੀਆਂ ਅਤੇ ਇਨ੍ਹਾਂ ਪਰਿਸਥਿਤੀਆਂ ਪ੍ਰਤੀ ਅਪਣਾਏ ਗਏ ਉਸ ਦੇ ਪੈਂਤੜੇ ਅਨੁਸਾਰ ਬਦਲਦਾ ਤਾਂ ਰਹਿੰਦਾ ਹੈ ਪਰ ਇਹ ਕਦੇ ਖ਼ਤਮ ਨਹੀਂ ਹੁੰਦਾ। ਇਸ ਲਈ ਹਰ ਮਹਾਨ ਸਾਹਿੱਤਕਾਰ ਚਾਹੇ ਉਸ ਦਾ ਸੰਬੰਧ ਅਲੌਕਿਕ (Sacred) ਨਾਲ ਹੋਵੇ, ਚਾਹੇ ਲੌਕਿਕ (Profane) ਨਾਲ, ਇਸ ਸੰਘਰਸ਼ ਨੂੰ ਆਪਣੀ ਸਾਹਿੱਤ-ਸਿਰਜਣਾ ਦੀ ਵਸਤੂ ਬਣਾਉਂਦਾ ਹੈ।

ਸ਼ੇਖ ਫ਼ਰੀਦ (1173-1266) ਅੱਜ ਤੋਂ ਅੱਠ ਸਦੀਆਂ ਪਹਿਲਾਂ ਦੇ ਪੰਜਾਬ ਵਿਚ ਅਵਤਰਿਤ ਹੋਏ। ਉਨ੍ਹਾਂ ਨੇ ਆਪਣੇ ਯੁਗ ਦੀਆਂ ਪਰਿਸਥਿਤੀਆਂ ਦੇ ਸੰਦਰਭ ਵਿਚ ਇਕ ਆਦਰਸ਼ ਮਨੁੱਖ ਦਾ ਖ਼ਾਕਾ ਉਲੀਕਿਆ। ਪਰ ਇਸ ਮਹਾਨ ਖ਼ਾਕੇ ਨੂੰ ਉਲੀਕਣ ਸਮੇਂ ਆਪ ਨੇ ਮਨੁੱਖ ਵਿਚਲੇ ਆਂਤਰਿਕ ਸੰਘਰਸ਼ ਨੂੰ ਇਤਨਾ ਵਿਆਪਕ ਧਰਾਤਲ ਪ੍ਰਦਾਨ ਕਰ ਦਿੱਤਾ ਕਿ ਅੱਜ ਦਾ ਮਨੁੱਖ ਵੀ ਇਸ ਖ਼ਾਕੇ ਨੂੰ ਆਪਣਾ ਮਾਡਲ ਬਣਾ ਸਕਦਾ ਹੈ। ਸ਼ੇਖ ਫ਼ਰੀਦ ਦਾ ਮਨੁੱਖ ਇਕ ਅਜਿਹਾ ਵਿਅਕਤੀ ਹੈ ਜੋ ਆਪਣੇ 'ਜੀਣ' ਅਤੇ 'ਥੀਣ' ਵਿਚ ਪਦਾਰਥਕ ਪਰਿਸਥਿਤੀਆਂ ਦੀ ਗੁੰਜਲਕ ਤੋਂ ਮੁਕਤ ਹੈ। ਉਹ ਇਕ ਸੁਤੰਤਰ ਵਿਅਕਤੀ ਹੈ। ਮੋਹ ਮਾਇਆ ਦੇ ਆਕ੍ਰਸ਼ਣ ਉਸ ਨੂੰ ਆਪਣੇ ਜਾਲ ਵਿਚ ਗ੍ਰਿਫ਼ਤਾਰ ਨਹੀਂ ਕਰ ਸਕਦੇ ਅਤੇ ਨਾ ਹੀ ਉਹ ਵਿਕਾਰਾਂ ਦੇ ਸ਼ਿਕੰਜੇ ਵਿਚ ਫਸਦਾ ਹੈ। ਪਰ ਅਜਿਹੇ ਵਿਅਕਤੀ ਦੀ ਸੁਤੰਤਰਤਾ ਨਾਲ ਉਸ ਦੀ ਪ੍ਰਤੀਬੱਧਤਾ ਅਤੇ ਜ਼ਿੰਮੇਵਾਰੀ ਵੀ ਜੁੜੀ ਹੋਈ ਹੈ। ਇਹ ਮਨੁੱਖ ਮੋਹ-ਮਾਇਆ ਅਤੇ ਵਿਕਾਰਾਂ ਤੋਂ ਤਾਂ ਸੁਤੰਤਰ ਹੈ ਪਰੰਤੂ ਇਕ ਆਦਰਸ਼ਕ ਮਨੁੱਖ ਦੇ ਵਿਧਾਨ ਦਾ ਉਹ ਪੂਰਾ-ਪੂਰਾ ਸਤਿਕਾਰ ਕਰਦਾ ਹੈ। ਇਸ ਵਿਧਾਨ ਦੇ ਸਾਹਮਣੇ ਉਹ ਪੂਰੀ ਤਰ੍ਹਾਂ ਸਮਰਪਿਤ ਹੈ। ਇਸ ਵਿਧਾਨ ਦੀ ਪਰਿਭਾਸ਼ਾ ਦਿੰਦੇ ਹੋਏ ਆਪ ਲਿਖਦੇ ਹਨ :

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥**

**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**
**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥** (ਪਹਿਲਾ ਸਲੋਕ)

ਸ਼ੇਖ ਬਾਬਾ ਫ਼ਰੀਦ ਦੀ ਸਮੁੱਚੀ ਬਾਣੀ ਵਿਚ ਜੀਵ-ਰੂਪੀ ਕੰਨਿਆ ਦੇ ਸੱਚੀ ਸੁਹਾਗਣ ਸਿੱਧ ਹੋਣ ਦੀ ਦਾਸਤਾਨ ਕਲਮਬੰਦ ਹੈ। ਬੇਸ਼ਕ ਬਾਬਾ ਫ਼ਰੀਦ ਜੀ ਨੇ ਆਪਣੇ ਸਲੋਕਾਂ ਵਿਚ ਬਹੁਤ ਪਿੱਛੇ ਜਿਹੇ ਜਾ ਕੇ, (126 ਵੇਂ ਸਲੋਕ ਵਿਚ) ਇਹ ਸਵਾਲ ਪੁੱਛਿਆ ਹੈ ਕਿ ਕਿਨ੍ਹਾਂ ਗੁਣਾਂ ਅਥਵਾ ਲੱਛਣਾਂ ਕਰਕੇ ਪਰਮਾਤਮਾ ਨੂੰ ਵਸ ਵਿਚ ਕੀਤਾ ਜਾ ਸਕਦਾ ਹੈ ਪਰ ਆਪ ਜੀ ਦੇ ਬਾਣੀ-ਸੰਸਾਰ ਦਾ ਸਮੁੱਚਾ ਅਵਲੋਕਨ ਕਰਨ 'ਤੇ ਸਹਿਜੇ ਹੀ ਇਹ ਤੱਥ ਨਜ਼ਰ ਆ ਜਾਂਦਾ ਹੈ ਕਿ ਹਰ ਸਲੋਕ ਦੀ ਤਹਿ ਵਿਚ ਆਦਰਸ਼ਕ ਜੀਵ (ਜਾਂ ਜੀਵ-ਰੂਪ ਇਸਤ੍ਰੀ) ਬਣਨ (Becoming) ਦੀ ਰੀਤ ਅਤੇ ਮਰਯਾਦਾ ਹੀ ਕ੍ਰਿਆਸ਼ੀਲ ਹੈ।

ਇਨ੍ਹਾਂ ਸਲੋਕਾਂ ਵਿਚ ਨੈਤਿਕ ਆਚਾਰ-ਸੰਹਿਤਾ (Ethical Code) ਦੇ ਵਿਵੇਚਨ ਦੇ ਨਾਲ ਨਾਲ ਉਹ ਅਧਿਆਤਮਕ ਖਿੱਚ ਜਾਂ ਖੋਹ (Mystical Quest) ਵੀ ਮੂਰਤੀਮਾਨ ਹੋਈ ਹੈ ਜਿਸ ਦੀ ਅਣਹੋਂਦ ਵਿਚ ਸਮੁੱਚੀ ਆਚਾਰ-ਸੰਹਿਤਾ ਮਹਿਜ਼ ਕਰਮ-ਕਾਂਡ ਬਣ ਕੇ ਰਹਿ ਜਾਂਦੀ ਹੈ। ਇਸ ਅਧਿਆਤਮਕ ਖਿੱਚ ਜਾਂ ਤਲਾਸ਼ ਦੀ ਪੇਸ਼ਕਾਰੀ ਕਰਦੇ ਹੋਏ ਆਪ ਲਿਖਦੇ ਹਨ :

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥**
**ਜਿੰਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥** (ਆਸਾ ਰਾਗ)

ਅਰਥਾਤ, ਜਿਸ ਜੀਵ ਦੀ ਆਤਮਾ ਵਿਚ ਪਰਮਾਤਮਾ ਨੂੰ ਮਿਲਣ ਦੀ ਸੱਚੀ ਸਿੱਕ ਹੀ ਪੈਦਾ ਨਹੀਂ ਹੋਈ, ਜੋ ਵੈਰਾਗਿਆ ਹੀ ਨਹੀਂ, ਉਹ ਅਜੇ ਕੱਚਾ ਹੈ, ਅਪਰਿਪੱਕ ਹੈ। ਉਹ ਅੱਜ ਇਕ (ਆਦਰਸ਼) ਦੀ ਗੱਲ ਕਰਦਾ ਹੈ, ਕੱਲ ਕਿਸੇ ਦੂਸਰੇ (ਆਦਰਸ਼) ਦੀ ਗੱਲ ਕਰੇਗਾ। ਅਜਿਹਾ ਮਨੁੱਖ ਨਾ ਕੇਵਲ ਚੱਜ-ਆਚਾਰ ਕਾਰਨ ਬਲਕਿ ਅਧਿਆਤਮਕ ਪਰਿਪੱਕਤਾ (Metaphysical maturity) ਦੀ ਦ੍ਰਿਸ਼ਟੀ ਤੋਂ ਵੀ ਨਾਬਾਲਗ਼ (ਕੱਚਾ) ਹੀ ਕਿਹਾ ਜਾਵੇਗਾ। ਬਹੁਤੀ ਵਾਰ ਅਜਿਹਾ ਨਾਬਾਲਗ਼ ਬਾਲਗ਼ ਹੋ ਹੀ ਨਹੀਂ ਪਾਉਂਦਾ। ਨਾਬਾਲਗ਼ ਉਮਰ ਵਿਚ ਹੀ ਉਹ 'ਕੁਸੰਭੇ' ਨਾਲ ਪ੍ਰੀਤ ਪਾ ਬੈਠਦਾ ਹੈ। 'ਮਜੀਠ' ਬਾਰੇ ਉਸ ਨੂੰ ਕੋਈ ਇਲਮ ਹੀ ਨਹੀਂ ਹੁੰਦਾ। ਅਜਿਹੇ ਨਾਬਾਲਗ਼ ਵਿਅਕਤੀ ਨੂੰ ਜਦੋਂ ਉਸ ਦਾ ਸ਼ਹੁ (ਪਰਮਾਤਮਾ) ਆਵਾਜ਼ ਦੇ ਕੇ ਬਲਾਉਂਦਾ ਹੈ ਤਾਂ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ। ਅਗਿਆਨਤਾ ਵਿਚ, ਅਜਿਹਾ ਜੀਵ ਆਪਣੇ ਆਪ ਨੂੰ ਪਹਿਲਾਂ ਹੀ ਕਿਸੇ ਨਾਜਾਇਜ਼ ਰਿਸ਼ਤੇ ਵਿਚ ਬੰਨ੍ਹ ਚੁੱਕਾ ਹੁੰਦਾ ਹੈ। ਇਸ ਲਈ ਜਦੋਂ ਪਰਮਾਤਮਾ ਦੀ ਆਵਾਜ਼ ਪੈਂਦੀ ਹੈ ਤਾਂ ਉਹ ਆਪਣੇ ਨਾਜਾਇਜ਼ ਅਮਲਾਂ ਦੀ ਸ਼ਰਮ ਵਿਚ ਡੁੱਬਦਾ ਹੋਇਆ ਉਸ ਦੀ ਕਚਹਿਰੀ ਵਿਚ ਹਾਜ਼ਰ ਹੁੰਦਾ ਹੈ। ਇਸ ਸਥਿਤੀ ਨੂੰ ਸਪੱਸ਼ਟ ਕਰਦੇ ਹੋਏ ਬਾਬਾ ਫ਼ਰੀਦ ਜੀ ਫ਼ੁਰਮਾਉਂਦੇ ਹਨ :

**ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥**
**ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥** (ਸੂਹੀ ਲਲਿਤ)

ਧਨ ਅਤੇ ਪਿਰ ਜਾਂ ਪਤਨੀ ਅਤੇ ਪਤੀ, ਸ਼ੇਖ ਫ਼ਰੀਦ ਜੀ ਦੀ ਬਾਣੀ ਦੇ ਦੋ ਕੇਂਦਰੀ ਧੁਰੇ ਹਨ। ਕਈ ਵਾਰ ਇਹ ਧੁਰੇ 'ਦਰਵੇਸ਼'/ਭਗਤ' ਅਤੇ 'ਰੱਬ'/ਬੰਦੇ' ਦੇ ਰੂਪ ਵਿਚ ਸਿੱਧੀ ਤਰ੍ਹਾਂ ਹੀ ਪ੍ਰਸਤੁਤ ਹੋਏ ਹਨ। ਫ਼ਰੀਦ ਜੀ ਦੇ ਨਜ਼ਦੀਕ ਸੱਚਾ ਦਰਵੇਸ਼ ਉਹ ਹੈ ਜੋ ਰੁੱਖਾਂ ਜੇਡਾ ਜਿਗਰਾ ਰੱਖਦਾ ਹੈ। ਕਿਉਂਕਿ ਦਰਵੇਸ਼ੀ ਬੜੀ ਔਖੀ ਹੈ। ਇਸ ਨੂੰ ਆਮ ਦੁਨੀਆਂ ਦੀ ਰਵਾਇਤ ਵਿਚ

ਨਹੀਂ ਨਿਭਾਇਆ ਜਾ ਸਕਦਾ। ਫ਼ਰੀਦ ਜੀ ਦਾ ਦਰਵੇਸ਼ ਜਾਂ ਭਗਤ ਸਰੀਰਕ ਸੌਂਦਰਯ ਦੇ ਪਿੱਛੇ ਲੱਗ ਕੇ ਵਿਲਾਸਿਤਾ ਵਿਚ ਨਹੀਂ ਡੁੱਬਦਾ। ਉਹ ਆਪਣੀ ਸਾਧਨਾ ਦੁਆਰਾ ਕਿਸੇ ਪ੍ਰਕਾਰ ਦਾ ਪਦਾਰਥਕ ਲਾਭ ਨਹੀਂ ਚਾਹੁੰਦਾ। ਜਗਤ ਦੀਆਂ ਨਾਸ਼ਮਾਨ ਪ੍ਰਾਪਤੀਆਂ ਪਿੱਛੇ ਨਹੀਂ ਭਟਕਦਾ। ਸਬਰ-ਸੰਤੋਖ ਧਾਰਣ ਕਰ ਕੇ ਆਪਣੀ ਗੁਜ਼ਰ ਬਸਰ ਕਰਦਾ ਹੈ ਅਤੇ ਆਪਣੀ ਸ਼ਕਤੀ ਦਾ ਪ੍ਰਦਸ਼ਨ ਨਹੀਂ ਕਰਦਾ ਫਿਰਦਾ। ਆਤਮਿਕ ਤੌਰ 'ਤੇ ਇਤਨਾ ਸ਼ੁੱਧ ਵਿਅਕਤੀ ਹੀ ਪਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ।

ਇਸੇ ਤਰ੍ਹਾਂ ਫ਼ਰੀਦ ਜੀ ਨੇ ਦਰਵੇਸ਼ ਦੀ ਸ਼ਖ਼ਸੀਅਤ ਦੇ ਕੁਝ ਸਮਾਜਿਕ ਨੁਕਤੇ ਵੀ ਪੇਸ਼ ਕੀਤੇ ਹਨ। ਫ਼ਰੀਦ ਜੀ ਦਾ ਆਦਰਸ਼ਕ ਮਨੁੱਖ ਜਾਂ ਦਰਵੇਸ਼ ਬੁਰੇ ਕਰਮ ਨਹੀਂ ਕਰਦਾ। ਹਿੰਸਾ ਦਾ ਜਵਾਬ ਪ੍ਰਤੀਹਿੰਸਾ ਵਿਚ ਨਹੀਂ ਦਿੰਦਾ। ਆਪਣੇ ਸੱਜਣਾਂ-ਮਿੱਤਰਾਂ ਦੀ ਸਹਾਇਤਾ ਕਰਨ ਲਈ ਹਰ ਸਮੇਂ ਤਤਪਰ ਰਹਿੰਦਾ ਹੈ। ਕਿਸੇ ਨੂੰ ਕੌੜਾ ਨਹੀਂ ਬੋਲਦਾ ਕਿਉਂਕਿ ਉਹ ਜਾਣਦਾ ਹੈ ਕਿ ਹਰ ਮਨੁੱਖ ਦੇ ਦਿਲ ਵਿਚ ਉਹੀ ਸੱਚਾ 'ਧਣੀ' (ਪਰਮਾਤਮਾ) ਵੱਸਿਆ ਹੋਇਆ ਹੈ। ਇਸ ਲਈ ਸਾਰੇ ਮਨੁੱਖ ਸਮਾਨ ਹਨ ਬਲਕਿ ਇਕ ਪਰਮਾਤਮਾ ਦੀ ਅੰਸ਼ ਹੋਣ ਕਾਰਣ ਸਾਰੇ ਆਪੋ ਵਿਚ ਭਰਾ-ਭਰਾ ਹਨ। ਆਦਿ ਗ੍ਰੰਥ ਵਿਚ ਸੰਕਲਿਤ ਆਪ ਦੇ 130 (112+18 ਗੁਰੂ ਸਾਹਿਬਾਨ ਦੇ) ਸਲੋਕਾਂ 'ਚੋਂ ਅੰਤਲੇ ਦੋ ਸਲੋਕਾਂ ਵਿਚ ਆਪਣੀ ਵਿਚਾਰਧਾਰਾ ਦਾ ਨਿਸ਼ਕਰਸ਼ ਕੱਢਦੇ ਹੋਏ ਆਪ ਫ਼ੁਰਮਾਉਂਦੇ ਹਨ :

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨਾ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥**

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਅਉ ਨ ਠਾਹੇ ਕਹੀਦਾ ॥੧੩੦॥**

ਸ਼ੇਖ਼ ਫ਼ਰੀਦ ਜੀ ਦੇ ਬਾਣੀ-ਸੰਸਾਰ ਵਿਚ ਮੌਤ ਅਤੇ ਇਸ ਦਾ ਡਰ ਇਕ ਨਿਰੰਤਰ ਆਉਣ ਵਾਲਾ ਥੀਮ (Recurrent Theme) ਹੈ ਹੈ। ਇਕ ਥਾਂ ਆਪ ਇਹ ਵੀ ਲਿਖਦੇ ਹਨ ਕਿ ਜਿਸ ਦਿਨ ਆਦਮੀ ਦਾ ਨਾੜੂਆ ਕੱਟਿਆ ਜਾਂਦਾ ਹੈ ਜੇ ਉਸ ਦਾ ਥੋੜਾ ਜਿਹਾ ਗਲਾ ਵੀ ਕੱਟ ਦਿੱਤਾ ਜਾਂਦਾ ਤਾਂ ਉਸ ਨੂੰ ਇਤਨੀਆਂ ਸਮੱਸਿਆਵਾਂ ਨਾਲ ਉਲਝਣਾ ਨਾ ਪੈਂਦਾ। ਇਤਨੇ ਦੁੱਖ ਉਠਾਉਣੇ ਨਾ ਪੈਂਦੇ। (ਸਲੋਕ ਨੰਬਰ 76) ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਸਲੋਕਾਂ ਵਿਚ ਜੀਵਨ ਦੀ ਨਾਸ਼ਮਾਨਤਾ ਦੇ ਬੜੇ ਸਜੀਵ ਪਰੰਤੂ ਭਿਆਨਕ ਚਿੱਤਰ ਪੇਸ਼ ਹੋਏ ਹਨ । ਜਿਵੇ :

**ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥੯੩॥**

ਕਈ ਵਾਰ ਅਜਿਹੇ ਸਲੋਕ ਪੜ੍ਹ ਕੇ ਅੱਜ ਦਾ ਪਾਠਕ ਉਦਾਸ ਹੋ ਜਾਂਦਾ ਹੈ ਅਤੇ ਉਸ ਦੇ ਮਨ ਵਿਚ ਵੈਰਾਗ ਦੇ ਭਾਵ ਜਾਗ੍ਰਿਤ ਹੋ ਜਾਂਦੇ ਹਨ। ਪਰੰਤੂ ਫ਼ਰੀਦ ਜੀ ਇਹ ਸਭ ਕੁਝ ਜਾਣ ਬੁੱਝ ਕੇ (Intentionally) ਕਰ ਰਹੇ ਹਨ। ਉਹ ਜਾਣਦੇ ਹਨ ਕਿ ਉਨ੍ਹਾਂ ਦਾ ਸਮਕਾਲੀ ਅਤੇ ਉੱਤਰਕਾਲੀ ਮਨੁੱਖ ਮੋਹ-ਮਾਇਆ ਦੇ ਆਕ੍ਰਸ਼ਣ ਵਿਚ ਇਸ ਕਦਰ ਉਲਝਿਆ ਰਹੇਗਾ ਕਿ ਉਹ ਕਦੇ ਵੈਰਾਗ ਦੀ ਸਥਿਤੀ ਵਿਚ ਪਹੁੰਚੇਗਾ ਹੀ ਨਹੀਂ। ਅਜੋਕੇ ਮਨੁੱਖ ਦੀ ਵੀ ਇਹੀ ਵਿਸੰਗਤੀ ਹੈ। ਉਸ ਨੂੰ ਕਦੇ ਵੈਰਾਗ ਨਹੀਂ ਆਉਂਦਾ। ਮੋਹ-ਮਾਇਆ ਦੇ ਅਨੁਰਾਗ ਵਿਚ

ਬੱਝ ਕੇ ਉਹ ਵੈਰਾਗ ਤੋਂ ਬਹੁਤ ਦੂਰ ਨਿਕਲ ਆਇਆ ਹੈ। ਪਰ ਵੈਰਾਗ ਦੀ ਸਥਿਤੀ ਜਾਗ੍ਰਿਤ ਹੋਏ ਬਿਨਾਂ ਮਨੁੱਖ-ਮਨੁੱਖ ਹੀ ਨਹੀਂ ਹੈ। ਉਸ ਸੂਰਤ ਵਿਚ ਤਾਂ ਉਹ ਇਕ ਰਾਕਸ਼ਸ਼ (Cannibal) ਹੈ ਜੋ ਸੰਸਾਰ ਦੀ ਹਰ ਵਸਤੂ ਨੂੰ ਕੇਵਲ ਖਾਣ ਜਾਂ ਭੋਗਣ ਦੀ ਦ੍ਰਿਸ਼ਟੀ ਤੋਂ ਹੀ ਨਿਰਖਦਾ-ਪਰਖਦਾ ਹੈ। ਬਾਬਾ ਫ਼ਰੀਦ ਜੀ ਮੌਤ ਦੇ ਇਤਨੇ ਸਜੀਵ ਅਤੇ ਯਥਾਰਥਕ ਚਿੱਤਰ ਕੇਵਲ ਇਸ ਲਈ ਉਲੀਕ ਰਹੇ ਹਨ ਤਾਂ ਜੋ ਮਨੁੱਖ ਮੋਹ-ਮਾਇਆ ਦੇ ਚੱਕਰ ਤੋਂ ਮੁਕਤ ਹੋ ਕੇ ਕੁਝ ਪਲਾਂ ਲਈ ਆਤਮ-ਨਿਰੀਖਣ ਕਰ ਸਕੇ, ਆਪਣੇ ਮਾਨਵੀ ਉਦੇਸ਼ ਤੋਂ ਸਪੱਸ਼ਟ ਹੋ ਸਕੇ ਅਤੇ ਫਿਰ ਉਸ ਮਾਨਵੀ ਉਦੇਸ਼ ਦੀ ਪੂਰਤੀ ਲਈ ਆਪਣੀ ਪੂਰੀ ਵਾਹ ਲਾ ਸਕੇ। ਪੰਜ ਵਕਤ ਮਸੀਤ ਜਾਣਾ, ਚਾਲ੍ਹੀ-ਚਾਲ੍ਹੀ ਦਿਨ ਖੂਹ ਵਿਚ ਪੁੱਠਿਆਂ ਲਟਕ ਕੇ ਚਿਲੇ ਕੱਟਣੇ, ਮੂਸਲੇਧਾਰ ਬਾਰਿਸ਼ ਵਿਚ, ਚਿੱਕੜ ਵਿਚ, ਬਚ ਬਚਾ ਕੇ ਰੱਬ ਦੇ ਘਰ ਤਕ ਪਹੁੰਚਣ ਦੀ ਪ੍ਰਤਿਗਿਆ ਨਿਭਾਉਣਾ, ਇਹ ਸਭ ਗੱਲਾਂ ਕਾਵਿ-ਪ੍ਰਤੀਕਾਂ (Poetic Symbols) ਵਜੋਂ ਪੇਸ਼ ਹੋਈਆਂ ਹਨ। ਇਨ੍ਹਾਂ ਦੇ ਕੇਵਲ ਸ਼ਾਬਦਿਕ ਅਰਥ ਹੀ ਨਹੀਂ ਹਨ। ਬਲਕਿ ਇਹ ਕਿਸੇ ਵਿਅਕਤੀ ਦੇ ਉਸ ਆਤਮ-ਅਨੁਸ਼ਾਸਨ ਅਤੇ ਆਤਮ-ਪ੍ਰਤਿਗਿਆ ਦੀ ਪੇਸ਼ਕਾਰੀ ਕਰਦੀਆਂ ਹਨ, ਜਿਨ੍ਹਾਂ ਤੋਂ ਬਿਨਾਂ ਕਿਸੇ ਵੀ ਯੁਗ ਦਾ ਵਿਅਕਤੀ ਆਪਣੇ ਮਾਨਵੀ ਉਦੇਸ਼ ਦੀ ਪੂਰਤੀ ਨਹੀਂ ਕਰ ਸਕਦਾ।

ਫ਼ਰੀਦ ਜੀ ਦੇ ਸਲੋਕ ਮਾਨਵੀ ਜੀਵਨ ਦੀ 'ਗਰਾਮਰ' ਹਨ। ਇਨ੍ਹਾਂ ਵਿਚ ਸਹੀ ਤਰ੍ਹਾਂ ਨਾਲ ਜੀਵਨ ਜਿਉਣ ਦੇ ਕੁਝ ਸਿਧਾਂਤ ਅਤੇ ਸੰਕਲਪ ਪੇਸ਼ ਹੋਏ ਹਨ ਪਰੰਤੂ ਮਾਨਵੀ ਜੀਵਨ ਦੀ ਗਰਾਮਰ ਕਾਫ਼ੀ ਜਟਿਲ ਅਤੇ ਉਲਝੀ ਹੋਈ ਹੈ। ਇਹ ਫੁਲਕਾਰੀ ਵਾਂਗ ਹੈ ਜਿਸ ਨੂੰ ਪੁੱਠੇ ਪਾਸਿਉਂ ਕੱਢਿਆ ਜਾਂਦਾ ਹੈ ਪਰ ਸਿੱਧੇ ਪਾਸਿਉਂ ਓੜ੍ਹਿਆ ਜਾਂਦਾ ਹੈ। ਅਗਿਆਨੀ ਪੁਰਸ਼ ਇਸ ਨੂੰ ਪੁੱਠੇ ਪਾਸਿਉਂ ਕੱਢ ਕੇ ਪੁੱਠੇ ਪਾਸਿਉਂ ਹੀ ਓੜ੍ਹੀ ਰੱਖਦੇ ਹਨ। ਫ਼ਰੀਦ ਬਾਣੀ ਅਜਿਹੇ ਲੋਕਾਂ ਨੂੰ ਸਿੱਧ-ਪੁੱਠ ਦਾ ਭੇਦ ਸਮਝਾਉਂਦੀ ਹੈ। ਇਸੇ ਤਰ੍ਹਾਂ ਦੁਨੀਆਂ ਵਿਚ ਮੋਹ-ਮਾਇਆ ਦਾ ਮਧਮ ਜਿਹਾ ਅਨ੍ਹੇਰਾ ਸਦਾ ਛਾਇਆ ਰਹਿੰਦਾ ਹੈ। ਆਮ ਬੰਦਾ ਜੋ ਜੀਵਨ ਨੂੰ 'ਭੋਗਣ' ਤਕ ਹੀ ਸੀਮਿਤ ਰਹਿੰਦਾ ਹੈ, ਇਸ ਅਨ੍ਹੇਰੇ ਵਿਚ ਕੁਝ ਅਜਿਹਾ ਗਿੱਝ ਜਾਂਦਾ ਹੈ ਕਿ ਗਿਆਨ ਦੀ ਰੌਸ਼ਨੀ ਵਿਚ ਸਗੋਂ ਉਸ ਦੀਆਂ ਅੱਖਾਂ ਚੁੰਧਿਆ ਜਾਂਦੀਆਂ ਹਨ ਅਤੇ ਉਸ ਨੂੰ ਪਹਿਲਾਂ ਜਿਤਨੀ ਦੁਨੀਆਂ ਵੀ ਨਜ਼ਰ ਨਹੀਂ ਆਉਂਦੀ। ਇਸ ਸਥਿਤੀ ਵਿਚ ਉਹ ਜਾਣ-ਬੁੱਝ ਕੇ ਆਪਣੀਆਂ ਅੱਖਾਂ 'ਤੇ ਹੱਥ ਧਰ ਲੈਂਦਾ ਹੈ ਅਤੇ ਗਿਆਨ ਦੇ ਸੂਰਜ ਨੂੰ ਅਣਡਿੱਠ ਕਰ ਦਿੰਦਾ ਹੈ। ਅਜਿਹੇ ਸ਼ਖ਼ਸ ਦੀਆਂ ਅੱਖਾਂ ਖੋਲ੍ਹਣ ਲਈ ਬਾਬਾ ਫ਼ਰੀਦ ਜੀ ਮੌਤ ਨੂੰ ਜੀਵਨ ਦੇ ਬਿਲਕੁਲ ਨੇੜੇ ਟਿਕਾ ਦਿੰਦੇ ਹਨ। ਮੌਤ ਫੁਟ-ਲਾਈਟਸ ਬਣ ਕੇ ਜੀਵਨ ਦੇ ਯਥਾਰਥ ਉਪਰ ਰੌਸ਼ਨੀ ਸੁੱਟਦੀ ਹੈ ਅਤੇ ਇਉਂ ਆਮ ਬੰਦੇ ਨੂੰ ਜੀਵਨ ਦੀ ਸਾਰੀ ਹਕੀਕਤ ਸਮਝ ਆ ਜਾਂਦੀ ਹੈ। ਮੌਤ ਅਤੇ ਜੀਵਨ ਦੀ ਅਜਿਹੀ ਸਮੀਪਤਾ (Juxtaposition) ਸ਼ੇਖ਼ ਫ਼ਰੀਦ ਦੇ ਕਾਵਿ-ਲੋਕ ਦੀ ਸਭ ਤੋਂ ਵੱਡੀ ਪਹਿਚਾਣ ਹੈ। ਇਹ ਪਹਿਚਾਣ ਇਕ ਆਧੁਨਿਕ ਵਿਅਕਤੀ ਲਈ ਵੀ ਉਤਨੀ ਹੀ ਪ੍ਰਾਸੰਗਿਕ ਅਤੇ ਅਰਥਪੂਰਨ ਹੈ ਜਿਤਨੀ ਇਹ ਅੱਜ ਤੋਂ ਕਈ ਸਦੀਆਂ ਪਹਿਲਾਂ ਦੇ ਮਨੁੱਖ ਲਈ ਸੀ।

ਬਾਬਾ ਫ਼ਰੀਦ ਜੀ ਦੇ ਬਾਣੀ-ਸੰਸਾਰ ਵਿਚ ਮੌਤ ਦੇ ਸਰੀਰਕ ਪੱਖ (Physical Aspect) ਨਾਲੋਂ ਇਸ ਦੇ ਪਰਾਸਰੀਰਕ ਪਹਿਲੂ ਨੂੰ ਚਿਤ੍ਰਿਤ ਕਰਨ ਤੇ ਵਧੇਰੇ ਬਲ ਦਿੱਤਾ ਗਿਆ ਹੈ। ਸ਼ੇਖ਼ ਫ਼ਰੀਦ ਜੀ ਦੇ ਸਮਕਾਲੀ ਜਗਤ ਵਿਚ ਰਾਜਨੀਤਿਕ ਅਸਥਿਰਤਾ ਅਤੇ ਅਫ਼ਰਾਤਫ਼ਰੀ ਮੱਚੀ ਹੋਈ ਸੀ। ਬਾਬਾ ਜੀ ਅਜੇ ਮਸਾਂ ਦੋ ਵਰ੍ਹੇ ਦੇ ਹੀ ਹੋਣਗੇ ਜਦੋਂ ਸ਼ਹਾਬੁਦੀਨ ਨੇ ਮੁਲਤਾਨ

ਤੇ ਰੌਚਿਕ ਬਣਾਉਣ ਵਿਚ ਵੀ ਕਿੱਸਾ ਕਵੀ ਆਪਣੀ ਉਸਤਾਦੀ ਦੀ ਅਜ਼ਮਾਇਸ਼ ਸਮਝਦਾ ਹੈ। ਅਸਲ ਵਿਚ ਕਿਸੇ ਕਿੱਸਾਕਾਰ ਦੀ ਜ਼ਬਾਨ ਦਾ ਮੁਹਾਵਰਾ, ਵਾਰਤਾਲਾਪੀ ਗੁਣ, ਮੁਹਾਵਰਾਬੰਦੀ, ਅਲੰਕਾਰ ਜੜ੍ਹਤ, ਭਾਵ ਪ੍ਰਗਟਾਉ ਤੇ ਨਾਟਕੀ ਰੰਗ ਦੇਖਣਾ ਹੋਵੇ ਤਾਂ ਸਾਨੂੰ ਇਨ੍ਹਾਂ ਵਾਰਤਾਲਾਪਾਂ ਵਿਚੋਂ ਵੇਖਣਾ ਪੈਂਦਾ ਹੈ। ਵਾਰਤਾਲਾਪ ਵਿਚ ਬੋਲਚਾਲ ਦਾ ਮੁਹਾਵਰਾ ਤੇ ਸੁਭਾਵਿਕਤਾ ਸਹਿਜੇ ਹੀ ਆ ਜਾਂਦੀ ਹੈ ਜਦੋਂ ਕਿ ਨਿਰੋਲ ਬਿਆਨ ਤੇ ਵਰਣਨ ਵਿਚ ਫ਼ਾਰਸੀ ਰੰਗ ਵਧ ਜਾਂਦਾ ਹੈ।

ਕਿੱਸਾਕਾਰ ਵਾਰਤਾਲਾਪ ਦੀ ਵਰਤੋਂ ਕਈ ਮੌਕਿਆਂ 'ਤੇ ਕਰਦੇ ਹਨ। ਉਹ ਇਸ ਦੀ ਵਰਤੋਂ ਆਮ ਤੌਰ ਤੇ ਪਾਤਰ ਉਸਾਰੀ ਲਈ, ਕਹਾਣੀ ਨੂੰ ਅੱਗੇ ਤੋਰਨ ਲਈ ਤੇ ਨਾਟਕੀ ਟੱਕਰ ਦੇ ਪ੍ਰਗਟਾ ਲਈ ਕਰਦੇ ਹਨ। ਪਰੰਤੂ, ਕਿੱਸਿਆਂ ਵਿਚ ਵਾਰਤਾਲਾਪ ਨੂੰ ਬਹੁਤ ਵਾਰੀ ਅਸੰਬੰਧਿਤ ਗੱਲਾਂ ਦੇ ਪ੍ਰਗਟਾ ਦਾ ਮਾਧਿਅਮ ਵੀ ਬਣਾ ਲਿਆ ਜਾਂਦਾ ਹੈ। ਇਹ ਗੱਲ ਕਿੱਸਾਕਾਰਾਂ ਵਿਚ ਕਲਾਤਮਕ ਸੂਝ ਦੀ ਘਾਟ ਨੂੰ ਪ੍ਰਗਟ ਕਰਦੀ ਹੈ।

ਕਾਦਰਯਾਰ ਦੇ 'ਪੂਰਨ ਭਗਤ' ਵਿਚ ਵਾਰਿਸ ਜਿਹੇ ਇਸ਼ਕ ਦੇ ਕਿੱਸਾ ਕਵੀਆਂ ਜਿੰਨਾ ਵਾਰਤਾਲਾਪ ਤਾਂ ਨਹੀਂ ਮਿਲਦਾ ਪਰ ਇਹ ਕਿੱਸਾ ਵਾਰਤਾਲਾਪ ਤੋਂ ਕੋਰਾ ਵੀ ਨਹੀਂ। ਉਹ ਸੰਖੇਪੀ ਤੇ ਸੰਜਮੀ ਢੰਗ ਨਾਲ ਇਸ ਦੀ ਵਰਤੋਂ ਕਰਦਾ ਹੈ। ਕਾਦਰਯਾਰ ਜਿੱਥੇ ਵਾਰਤਾਲਾਪੀ ਸ਼ੈਲੀ ਅਪਣਾਉਂਦਾ ਹੈ, ਕਥਾ ਦੀ ਰਫ਼ਤਾਰ ਵਿਚ ਤੇਜ਼ੀ ਆਉਂਦੀ ਹੈ ਤੇ ਪਾਤਰਾਂ ਦੇ ਸੁਭਾਉ ਚਿਤਰਣ ਵਿਚ ਸਹਾਇਤਾ ਮਿਲਦੀ ਹੈ।

ਪੂਰਨ ਲੂਣਾ ਨੂੰ ਮੱਥਾ ਟੇਕਣ ਮਹਿਲਾਂ ਵਿਚ ਜਾਂਦਾ ਹੈ ਤਾਂ ਅੱਗੋਂ ਲੂਣਾ ਕਹਿੰਦੀ ਹੈ:

*"ਮਾਈ ਮਾਈ ਨਾ ਰਾਜਿਆ ਆਖ ਮੈਨੂੰ।*
*ਕੁੱਖੇ ਰਖ ਨਾ ਜੰਮਿਓਂ ਜਾਇਆ ਵੇ,*
*ਮਾਤਾ ਆਖਨਾ ਹੈ ਕਿਹੜੇ ਸਾਕ ਮੈਨੂੰ।*
*ਹੋਗੁ ਉਮਰ ਤੇਰੀ ਮੇਰੀ ਇਕ ਰਾਜਾ,*
*ਗੁਝਾ ਲਾਇਆ ਈ ਦਰਦ ਫ਼ਿਰਾਕ ਮੈਨੂੰ।"*

ਉੱਤਰ ਵਿਚ ਪੂਰਨ ਫ਼ੁਰਮਾਂਦਾ ਹੈ:

*"ਮਾਇ ਸੁਖਨ ਅਵੱਲੜੇ ਬੋਲ ਨਾਹੀਂ,*
*ਮਾਵਾਂ ਪੁੱਤਰਾਂ ਨੇਹੁ ਨਾ ਕਦੇ ਲੱਗਾ।*
*ਜੱਗ ਵਿਚ ਮੁਕਾਲਖਾ ਘੋਲ ਨਾਹੀਂ,*
*ਪੁੱਤਰ ਜਾਣ ਮਾਏ ਦਿਲੋਂ ਡੋਲ ਨਾਹੀਂ।"*

ਇਸੇ ਤਰ੍ਹਾਂ ਲੂਣਾ ਤੇ ਰਾਜਾ ਸਲਵਾਹਨ, ਰਾਜਾ ਸਲਵਾਹਨ ਤੇ ਪੂਰਨ, ਗੁਰੂ ਗੋਰਖ ਤੇ ਪੂਰਨ, ਪੂਰਨ ਤੇ ਰਾਣੀ ਸੁੰਦਰਾਂ, ਰਾਣੀ ਇੱਛਰਾਂ ਤੇ ਪੂਰਨ ਆਦਿ ਵਾਰਤਾਲਾਪਾਂ ਦਾ ਇਸ ਕਿੱਸੇ ਵਿਚ ਮਹੱਤਵਪੂਰਨ ਸਥਾਨ ਹੈ। ਵਾਰਤਾਲਾਪ ਰਾਹੀਂ ਵੱਖ-ਵੱਖ ਪਾਤਰਾਂ ਦੀ ਮਾਨਸਿਕ ਸਥਿਤੀ ਤੇ ਉਨ੍ਹਾਂ ਦੇ ਅੰਦਰਲੇ ਹਾਵਾਂ ਭਾਵਾਂ ਦਾ ਪ੍ਰਗਟਾਵਾ ਕੀਤਾ ਗਿਆ ਹੈ। ਕ੍ਰੋਧ, ਖ਼ੁਸ਼ੀ ਤੇ ਗ਼ਮੀ ਨੂੰ ਜਿੰਨਾ ਬਾਰੀਕੀ ਨਾਲ ਵਾਰਤਾਲਾਪ ਰਾਹੀਂ ਚਿਤਰਿਆ ਗਿਆ ਹੈ, ਓਨਾਂ ਬ੍ਰਿਤਾਂਤੀ ਵਿਧੀ ਨਾਲ ਨਹੀਂ ਚਿਤਰਿਆ ਜਾ ਸਕਦਾ। ਨਿਰਸੰਦੇਹ ਕਾਦਰਯਾਰ ਕੋਲ ਵਾਰਤਾਲਾਪ ਸਿਰਜਣ ਦਾ ਉੱਤਮ ਗੁਣ ਹੈ।

# ਕਾਵਿਕ ਵਿਸ਼ੇਸ਼ਤਾਵਾਂ

ਕਾਦਰਯਾਰ ਨੂੰ ਭਾਵੇਂ ਵਧੇਰੇ ਪੜ੍ਹਿਆ-ਲਿਖਿਆ ਕਿੱਸਾਕਾਰ ਨਹੀਂ ਮੰਨਿਆਂ ਜਾਂਦਾ ਫਿਰ ਵੀ, ਉਸ ਦੀ ਰਚਨਾ ਵਿਚ ਕਾਵਿਕ ਵਿਸ਼ੇਸ਼ਤਾਵਾਂ ਬਹੁਤ ਹਨ। ਬੋਲੀ ਦੀ ਸਾਧਾਰਨਤਾ, ਸੰਜਮਤਾ ਤੇ ਰਵਾਨੀ ਵਿਚ ਉਸ ਨੂੰ ਕਮਾਲ ਹਾਸਿਲ ਹੈ। ਰਸ ਤੇ ਅਲੰਕਾਰ ਲੋੜ ਮੁਤਾਬਕ ਕਵਿਤਾ ਵਿਚ ਸਮੋਏ ਪਏ ਹਨ। ਬੈਂਤ ਛੰਦ ਵਿਚ ਉਹ ਪ੍ਰਬੀਨ ਸਿੱਧ ਹੁੰਦਾ ਹੈ। ਪਾਤਰ ਚਿਤਰਣ ਦੀ ਇਹ ਖ਼ੂਬੀ ਹੈ ਕਿ ਉਸਨੇ ਹਰੇਕ ਪਾਤਰ ਨੂੰ ਉਸ ਦੇ ਸੁਭਾਅ ਮੁਤਾਬਕ ਨਿਪੁੰਨਤਾ ਨਾਲ ਚਿਤਰਿਆ ਹੈ। ਕਥਾਨਕ ਵਿਚ ਕਾਰਜ ਕਾਰਣ ਦਾ ਖ਼ਿਆਲ ਰੱਖਿਆ ਗਿਆ ਹੈ। ਸਾਰੀਆਂ ਘਟਨਾਵਾਂ ਨੂੰ ਅਜੇਹੀ ਤਰਤੀਬ ਦਿੱਤੀ ਗਈ ਹੈ ਜਿਸ ਵਿਚੋਂ ਪੂਰੀ ਕ੍ਰਿਤ ਦਾ ਬਿੰਬ ਪ੍ਰਗਟ ਹੋ ਸਕੇ।

## ਪਾਤਰ ਚਿਤ੍ਰਣ

ਕਿੱਸੇ ਵਿਚ ਘਟਨਾਵਾਂ ਵੀ ਹੁੰਦੀਆਂ ਹਨ ਤੇ ਪਾਤਰ ਵੀ, ਜਿਨ੍ਹਾਂ ਨਾਲ ਇਹ ਘਟਨਾਵਾਂ ਵਾਪਰਦੀਆਂ ਹਨ। ਕਿੱਸੇ ਵਿਚ ਘਟਨਾਵਾਂ ਤੇ ਪਾਤਰਾਂ ਦੀ ਪੇਸ਼ਕਾਰੀ ਅਜੋਕੇ ਗਲਪ ਸਾਹਿਤ ਵਾਂਗ ਇਉਂ ਨਹੀਂ ਕੀਤੀ ਗਈ ਹੁੰਦੀ ਜਿਸ ਨਾਲ ਜੀਵਨ ਦੀ ਭਰਪੂਰ ਚਿਤ੍ਰਕਾਰੀ ਹੋ ਸਕੇ। ਕਿੱਸਿਆਂ ਦੇ ਪਾਤਰ ਜੀਵਨ ਅਥਵਾ ਮਨੁੱਖੀ ਚਰਿਤ੍ਰ ਦੇ ਕਿਸੇ ਇਕ ਪੱਖ ਦੀ ਸਿਰੜੀ ਲਗਨ ਵਿਚ ਹੀ ਖਚਿੱਤ ਦਿਖਾਏ ਜਾਂਦੇ ਹਨ। ਮਨੁੱਖੀ ਸ਼ਖ਼ਸੀਅਤ ਦੇ ਵੱਖੋ-ਵੱਖ ਭਾਵਾਂ ਜਾਂ ਗੁਣਾਂ ਜਿਨ੍ਹਾਂ ਵਿਚ ਪ੍ਰੇਮ, ਭਗਤੀ, ਬਹਾਦਰੀ, ਤਿਆਗ ਤੇ ਕੁਰਬਾਨੀ ਆਦਿ ਵਿਚੋਂ ਕਿਸੇ ਇਕ ਨੂੰ ਚੁਣ ਲਿਆ ਜਾਂਦਾ ਹੈ ਅਤੇ ਕਿਸੇ ਇਕ ਪਾਤਰ ਨੂੰ ਉਸ ਦੇ ਆਦਰਸ਼ਕ ਪ੍ਰਗਟਾਵੇ ਦਾ ਮਾਧਿਅਮ ਬਣਾ ਕੇ ਪੇਸ਼ ਕਰਨ ਉੱਤੇ ਜ਼ੋਰ ਦਿੱਤਾ ਹੁੰਦਾ ਹੈ। ਸੱਸੀ, ਸੋਹਣੀ ਤੇ ਹੀਰ ਦੀ ਕਹਾਣੀ ਉਨ੍ਹਾਂ ਦੇ ਪਿਆਰ ਤੇ ਸਿਦਕ ਦੀ ਕਹਾਣੀ ਹੈ। ਉਨ੍ਹਾਂ ਦਾ ਜੀਵਨ ਨਿਰਾ ਪਿਆਰ ਤੇ ਸਿਦਕ ਹੀ ਹੈ। ਹਕੀਕਤ ਰਾਏ ਦੀ ਵਾਰ ਉਸ ਦੇ ਧਰਮੀ ਸਿਦਕ ਤੇ ਆਦਰਸ਼ ਦੀ ਕਹਾਣੀ ਹੈ। ਇਸ ਆਦਰਸ਼ ਤੇ ਇਸ ਦੀ ਪ੍ਰਾਪਤੀ ਬਿਨਾਂ ਹੋਰ ਕੁਝ ਵੀ ਨਹੀਂ। ਪੂਰਨ ਦੀ ਕਥਾ ਉਸ ਦੇ ਤਿਆਗ ਤੇ ਸਦਾਚਾਰਕ ਮਹਾਨਤਾ ਦੀ ਕਥਾ ਹੈ।

ਕਾਦਰਯਾਰ ਦੇ ਕਿੱਸੇ 'ਪੂਰਨ ਭਗਤ' ਵਿਚ ਪਾਤਰਾਂ ਨੂੰ ਬਾਰੀਕੀ ਨਾਲ ਨਹੀਂ ਚਿਤਰਿਆ ਗਿਆ। ਅਸਲ ਵਿਚ ਕਿੱਸਾ ਬੜੇ ਸੰਜਮ ਭਰੇ ਕਹਾਣੀ ਵਰਣਨ ਵਿਚ ਚੱਲਦਾ ਹੈ। ਕਵੀ ਦਾ ਮਨੋਰਥ ਉੱਚੀਆਂ ਨੈਤਿਕ ਤੇ ਸਦਾਚਰਕ ਕੀਮਤਾਂ ਦੀ ਜਿੱਤ ਹੁੰਦੀ ਅਤੇ ਅਨੈਤਿਕ ਕੀਮਤਾਂ ਦੀ ਹਾਰ ਹੁੰਦੀ ਵਿਖਾਉਣਾ ਹੈ। ਕਿੱਸੇ ਵਿਚ ਸਾਰੇ ਮੁੱਖ ਪਾਤਰ ਘੜੇ ਘੜਾਏ ਹਨ। ਉਨ੍ਹਾਂ ਦੇ ਸੁਭਾਅ ਧੁਰੋਂ ਹੀ ਬਣੇ ਹਨ ਅਤੇ ਉਹ ਕਿੱਸੇ ਵਿਚ ਕੇਵਲ ਆਪਣੇ ਸੁਭਾਵਾਂ ਦਾ ਪ੍ਰਗਟਾਵਾ ਹੀ ਕਰਦੇ ਹਨ ਜਾਂ ਆਪਣੇ ਸੁਭਾਅ ਮੁਤਾਬਕ ਕਾਰਜ ਕਰਦੇ ਹਨ। ਕਵੀ ਨੇ ਉਨ੍ਹਾਂ ਦੇ ਸੁਭਾਵਾਂ ਵਿਚ ਬਹੁਤਾ ਉਤਰਾ-ਚੜ੍ਹਾਅ ਨਹੀਂ ਵਿਖਾਇਆ। ਸਾਰੇ ਪਾਤਰ ਆਪਣੀ ਜ਼ਿੰਦਗੀ ਦੇ ਮਹੱਤਵਪੂਰਣ ਫ਼ੈਸਲੇ ਤੱਤ ਫੱਟ ਕਰ ਲੈਂਦੇ ਹਨ। ਲਗਪਗ ਸਾਰੇ ਵੱਡੇ ਪਾਤਰਾਂ ਦੇ ਸੁਭਾਅ ਕਿਸੇ ਵਿਸ਼ੇਸ਼ ਮਨੁੱਖੀ ਗੁਣ/ਔਗੁਣ ਦੇ ਪ੍ਰਤੀਕ ਬਣ ਗਏ ਹਨ।

**ਪੂਰਨ**: ਕਿੱਸੇ ਦਾ ਨਾਇਕ ਪੂਰਨ ਜੋ ਬਾਰਾਂ ਸਾਲ ਭੋਰੇ ਵਿਚ ਰਿਹਾ ਤੇ ਉਥੇ ਉਸਤਾਦਾਂ ਨੇ ਉਸ ਨੂੰ 'ਸਾਬਤੀ' ਦਾ ਸਬਕ ਦਿੱਤਾ ਹੈ, ਉਹ ਸਾਰੀ ਉਮਰ ਉਸ ਸਬਕ ਉੱਤੇ ਦ੍ਰਿੜ੍ਹ ਰਹਿੰਦਾ ਹੈ। ਉੱਚੀਆਂ ਨੈਤਿਕ ਕੀਮਤਾਂ ਦੀ ਰਾਖੀ ਲਈ ਜ਼ਿੰਦਗੀ ਤਕ ਵਾਰ ਦੇਂਦਾ ਹੈ ਪਰ ਝੁਕਦਾ ਨਹੀਂ। ਲੂਣਾ ਦੀ ਕਾਮ-ਚੇਸ਼ਟਾ ਜਾਂ ਸੁੰਦਰਾਂ ਦੇ ਅਤਿ ਦੇ ਇਸ਼ਕ ਨਾਲ ਇਨ੍ਹਾਂ ਕੀਮਤਾਂ ਦੀ ਟੱਕਰ ਹੁੰਦੀ ਹੈ ਪਰ ਉਹ ਫਤਹਿ ਹਾਸਲ ਕਰਦਾ ਹੈ। ਪੂਰਨ ਦਾ ਪਾਤਰ ਕਵੀ ਨੇ ਆਦਰਸ਼ਕ ਪਾਤਰ ਚਿਤਰਿਆ ਹੈ। ਉਹ ਪੂਰਨ ਜੋਗੀ ਬਣਦਾ ਹੈ ਤੇ ਕਰਾਮਾਤਾਂ ਵੀ ਵਿਖਾ ਸਕਦਾ ਹੈ। ਸੁੱਕੇ ਬਾਗ਼ ਨੂੰ ਪਲਾਂ ਵਿਚ ਹਰਾ ਕਰ ਸਕਦਾ ਹੈ, ਬੁੱਢੀ ਮਾਂ ਦੀਆਂ ਅੱਖਾਂ ਵਿਚ ਮੁੜ ਜੋਤ ਲਿਆ ਸਕਦਾ ਹੈ ਤੇ ਲੂਣਾ ਨੂੰ ਚਾਵਲ ਦਾ ਦਾਣਾ ਦੇ ਕੇ ਪੁੱਤਰ ਦਾ ਵਰ ਬਖ਼ਸ਼ ਸਕਦਾ ਹੈ ਪਰ ਤਤਕਾਲੀਨ ਸਮਾਜਕ ਕੀਮਤਾਂ ਨਾਲ ਸਮਝੌਤਾ ਨਹੀਂ ਕਰਦਾ। ਗੋਰਖ ਨੇ ਇਕ ਬਚਨ ਦੇ ਫ਼ਲਸਰੂਪ ਉਸ ਨੂੰ ਸੁੰਦਰਾਂ ਨਾਲ ਤੋਰ ਦਿੱਤੀ ਪਰ ਉਹ 'ਸਾਬਤੀ' ਟੁੱਟਣ ਦੇ ਡਰੋਂ ਫਿਰ ਗੋਰਖ ਦੇ ਡੇਰੇ ਆ ਪਹੁੰਚਦਾ ਹੈ।

**ਲੂਣਾ**: ਕਵੀ ਨੇ ਲੂਣਾ ਨੂੰ ਕਾਮ-ਭੁੱਖ ਵਿਚ ਵਿਲੀਨ ਵਿਖਾਇਆ ਹੈ। ਪੂਰਨ ਦੀ ਹਮ-ਉਮਰ, ਜਿਸ ਦਾ ਬੁੱਢੇ ਰਾਜੇ ਨਾਲ ਵਿਆਹ ਹੋਇਆ ਹੈ, ਆਪਣੇ ਵਿਆਹੁਤਾ ਜੀਵਨ ਤੋਂ ਸੰਤੁਸ਼ਟ ਨਹੀਂ ਜਾਪਦੀ। ਸ਼ਾਹੀ ਮਹੱਲਾਂ ਦੀ ਏਕਾਂਤ ਵਿਚ ਬੇਹੱਦ ਸੁੰਦਰ ਤੇ ਸੁਡੋਲ ਮਤਰੇਏ ਪੁੱਤਰ ਨੂੰ ਆਪਣੀ ਕਾਮ-ਭੁੱਖ ਦੀ ਤ੍ਰਿਪਤੀ ਲਈ ਪ੍ਰੇਰਦੀ ਹੈ, ਪਰ ਉਸ ਦੇ ਇਨਕਾਰ ਕਰਨ ਉੱਤੇ ਉਸ ਦੇ ਖ਼ੂਨ ਦੀ ਪਿਆਸੀ ਹੋ ਜਾਂਦੀ ਹੈ। ਉਸ ਦੀ ਕਾਮ-ਭੁੱਖ, ਉਸ ਨੂੰ ਹੈਵਾਨੀਅਤ ਤਕ ਲੈ ਜਾਂਦੀ ਹੈ। ਪਰ ਇਹੋ ਲੂਣਾ ਸਮਾਂ ਬੀਤਣ ਉੱਤੇ ਪਛਤਾਵੇ ਦੇ ਗ਼ਮ ਵਿਚ ਪ੍ਰੇਸ਼ਾਨ ਹੁੰਦੀ ਵਿਖਾਈ ਹੈ। ਉਹ ਕੇਵਲ ਆਪਣੇ ਗ਼ੁਨਾਹ ਨੂੰ ਇਕਬਾਲ ਹੀ ਨਹੀਂ ਕਰਦੀ, ਸਗੋਂ ਪਛਤਾਵਾ ਵੀ ਕਰਦੀ ਹੈ। ਪੁੱਤਰ ਦੀ ਦਾਤ ਲਈ ਰਾਜ ਭਾਗ ਦਾ ਅਭਿਮਾਨ ਤਿਆਗ ਕੇ ਜੋਗੀ ਦੇ ਡੇਰੇ ਮੱਥੇ ਰਗੜਦੀ ਹੈ।

**ਇੱਛਰਾਂ**: ਕਵੀ ਨੇ ਇੱਛਰਾਂ ਦੇ ਪਾਤਰ ਨੂੰ ਬੇਬੱਸ ਵਿਖਾਇਆ ਹੈ। ਉਸ ਦੇ ਹੁੰਦਿਆਂ ਰਾਜੇ ਦਾ ਦੂਜੀ ਰਾਣੀ ਦਾ ਲਿਆਉਣਾ ਹੀ ਰਾਜ ਭਾਗ ਵਿਚ ਉਸ ਦਾ ਦਰਜਾ ਘਟਾ ਦੇਂਦਾ ਹੈ। ਸ਼ਾਹੀ ਮਹਿਲਾਂ ਵਿਚ ਉਸ ਦੀ ਕੋਈ ਪੁੱਛ-ਪ੍ਰਤੀਤ ਨਹੀਂ। ਰਾਜਾ ਲੂਣਾ ਦੇ ਕਹੇ ਪੂਰਨ ਨੂੰ ਕਤਲ ਕਰਨ ਦੀ ਸਜ਼ਾ ਦੇਂਦਾ ਹੈ। ਰਾਣੀ ਇੱਛਰਾਂ ਇਸ ਵਿਰੁੱਧ ਉਜ਼ਰ ਕਰ ਕੇ ਉਲਟਾ ਰਾਜੇ ਸਲਵਾਹਨ ਤੋਂ ਝਿੜਕਾਂ ਹੀ ਖਾਂਦੀ ਹੈ। ਜੱਲਾਦਾਂ ਵਿਚ ਘਿਰੇ ਪੁੱਤਰ ਨਾਲ ਅੰਤਿਮ ਮਿਲਣੀ ਸਮੇਂ ਦੁੱਖ ਨਾਲ ਵਿਲਕਦੀ ਹੈ ਤੇ ਵਿਯੋਗ ਵਿਚ ਅੰਨ੍ਹੀ ਹੋ ਜਾਂਦੀ ਹੈ। ਬਾਰਾਂ ਸਾਲਾਂ ਪਿੱਛੋਂ ਮਿਲਣ ਉੱਤੇ ਪੁੱਤਰ ਨੂੰ ਉਸ ਦੀ ਬੋਲੀ ਤੋਂ ਤੁਰਤ ਪਛਾਣ ਲੈਂਦੀ ਹੈ ਤੇ ਮਮਤਾ ਦੇ ਵੇਗ ਵਿਚ ਉਸ ਦੇ ਥਣੀਂ ਦੁੱਧ ਆ ਜਾਂਦਾ ਹੈ। ਪੂਰਨ ਆਪਣੀ ਕਰਾਮਾਤ ਨਾਲ ਉਸ ਦੀਆਂ ਅੱਖਾਂ ਵਿਚ ਮੁੜ ਜੋਤ ਲਿਆ ਦੇਂਦਾ ਹੈ।

**ਸਲਵਾਹਨ**: ਅਤਿ ਦਾ ਕ੍ਰੋਧੀ ਤੇ ਜ਼ਨ-ਮੁਰੀਦ ਪਤੀ ਵਿਖਾਇਆ ਗਿਆ ਹੈ। ਫ਼ੈਸਲਾ ਕਰਨ ਵਿਚ ਬੜਾ ਕਾਹਲਾ ਹੈ। ਲੂਣਾ ਦੇ ਉਕਸਾਉਣ ਉੱਤੇ ਪੂਰਨ ਨੂੰ ਕਤਲ ਕਰਨ ਦਾ ਝੱਟ ਹੁਕਮ ਸੁਣਾ ਦੇਂਦਾ ਹੈ। ਆਪਣੇ ਫ਼ੈਸਲੇ ਵਿਰੁੱਧ ਕਿਸੇ ਦੀ ਦਲੀਲ/ਅਪੀਲ ਸੁਣਨ ਨੂੰ ਤਿਆਰ ਨਹੀਂ। ਰਾਣੀ ਇੱਛਰਾਂ ਦੀ ਬੇਨਤੀ ਠੁਕਰਾ ਦੇਂਦਾ ਹੈ। ਪੂਰਨ ਦੁਆਰਾ ਤੇਲ ਦੇ ਗਰਮ ਕੜਾਹੇ ਵਿਚ ਹੱਥ ਪਾ ਕੇ ਆਪਣੀ ਸੱਚਾਈ ਦਾ ਸਬੂਤ ਦੇਣ ਦੇ ਸੁਝਾਅ ਨੂੰ ਪ੍ਰਵਾਨ ਨਹੀਂ ਕਰਦਾ ਪਰ ਬੁਢਾਪੇ ਵਿਚ ਘਰ ਔਲਾਦ ਨਾ ਹੋਣ ਦਾ ਦੁੱਖ ਉਸ ਨੂੰ ਲੈ ਬਹਿੰਦਾ

ਹੈ। ਉਸ ਸੰਤਾਨ ਲਈ ਵਿਲਕਦਾ ਫਿਰਦਾ ਹੈ ਤੇ ਪਰਨ ਜੋਗੀ ਦੇ ਡੇਰੇ 'ਤੇ ਜਾਂਦਾ ਹੈ। ਲੂਣਾ ਦੀ ਗ਼ਲਤੀ ਦਾ ਪਤਾ ਲੱਗਣ 'ਤੇ ਉਸ ਨੂੰ ਕੋਸਦਾ ਹੈ ਤੇ ਪੁੱਤਰ ਨੂੰ ਦੁਬਾਰਾ ਮਿਲਣ ਉੱਤੇ ਬੇਹਦ ਖ਼ੁਸ਼ ਹੁੰਦਾ ਹੈ। ਇਸ ਤਰ੍ਹਾਂ ਲੂਣਾ ਤੇ ਸਲਵਾਹਨ ਦੇ ਪਾਤਰ ਵਿਚ ਵਡੇਰੀ ਉਮਰੇ ਤਬਦੀਲੀ ਆਉਂਦੀ ਵਿਖਾਈ ਗਈ ਹੈ। ਇੰਜ ਕਵੀ ਨੇ ਇਨ੍ਹਾਂ ਪਾਤਰਾਂ ਦੀ ਸੱਚ ਦੀ ਜਿੱਤ ਤੇ ਝੂਠ ਦੀ ਹਾਰ ਹੁੰਦੀ ਸਿੱਧ ਕੀਤੀ ਹੈ। ਲੂਣਾ ਦੀ ਗ਼ਲਤੀ ਮੁਆਫ਼ ਕਰ ਕੇ ਪੁੱਤਰ ਦੀ ਦਾਤ ਬਖ਼ਸ਼ੀ ਜਾਂਦੀ ਹੈ।

**ਗੋਰਖ ਨਾਥ:** ਕਰਨੀ ਵਾਲਾ ਜੋਗੀ ਹੈ। ਰੱਬ ਦਾ ਸੱਚਾ ਭਗਤ ਤੇ ਗ਼ਰੀਬਾਂ ਦਾ ਹਮਦਰਦ ਹੈ। ਉਹ ਪੂਰਨ ਦੇ ਜੋਗੀ ਬਣਨ ਲਈ ਤਤਪਰ ਹੋਣ ਤੇ ਉਸ ਦੇ ਉੱਚੇ ਇਖ਼ਲਾਕ ਦੀ ਸੁੰਦਰਾਂ ਦੇ ਮਹੱਲ ਭੇਜ ਕੇ ਪਰੀਖਿਆ ਲੈਂਦਾ ਹੈ। ਉਸ ਨੂੰ ਇਖ਼ਲਾਕ ਵਿਚ ਸਾਬਤ ਵੇਖ ਕੇ ਆਪਣੇ ਪੰਥ ਵਿਚ ਰਲਾਉਂਦਾ ਹੈ। ਅਤਿ ਦੇ ਪ੍ਰੇਮ ਵਿਚ ਗ੍ਰਸਤ ਸੁੰਦਰਾਂ ਦੀ ਅੰਦਰਲੀ ਵੇਦਨਾ ਨੂੰ ਸਮਝ ਕੇ ਪੂਰਨ ਨੂੰ ਉਸ ਨਾਲ ਜਾਣ ਲਈ ਕਹਿੰਦਾ ਹੈ। ਪਰ ਫ਼ਕੀਰੀ ਨੂੰ ਦਾਗ਼ ਲੱਗ ਜਾਣ ਦੇ ਡਰੋਂ ਤੇ ਆਪਣੀ ਸਾਬਤੀ ਵਿਚ ਪੱਕਾ ਰਹਿਣ ਦਾ ਇਛੁਕ ਪੂਰਨ ਸੁੰਦਰਾਂ ਨੂੰ ਛੱਡ ਕੇ ਵਾਪਿਸ ਡੇਰੇ ਆ ਜਾਂਦਾ ਹੈ। ਪੂਰਨ ਦੇ ਵਿਯੋਗ ਵਿਚ ਜਦੋਂ ਰਾਣੀ ਵਿਲਕ ਵਿਲਕ ਪ੍ਰਾਣ ਤਿਆਗ ਦੇਂਦੀ ਹੈ ਤਾਂ ਇਸ ਦਾ ਗੋਰਖ ਨਾਥ ਨੂੰ ਬਹੁਤ ਦੁੱਖ ਹੁੰਦਾ ਹੈ।

## 2. ਬੋਲੀ

ਕਾਦਰਯਾਰ ਦੀ ਸਮੁੱਚੀ ਬੋਲੀ ਕੇਂਦਰੀ ਬੋਲੀ ਹੈ, 'ਪੂਰਨ ਭਗਤ' ਦੇ ਕਿੱਸੇ ਤੇ 'ਸੀਹਰਫ਼ੀ ਹਰੀ ਸਿੰਘ ਨਲੂਆ' ਵਿਚ ਬੋਲੀ, ਸਰਲਤਾ, ਸੁਭਾਵਿਕਤਾ, ਸਾਦਗੀ ਤੇ ਠੇਠਤਾ ਦੀ ਸਿਖਰ ਛੂੰਹਦੀ ਹੈ। 'ਸੋਹਣੀ ਮਹੀਂਵਾਲ' ਵਿਚ ਫ਼ਾਰਸੀ ਸ਼ਬਦਾਵਲੀ ਦਾ ਪ੍ਰਭਾਵ ਇਨ੍ਹਾਂ ਦੋਹਾਂ ਕਿਰਤਾਂ ਨਾਲੋਂ ਵਧੇਰੇ ਹੈ ਅਤੇ ਮਹਿਰਾਜਨਾਮੇ ਵਿਚ ਮੁਸਲਮਾਨੀ ਮਿਥਿਹਾਸ ਦਾ ਵਰਣਨ ਹੈ, ਇਸ ਲਈ ਉਸ ਦੀ ਸ਼ਬਦਾਵਲੀ ਉੱਤੇ ਫ਼ਾਰਸੀ ਦਾ ਪ੍ਰਭਾਵ ਕਾਫ਼ੀ ਹੈ।

'ਕਿੱਸਾ ਪੂਰਨ ਭਗਤ' ਵਿਚ ਕਵੀ ਨੇ ਬੋਲੀ ਦੀ ਵਰਤੋਂ ਸਮੇਂ ਕਿਤੇ ਵੀ ਕਿਸੇ ਪ੍ਰਕਾਰ ਦਾ ਉਚੇਚ ਨਹੀਂ ਕੀਤਾ। ਹਰ ਗੱਲ ਆਪ ਮੁਹਾਰੀ ਤੁਰਦੀ ਤੇ ਫੁੱਟਦੀ ਦਿਸਦੀ ਹੈ। ਆਮ ਪੇਂਡੂ ਜੀਵਨ ਨਾਲ ਸੰਬੰਧਿਤ ਸੰਜਮੀ ਤੇ ਮਿੱਠੀ ਬੋਲੀ ਹੋਣ ਕਰਕੇ ਸੁਭਾਵਿਕ ਰੂਪ ਵਿਚ ਵਾਰਤਾ ਨੂੰ ਅੱਗੇ ਤੋਰ ਰਹੀ ਹੈ। ਸੰਜਮ ਕਵੀ ਦੀ ਬੋਲੀ ਦਾ ਇਕ ਵੱਡਾ ਗੁਣ ਹੈ। ਉਸ ਨੇ ਚਾਰ ਤੁਕਾਂ ਵਾਲੇ 150 ਬੈਂਤਾਂ ਵਿਚ ਏਡੀ ਵੱਡੀ ਵਾਰਤਾ ਨੂੰ ਸਮੋ ਦਿੱਤਾ ਹੈ। ਵਾਰਤਾਲਾਪ, ਮਾਨਸਿਕ ਤੇ ਬਾਹਰੀ ਚਿਤਰ ਖਿੱਚਣ ਸਮੇਂ ਵੀ ਕਵੀ ਇਸ ਸੰਜਮ ਦਾ ਪੱਲਾ ਨਹੀਂ ਛੱਡਦਾ। ਕਵੀ ਨੇ ਬੇਲੋੜੇ ਬਾਹਰੀ ਵਿਸਥਾਰਾਂ ਵਿਚ ਰੁਚੀ ਨਹੀਂ ਪ੍ਰਗਟ ਕੀਤੀ। ਉਸ ਨੇ ਲੂਣਾ-ਪੂਰਨ ਮਿਲਾਪ ਦੇ ਸਿੱਟਿਆਂ ਦਾ ਦੋ ਤੁਕਾਂ ਵਿਚ ਹੀ ਨਕਸ਼ਾ ਖਿੱਚ ਕੇ ਰੱਖ ਦਿੱਤਾ ਹੈ:

*ਕੰਨੀਂ ਖਿੱਚ ਕੇ ਅੰਦਰੋਂ ਬਾਹਰ ਆਇਆ,*
*ਕਹਿੰਦਾ ਧਰਮ ਗਵਾਇ ਕੇ ਕੀ ਮਰਸਾਂ।*
*ਕਾਦਰਯਾਰ ਨਾ ਸੰਗਦੀ ਕਹੇ ਲੂਣਾ,*
*ਤੇਰੇ ਲਹੂ ਦਾ ਪੂਰਨਾ ਘੁੱਟ ਭਰਸਾਂ।*

ਹੋਰ ਵੇਖੋ:

*ਕਾਫ਼ ਕਹਿਰ ਕਰਾ ਨਾ ਪੂਰਨਾ ਵੇ,*
*ਆਖੇ ਲੱਗ ਜਾ ਜੇ ਭਲਾ ਚਾਹਨਾ ਏਂ।*

*ਝੋਲੀ ਅੱਡ ਮੈਂ ਖਲੀ ਹਾਂ ਪਾਸ ਤੇਰੇ,*
*ਹੈਂਸਿਆਰਿਆ ਖ਼ੈਰ ਨਹੀਂ ਪਾਉਨਾ ਏਂ।*
*ਕੁੱਛੜ ਬੈਠ ਮੰਮਾ ਕਦੋਂ ਚੁੰਘਿਆ ਏ,*
*ਐਵੇਂ ਕੂੜ ਦੀ ਮਾਉਂ ਬਣਾਉਨਾ ਏਂ।*
*ਕਾਦਰਯਾਰ ਨਾ ਸੰਗਦੀ ਕਹੇ ਲੂਣਾ,*
*ਕਿਉਂ ਗਰਦਨੀ ਖ਼ੂਨ ਰਖਾਵਨਾ ਏਂ।*

ਕੇਵਲ ਇਨ੍ਹਾਂ ਚਾਰ ਤੁਕਾਂ ਵਿਚੋਂ ਲੂਣਾ ਦੇ ਵਿਅਕਤਿਤਵ ਦਾ ਹੀ ਪਤਾ ਨਹੀਂ ਲੱਗਦਾ ਸਗੋਂ ਉਸ ਦੀ ਅੰਦਰ ਦੀ ਪੀੜ, ਨਿਮਰਤਾ, ਗੁੱਸਾ ਤੇ ਨਿਰਾਸਤਾ ਵੀ ਪ੍ਰਗਟ ਹੋ ਜਾਂਦੀ ਹੈ। ਸੰਖੇਪਤਾ, ਸੰਜਮਤਾ ਅਤੇ ਬੋਲੀ ਉੱਤੇ ਪਕੜ ਕਾਦਰਯਾਰ ਦੀ ਸ਼ੈਲੀ ਨੂੰ ਉਚੇਰਾ ਸਥਾਨ ਦੇਂਦੀ ਹੈ।

ਉਸ ਦੀ ਬੋਲੀ ਭਾਵੇਂ ਸਾਦਾ ਹੈ ਫਿਰ ਵੀ ਉਸ ਵਿਚ ਮੁਹਾਵਰੇ, ਅਖਾਣ ਤੇ ਅਟੱਲ ਸੱਚਾਈਆਂ ਮਿਲਦੀਆਂ ਹਨ:

ਪੱਥਰ ਦਿਲ ਹੋਣਾ, ਸੂਲੀ ’ਤੇ ਚੜ੍ਹਨਾ, ਖ਼ਬਰ ਘੁੰਮਣੀ, ਮੱਥੇ ਵੱਟ ਪਾਉਣਾ, ਲੂਤੀਆਂ ਲਾਉਣੀਆਂ, ਜ਼ਿਮੀ ਆਸਮਾਨ ਵਿਚ ਪਾੜਾ ਪਾਉਣਾ, ਹੁਕਮ ਬਜਾ ਲਿਆਉਣਾ, ਸੀਨੇ ਦਾਗ਼ ਲਾਉਣਾ, ਜ਼ਿਮੀ ਵਿਹਲ ਨਾ ਦੇਣੀ, ਸੂਰਤ ਦੀ ਤਾਬ ਨਾ ਝੱਲੀ ਜਾਣੀ, ਲੱਜ ਟੁੱਟਣੀ, ਪੁੱਠੀ ਨਦੀ ਵਗਾਉਣੀ, ਰੱਤੋ ਰੱਤ ਹੋਣਾ, ਲਹੂ ਦੇ ਘੁੱਟ ਭਰਨਾ, ਅੰਬ ਵੱਢ ਕੇ ਅੱਕਾਂ ਨੂੰ ਵਾੜ ਦੇਣੀ, ਅੱਗ ਭੜਕ ਉੱਠਣੀ, ਆਸਮਾਨ ਨੂੰ ਲੰਗਾਰ ਦੇਣਾ ਆਦਿ।

ਕਾਦਰਯਾਰ ਭਾਵੇਂ ਵਾਰਿਸ, ਅਹਿਮਦਯਾਰ ਆਦਿ ਕਵੀਆਂ ਵਾਂਗ ਬਹੁਤਾ ਫ਼ਾਰਸੀ ਪੜ੍ਹਿਆ ਵਿਅਕਤੀ ਨਹੀਂ ਪ੍ਰਤੀਤ ਹੁੰਦਾ। ਫਿਰ ਵੀ ਉਸ ਦੀ ਬੋਲੀ ਉੱਤੇ ਅਰਬੀ ਫ਼ਾਰਸੀ ਸ਼ਬਦਾਵਲੀ ਦਾ ਪ੍ਰਭਾਵ ਹੈ। ਇਹ ਸ਼ਬਦ ਉਸ ਨੇ ਆਪਣੇ ਕਿੱਸੇ ਵਿਚ ਤਤਸਮ ਤੇ ਤਦਭਵ ਦੋਵੇਂ ਰੂਪਾਂ ਵਿਚ ਵਰਤੇ ਹਨ:

ਹਕੀਕਤ, ਹਿਰਸ, ਸ਼ੀਰ, ਸ਼ਿਕਮ, ਕੁਫ਼ਲ, ਖ਼ਾਕ, ਖ਼ਾਰ, ਖ਼੍ਵਾਬ, ਖ਼ਿਦਮਤਗਾਰ, ਗ਼ੈਰਤ, ਜਾਮੇ, ਜ਼ਾਹਦ, ਜ਼ਾਰ-ਜ਼ਾਰ, ਤਲਬ, ਤਕਸੀਰ, ਦਸਤ, ਦਿਲਜੋਈ, ਫ਼ਿਰਾਕ, ਰੁਖ਼ਸਤ, ਰਹੀਮ, ਰਜੂਹ, ਫ਼ਰਸ਼, ਫ਼ਾਕਾ, ਫ਼ਿਕਰ, ਨਾਲਸ਼ਾਂ, ਫਰਜ਼ੰਦਗੀ, ਦਾਮਨਗੀਰ, ਦਰਗਾਹ, ਦੌਰ, ਦਿਲਗੀਰ, ਜ਼ਾਮਨੀ, ਨਾਜ਼ੁਲ, ਜਬਰ, ਬੇਤਾਬ, ਨਫ਼ਰ ਆਦਿ।

### 3. ਰਸ

ਰਸ ਤੇ ਭਾਵ ਮਨੁੱਖੀ ਮਨ ਦੇ ਜ਼ਰੂਰੀ ਅੰਗ ਹਨ। ਇਨ੍ਹਾਂ ਦਾ ਜੀਵਨ ਅਤੇ ਸਾਹਿਤ ਵਿਚ ਅਹਿਮ ਰੋਲ ਹੈ। ਹਰੇਕ ਭਾਵ ਤੋਂ ਇਕ ਰਸ ਉਪਜਦਾ ਹੈ। ਰਤਿ, ਹਾਸ, ਸ਼ੋਕ, ਕ੍ਰੋਧ, ਉਤਸ਼ਾਹ, ਭਯ, ਨਿੰਦਾ, ਆਸ਼ਚਰਯ ਅਤੇ ਨਿਰਵੇਦ ਸਥਾਈ ਭਾਵਾਂ ਦੀ ਪਰਿਪੱਖ ਅਵਸਥਾ ਹੀ ਸ਼ਿੰਗਾਰ, ਹਾਸ, ਕਰੁਣ, ਰੋਦ੍ਰ, ਵੀਰ, ਭਿਆਨਕ, ਬੀਭਤਸ, ਅਦਭੁਤ ਅਤੇ ਸ਼ਾਂਤ ਰਸ ਪੈਦਾ ਕਰਦੀ ਹੈ। ਕਾਦਰਯਾਰ ਦੇ ਕਿੱਸੇ ‘ਪੂਰਨ ਭਗਤ’ ਵਿਚ ਕਰੁਣਾ ਰਸ ਸਭ ਤੋਂ ਪ੍ਰਬਲ ਰੂਪ ਵਿਚ ਪ੍ਰਗਟ ਹੁੰਦਾ ਹੈ। ਰਾਣੀ ਸੁੰਦਰਾਂ ਦੇ ਪੂਰਨ ਦੇ ਵਿਛੋੜੇ ਵਿਚ ਪ੍ਰਗਟ ਕੀਤੇ ਭਾਵਾਂ ਤੋਂ ਕਰੁਣਾ ਰਸ ਉੱਪਜਦਾ ਹੈ:

*ਰੇ ਰੰਗ ਮਹੱਲ ਤੇ ਚੜ੍ਹੀ ਰਾਣੀ,*
*ਰੋਇ ਆਖਦੀ ਪੂਰਨ ਲੁਟ ਗਇਉਂ।*

*ਬਾਗ਼ ਹਿਰਸ ਦਾ ਪੱਕ ਤਿਆਰ ਹੋਇਆ,*
*ਹੱਥੀਂ ਲਾਇ ਕੇ ਬੂਟੀਆਂ ਪੁੱਟ ਗਇਉਂ।*
*ਘੜੀ ਬੈਠ ਨਾ ਕੀਤੀਆਂ ਰੱਜ ਗੱਲਾਂ,*
*ਝੂਠੀ ਪ੍ਰੀਤ ਲਗਾਇ ਕੇ ਉੱਠ ਗਇਉਂ।*
*ਕਾਦਰਯਾਰ ਮੀਆਂ ਸੱਸੀ ਵਾਂਗ ਮੈਨੂੰ,*
*ਥਲਾਂ ਵਿਚ ਕੂਕੇਂਦੀ ਨੂੰ ਸੁੱਟ ਗਇਉਂ।*

ਲੂਣਾ ਤੇ ਪੂਰਨ ਦੀ ਸੁੰਦਰਤਾ ਦੇ ਬਿਆਨ ਵਿਚੋਂ ਸੰਜੋਗ ਸ਼ਿੰਗਾਰ ਦਾ ਨਮੂਨਾ ਵੇਖੋ:

1. *ਸੂਰਤ ਉਸਦੀ ਚੰਦ ਮਹਿਤਾਬ ਵਾਂਗੂੰ,*
   *ਜਦੋਂ ਬੈਠੀ ਸੀ ਜ਼ੇਵਰ ਪਾਇ ਕੇ ਜੀ,*
   *ਪੰਛੀ ਡਿਗਦੇ ਦਰਸ਼ਨ ਪਾਇ ਕੇ ਜੀ।*

2. *ਹੇ ਹਾਰ ਸ਼ਿੰਗਾਰ ਸਭ ਪਹਿਰ ਕੇ ਜੀ,*
   *ਪੂਰਨ ਨਾਲ ਮਹੂਰਤਾਂ ਬਾਹਰ ਆਇਆ।*
   *ਕੱਢ ਭੋਰਿਉਂ ਬਾਪ ਦਾ ਭੌਰ ਤਾਜ਼ੀ,*
   *ਨਿਗ੍ਹਾ ਰੱਖ ਕੇ ਵਿਚ ਬਾਜ਼ਾਰ ਆਇਆ।*

ਲੂਣਾ ਦੁਆਰਾ ਉਕਸਾਉਣ ਉੱਤੇ ਰਾਜਾ ਸਲਵਾਹਨ ਝੱਟ ਪੂਰਨ ਉੱਤੇ ਕ੍ਰੋਧਿਤ ਹੋ ਜਾਂਦਾ ਹੈ। ਇਸ ਸਮੇਂ ਰਚਨਾ ਵਿਚੋਂ ਰੌਦਰ ਰਸ ਪ੍ਰਗਟ ਹੁੰਦਾ ਹੈ:

*ਅਲਫ਼ ਆਓ ਖਾਂ ਪੂਰਨਾ ਕਹੇ ਰਾਜਾ,*
*ਬੱਚਾ ਨਿੱਜ ਤੂੰ ਜਮਿਉਂ ਜਾਇਉਂ ਵੇ।*
*ਜੇ ਮੈਂ ਜਾਣਦਾ ਮਾਰਦਾ ਤਦੋਂ ਤੈਨੂੰ,*
*ਜਦੋਂ ਭੋਹਰੇ ਪਾਲਣਾ ਪਾਇਉਂ ਵੇ।*
*ਸੀਨ ਲਾਇਓ ਈ ਪੂਰਨਾ ਦਾਗ਼ ਮੇਰੇ,*
*ਰੱਖੇ ਪੈਰ ਪੁੱਠੇ ਘਨੇ ਚਾਇਉਂ ਵੇ।*
*ਕਾਦਰਯਾਰ ਕਹਿੰਦਾ ਸਲਵਾਹਨ ਰਾਜਾ,*
*ਘਰਿ ਕੀ ਕਰਤੂਤਿ ਕਰਿ ਆਇਉਂ ਵੇ।*

## 4. ਅਲੰਕਾਰ

ਅਲੰਕਾਰ ਕਵਿਤਾ ਦੇ ਗਹਿਣੇ ਹੁੰਦੇ ਹਨ ਜਿਨ੍ਹਾਂ ਰਾਹੀਂ ਕਵਿਤਾ ਨੂੰ ਸ਼ਿੰਗਾਰਿਆ ਜਾਂਦਾ ਹੈ। ਇਨ੍ਹਾਂ ਰਾਹੀਂ ਕਵਿਤਾ ਵਿਚ ਸਪੱਸ਼ਟਤਾ ਵੀ ਆਉਂਦੀ ਹੈ ਤੇ ਸੁਹਜ ਵੀ ਵੱਧਦਾ ਹੈ। ਕਾਦਰਯਾਰ ਦੇ ਕਿੱਸੇ ਵਿਚ ਜਿੰਨੇ ਵੀ ਅੰਲਕਾਰ ਪ੍ਰਾਪਤ ਹੁੰਦੇ ਹਨ, ਉਨ੍ਹਾਂ ਦੀ ਖ਼ੂਬੀ ਇਹ ਹੈ ਕਿ ਉਸ ਨੇ ਨਿੱਤ ਦੇ ਜਵੀਨ ਵਿਚੋਂ ਲਏ ਹਨ। ਇਹ ਬੜੇ ਸਾਧਾਰਨ ਤੇ ਸਿੱਧੇ ਸਾਦੇ ਹਨ ਜਿਸ ਕਰਕੇ ਕਵਿਤਾ ਉੱਤੇ ਵਾਧੂ ਬੋਝ ਨਹੀਂ ਪਾਉਂਦੇ।

'ਲੋਕਕਤੀ ਅਲੰਕਾਰ' ਕਾਦਰਯਾਰ ਦੀ ਰਚਨਾ ਵਿਚ ਸਭ ਤੋਂ ਉੱਭਰ ਕੇ ਆਇਆ ਹੈ। ਲੋਕੋਕਤੀ ਅਲੰਕਾਰ ਨੇ ਉਸ ਦੀ ਰਚਨਾ ਸਰਵਪ੍ਰਿਯ ਬਣਾਉਣ ਵਿਚ ਬਹੁਤ ਮਦਦ ਕੀਤੀ ਹੈ। ਇਸ ਦੇ ਕੁਝ ਨਮੂਨੇ ਵੇਖੋ:

*'ਕਿਉਂ ਗਰਦਨੀ ਖ਼ੂਨ ਰਖਾਵਨਾਂ ਏਂ?'*
*'ਮਾਵਾਂ ਪੁੱਤਰਾਂ ਨੇਹੁੰ ਨਾ ਕਦੇ ਲੱਗਾ।'*
*' ਸੀਨੇ ਲਾਇਓ ਈ ਪੂਰਨਾ ਦਾਗ਼ ਮੇਰੇ।'*

ਇਸੇ ਤਰ੍ਹਾਂ ਉਪਮਾ ਅਲੰਕਾਰ ਦੀ ਵਰਤੋਂ ਵੀ ਕਵੀ ਨੇ ਕਾਫ਼ੀ ਕੀਤੀ ਹੈ:

*'ਸੂਰਤ ਉਸ ਦੀ ਚੰਦ ਮਹਿਤਾਬ ਵਾਂਗੂੰ,*
*'ਪਰੀ ਜੇਹੀ ਮੈਂ ਇਸਤਰੀ ਅਰਜ਼ ਕਰਾਂ'*
*'ਮੱਛੀ ਵਾਂਗ ਤੜਫਦਾ ਰਾਤ ਰਹਿਆ'*
*'ਪੂਰਨ ਭਗਤ ਹੈ ਅੰਮ੍ਰਿਤ ਫਲ ਕੇਲਾ'*
*'ਵਾਂਗ ਬੱਕਰੇ ਓਸ ਦੀ ਜਾਨ ਕੁੱਸੇ'*

ਕਵੀ ਨੇ ਸ਼ਬਦੀ ਚਿੱਤਰਾਂ ਰਾਹੀਂ ਦ੍ਰਿਸ਼ਟਾਂਤ ਅਲੰਕਾਰ ਦੀ ਸਿਰਜਣਾ ਕੀਤੀ ਹੈ:

1. *ਝੋਲੀ ਅੱਡ ਕੇ ਖੜੀ ਹਾਂ ਪਾਸ ਤੇਰੇ,*
   *ਹੈਂਸਿਆਰਿਆ ਖ਼ੈਰ ਨਾ ਪਾਉਨਾ ਏ।*
2. *ਪੂਰਨ ਬਾਹਰ ਆਇਆ ਗੁਰੂ ਲੋਥ ਡਿੱਠੀ,*
   *ਜਿਵੇਂ ਘਾਇਲ ਕੀਤਾ ਵਿਚ ਸ਼ੇਰ ਬੋਲੇ।*

ਵਚਿਤ੍ਰ ਅਲੰਕਾਰ, ਵਿਰੋਧਾਭਾਸੀ ਅਲੰਕਾਰ, ਅਸੰਭਵ ਅਲੰਕਾਰ ਅਤੇ ਅਤਿਕਥਨੀ ਅਲੰਕਾਰ ਵੀ ਕਿਤੇ-ਕਿਤੇ ਦ੍ਰਿਸ਼ਟੀਗੋਚਰ ਹੁੰਦੇ ਹਨ:

**ਵਚਿਤ੍ਰ ਅਲੰਕਾਰ:**

*ਕਾਦਰਯਾਰ ਤਰੋਂਕਿਆ ਜਾਇ ਪਾਣੀ,*
*ਦਾਖਾਂ ਪੱਕੀਆਂ ਨੀ ਸਾਵਧਾਨ ਹੋ ਕੇ।*

**ਵਿਰੋਧਾਭਾਸ਼ੀ ਅਲੰਕਾਰ:**

*ਅੰਬ ਵੱਢ ਕੇ ਅੱਕ ਨੂੰ ਵਾੜ ਦੇਵੇਂ,*
*ਪਛੋਤਾਵੇਂਗਾ ਵਕਤ ਵਿਹਾਇ ਕੇ ਜੀ।*

**ਅਸੰਭਵ ਅਲੰਕਾਰ:**

*ਲੱਗੀ ਦੇਣ ਲੰਗਾਰ ਅਸਮਾਨ ਤਾਈਂ,*
*ਉਹਦੀ ਸਾਬਤੀ ਦੇ ਵਿਚੋਂ ਥੰਮ ਭੰਨੇ।*

**ਅਤਿਕਥਨੀ ਅਲੰਕਾਰ:**

*'ਕਾਦਰਯਾਰ ਕੀ ਆਖ ਸੁਣਾਵਸਾਂ ਮੈਂ,*
*ਪੰਛੀ ਡਿੱਗਦੇ ਸਨ ਦਰਸ਼ਨ ਪਾਇਕੇ ਜੀ।*
*'ਕਾਦਰਯਾਰ ਮੈਂ ਸਿਫ਼ਤਿ ਕੀ ਕਰਾਂ ਉਸਦੀ,*
*ਰੰਨਾਂ ਵੇਖ ਭੁਲਾਇਆ ਸਾਈਆਂ ਨੂੰ।'*

## 5. ਸਾਧਾਰਨੀਕਰਨ

ਕਾਦਰਯਾਰ ਸਾਧਾਰਨੀਕਰਨ ਦੀ ਦ੍ਰਿਸ਼ਟੀ ਤੋਂ ਦਮੋਦਰ, ਪੀਲੂ, ਹਾਸ਼ਮ ਤੇ ਵਾਰਿਸ ਸ਼ਾਹ ਦਾ ਮੁਕਾਬਲਾ ਨਹੀਂ ਕਰ ਸਕਦਾ। ਫਿਰ ਵੀ ਰਚਨਾ ਵਿਚ ਕਵੀ ਨੇ ਸਹਿਜ ਸੁਭਾਵਿਕ

ਬਹੁਤ ਸਾਰੀਆਂ ਅਜੇਹੀਆਂ ਟਿੱਪਣੀਆਂ ਅੰਕਿਤ ਕੀਤੀਆਂ ਹਨ ਜੋ ਮਨੁੱਖੀ ਜੀਵਨ ਦੀਆਂ ਸੱਚਾਈਆਂ ਦਾ ਸਾਧਾਰਨੀਕਰਨ ਪੇਸ਼ ਕਰਦੀਆਂ ਹਨ। ਉਸ ਦੇ ਇਸ ਸਾਧਾਰਨੀਕਰਨ ਤੋਂ ਉਸ ਦੇ ਵਿਸ਼ਾਲ ਜੀਵਨ ਅਨੁਭਵ ਤੇ ਵਿਸ਼ਵ ਸੂਝ ਦਾ ਪਤਾ ਲੱਗਦਾ ਹੈ। ਰੱਬ, ਨੀਤੀ, ਹੁਸਨ, ਕਿਸਮਤ, ਜੋਗੀ, ਇਸਤਰੀ ਬਾਰੇ ਕੀਤਾ ਸਾਧਾਰਨੀਕਰਨ ਵਾਚਣਯੋਗ ਹੈ:

ਰੱਬ: *ਕਾਦਰਯਾਰ ਮੀਆਂ ਜੰਗਲ ਜੂਹ ਬੇਲੇ*
*ਸੱਭੇ ਰੱਬ ਦਾ ਬਿਰਦ ਕਮਾਉਂਦੇ ਨੇ।*

ਨੀਤੀ: *ਅੰਬ ਵੱਢ ਕੇ ਅੱਕ ਨੂੰ ਵਾੜ ਦੇਵੇਂ,*
*ਪਛੋਤਾਏਂਗਾ ਵਕਤ ਵਿਹਾਇ ਕੇ ਜੀ।*

ਹੁਸਨ: *'ਅਲਫ਼ ਆਖਦੇ ਸੂਰਤਿ ਹੈ ਰਿਜ਼ਕ ਅੱਧਾ,*
*ਜੇਕਰ ਆਪ ਕਿਸੇ ਨੂੰ ਰੱਬ ਦੇਵੇ।*
*ਸੂਰਤਵੰਦ ਜੇ ਕਿਸੇ ਦੇ ਵੱਲ ਦੇਖੇ,*
*ਸਭ ਕੋਈ ਬੁਲਾਂਵਦਾ ਹੱਸ ਕੇ ਵੇ।'*

ਕਿਸਮਤ: *ਡਿੱਗੇ ਲਾਲ ਹੱਥਾਂ ਵਿਚੋਂ ਲੱਭਦੇ ਨਹੀਂ,*
*ਕਰਮਾਂ ਵਾਲਿਆਂ ਨੂੰ ਦੂਜੀ ਵਾਰ ਲੋਕੋ।*

ਜੋਗੀ: *ਜੰਗਲ ਗਏ ਨਾ ਬਹੁੜੇ ਸੁੰਦਰਾਂ ਨੂੰ,*
*ਜੋਗੀ ਹੈਨ ਅੱਗੇ ਕਿਹਦੇ ਮੀਤ ਲੋਕੋ।*

ਇਸਤਰੀ: *'ਫੇ ਫੇਰ ਖਲੋਇ ਕੇ ਸਿਫ਼ਤ ਨੀਤੀ,*
*ਏਹਨਾਂ ਤ੍ਰੀਮਤਾਂ ਖ਼ਾਨ ਨਿਵਾਇ ਦਿੱਤੇ।'*
*'ਕਾਦਰਯਾਰ ਤ੍ਰੀਮਤਾਂ ਡਾਢੀਆਂ ਨੀ,*
*ਦਹਿਸਰ ਜੇਹੇ ਤਾਂ ਥਾਇ ਮਰਵਾ ਦਿੱਤੇ।*

## 6. ਛੰਦ

ਮੁਸਲਮਾਨ ਕਵੀਆਂ ਨੇ ਬਿਆਨੀਆਂ ਛੰਦਾਂ ਵਿਚੋਂ ਬੈਂਤ ਤੇ ਦਵੱਈਆ ਵਧੇਰੇ ਵਰਤੇ ਹਨ। ਭਾਰਤੀ ਛੰਦਾਂ ਦਾ ਸ਼ਾਇਦ ਉਨ੍ਹਾਂ ਨੂੰ ਯੋਗ ਗਿਆਨ ਨਹੀਂ ਸੀ। ਬੈਂਤ ਨੂੰ ਉਨ੍ਹਾਂ ਬੜੀ ਹੁਨਰਬੰਦੀ ਨਾਲ ਵਰਤਿਆ ਹੈ। ਮਾਲਵੇ ਦੇ ਕਵੀਸ਼ਰਾਂ ਨੇ ਦੋਹਿਰਾ, ਕਬਿੱਤ, ਕੋਰੜਾ, ਦਵੱਈਆ, ਬੈਂਤ ਤੇ ਚੌਪਈ ਸਭਨਾਂ ਦੀ ਯਥਾਯੋਗ ਵਰਤੋਂ ਕੀਤੀ ਹੈ। ਸਦਾ ਰਾਮ ਦਾ ਸੋਹਣੀ ਮਹੀਂਵਾਲ ਇਸ ਸੰਬੰਧ ਵਿਚ ਮਿਸਾਲੀ ਰਚਨਾ ਹੈ, ਜਿਸ ਵਿਚ ਚੌਪਈ, ਕਬਿੱਤ, ਕੋਰੜਾ, ਸਵੱਈਆ ਅਤੇ ਦੋਹਿਰਾ ਵਰਤਿਆ ਗਿਆ ਹੈ। ਕੋਰੜੇ ਵਿਚ ਜੋਸ਼, ਰੋਹ ਤੇ ਵੇਗ ਬਹੁਤ ਹੈ। ਸੀਹਰਫ਼ੀ ਤੇ ਬਾਰਾਂ ਮਾਹਾਂ ਵਿਚ ਵੀ ਕਿੱਸੇ ਲਿਖੇ ਗਏ ਹਨ। ਪਰ ਇਹ ਢੰਗ ਵੀਣਕ ਪ੍ਰਗਟਾ ਲਈ ਵਧੇਰੇ ਯੋਗ ਹੈ ਤੇ ਬਿਆਨੀਆ ਰਚਨਾ ਲਈ ਘੱਟ।

ਕਾਦਰਯਾਰ ਨੇ 'ਕਿੱਸਾ ਪੂਰਨ ਭਗਤ' ਵਿਚ ਬੈਂਤ ਦੀ ਵਰਤੋਂ ਕੀਤੀ ਹੈ ਤੇ ਇਸ ਨੂੰ ਸੀਹਰਫ਼ੀ ਕਾਵਿ ਰੂਪ ਵਿਚ ਨਿਭਾਇਆ ਹੈ। ਕਾਦਰਯਾਰ ਤੋਂ ਪਹਿਲਾਂ ਪ੍ਰੀਤ ਦੇ ਕਿੱਸਿਆਂ ਲਈ ਇਸ ਛੰਦ ਦੀ ਵਰਤੋਂ ਅਹਿਮਦ ਗੁੱਜਰ, ਮੁਕਬਲ, ਵਾਰਿਸ, ਅਹਿਮਦਯਾਰ ਨੇ ਬੜੀ ਸਫ਼ਲਤਾ ਨਾਲ ਕੀਤੀ। ਸਦਾਚਾਰਕ ਕਿੱਸੇ ਲਈ ਕਾਦਰਯਾਰ ਨੇ ਪਹਿਲੀ ਵਾਰ ਬੈਂਤ ਛੰਦ

ਦੀ ਵਰਤੋਂ ਪੂਰੀ ਨਿਪੁੰਨਤਾ ਨਾਲ ਕੀਤੀ ਹੈ। ਹਰ ਕਵੀ ਦਾ ਬੈਂਤ ਛੰਦ ਦੀ ਵਰਤੋਂ ਤੇ ਨਿਭਾਅ ਦਾ ਢੰਗ ਵੱਖਰਾ ਵੱਖਰਾ ਹੈ। ਤੁਕਾਂ ਦੀ ਗਿਣਤੀ ਲਗਪਗ ਸਭ ਦੀ ਭਿੰਨ-ਭਿੰਨ ਹੈ। ਕਾਦਰਯਾਰ ਨੇ ਚਾਰ ਤੁਕਾਂ ਵਾਲੇ ਬੈਂਤ ਦੀ ਵਰਤੋਂ ਕੀਤੀ ਹੈ, ਜਿਸ ਦੀ ਹਰ ਤੁਕ ਵਿਚ ਮਾਤਰਾਂ ਦੀ ਗਿਣਤੀ ਚਾਲੀ ਹੈ। ਬਿਸਰਾਮ 20+20, 19+21, 20+19 'ਤੇ ਆਉਂਦਾ ਹੈ, ਹਰ ਤੁਕ ਦੇ ਅੰਤ ਵਿਚੋਂ ਦੋ ਗੁਰੂ ਮਾਤ੍ਰਾਂ ਆਉਂਦੀਆਂ ਹਨ। ਤੁਕਾਂਤ ਚਾਰ ਤੁਕਾਂ ਦਾ ਵੀ ਮਿਲਦਾ ਹੈ, ਹਰ ਤੁਕ ਦੇ ਅੰਤ ਵਿਚ ਦੋ ਗੁਰੂ ਮਾਤ੍ਰਾਂ ਆਉਂਦੀਆਂ ਹਨ। ਤੁਕਾਂਤ ਚਾਰ ਤੁਕਾਂ ਦਾ ਵੀ ਮਿਲਦਾ ਹੈ ਤੇ ਕਿਤੇ ਕਿਤੇ ਦੋ ਥਾਵਾਂ 'ਤੇ ਤਰੁੱਟੀਆਂ ਵੀ ਦ੍ਰਿਸ਼ਟੀਗੋਚਰ ਹੁੰਦੀਆਂ ਹਨ: ਜਿਵੇਂ:

*ਦਿਲੋਂ ਪੁੱਤਰ ਨੂੰ ਯਾਰ ਬਣਾਇਆ ਸੂ,*
*ਉਸ ਦੀ ਸਾਬਤੀ ਦੀ ਵਿਚੋਂ ਲੱਜ ਟੁੱਟੀ।*
*ਕਾਦਰਯਾਰ ਤ੍ਰੀਮਤ ਹੈਂਸਿਆਰੀ,*
*ਲੱਗੀ ਵੇਖਣ ਵਗਾਵਣੇ ਨਦੀ ਪੁੱਠੀ।*

ਇਸ ਵਿਚ 'ਟੁੱਟੀ' ਤੇ 'ਪੁੱਠੀ' ਦਾ ਤੁਕਾਂਤ ਦਰੁਸਤ ਨਹੀਂ ਹੈ। ਇਸੇ ਤਰ੍ਹਾਂ ਕਿੱਸੇ ਵਿਚ ਕਈ ਹੋਰ ਥਾਵਾਂ ਉੱਤੇ ਵੀ ਤੁਕਾਂਤ ਠੀਕ ਨਹੀਂ ਮਿਲਦੇ ਜਿਵੇਂ 'ਖ਼ੂਨੀ' ਦਾ 'ਕੰਨੀ' ਨਾਲ, 'ਰੋਇ ਕੇ ਜੀ' ਦਾ 'ਅਜ਼ਮਾਇ ਕੇ ਜੀ' ਨਾਲ, 'ਟੋਰ ਸਾਨੂੰ' ਦਾ 'ਮੋੜ ਸਾਨੂੰ' ਨਾਲ, 'ਅਲਾਹੁ ਪੂਤਾ' ਦਾ 'ਹਵਾਇ ਪੂਤਾ' ਨਾਲ, 'ਵਖਤ ਉੱਤੇ' ਦਾ 'ਗੱਲ ਉੱਤੇ' ਨਾਲ, 'ਸੂਹੀ' ਦਾ 'ਹੋਈ' ਨਾਲ, 'ਚੂੜਾ' ਦਾ 'ਪੂਰਾ' ਨਾਲ, 'ਵੱਟ ਪਏ' ਦਾ 'ਮੱਚ ਗਏ' ਨਾਲ, ਆਦਿ।

ਇਹ ਕਾਵਿ ਦੋਸ਼ ਕੇਵਲ ਤਕਨੀਕੀ ਕਿਹਾ ਜਾ ਸਕਦਾ ਹੈ। ਰਹਾਅ ਨਾਲ ਗਾਉਣ ਸਮੇਂ ਕੋਈ ਖ਼ਾਸ ਅਟਕਾਉ ਨਹੀਂ ਪੈਂਦਾ। ਕਵੀ ਨੇ ਤੁਕਾਂਤ ਮਿਲਾਣ ਦੀ ਖ਼ਾਤਰ ਕਿਸੇ ਸ਼ਬਦ ਨੂੰ ਤੋੜਿਆ ਮਰੋੜਿਆ ਨਹੀਂ। ਬੈਂਤਾਂ ਵਿਚ ਰਵਾਨੀ ਤੇ ਵਹਾਅ ਬਹੁਤ ਹੈ। ਚਾਲ ਚੁਸਤ, ਤਿੱਖੀ ਤੇ ਤੇਜ਼ ਹੈ। ਬੈਂਤਾਂ ਦੀ ਸਰਲਤਾ ਤੇ ਬਿਆਨ ਦੇ ਤੀਬਰ ਵੇਗ ਕਾਰਨ ਜੇ ਕਿਤੇ ਤੁਕਾਂਤ ਵਿਚ ਰੁਕਾਵਟ ਵੀ ਹੈ ਤਾਂ ਉਹ ਵਧੇਰੇ ਖਟਕਦੀ ਨਹੀਂ। ਬਿਰਹਾ ਵਰਣਨ ਤੇ ਮਿਲਾਪ ਦੇ ਮੌਕਿਆਂ 'ਤੇ ਉਸ ਦੇ ਬੈਂਤਾਂ ਵਿਚ ਵਾਰਿਸ ਵਰਗੀ ਸੁਭਾਵਿਕਤਾ ਤੇ ਰਵਾਨੀ ਦ੍ਰਿਸ਼ਟੀਗੋਚਰ ਹੁੰਦੀ ਹੈ।

## 7. ਸੀਹਰਫ਼ੀ ਕਾਵਿ-ਰੂਪ ਅਤੇ ਕਾਦਰਯਾਰ

'ਸੀ' ਭਾਵ ਤੀਹ ਅਤੇ 'ਹਰਫ਼ੀ', ਅੱਖਰਾਂ ਵਾਲੀ। ਅਰਬੀ ਵਰਣਮਾਲਾ ਦੇ ਤੀਹ ਅੱਖਰ ਹੁੰਦੇ ਹਨ। ਅਰਬੀ ਫ਼ਾਰਸੀ ਵਰਣਮਾਲਾ ਦੇ ਅੱਖਰਾਂ ਉੱਤੇ ਵਿਆਖਿਆ ਰੂਪ ਵਿਚ ਲਿਖੀ ਕਵਿਤਾ ਨੂੰ 'ਸੀ-ਹਰਫ਼ੀ' ਕਿਹਾ ਜਾਂਦਾ ਹੈ। ਇਹ ਕਵਿਤਾ ਫ਼ਾਰਸੀ ਵਰਣਮਾਲਾ ਦੇ ਇਕ ਇਕ ਅੱਖਰ ਨੂੰ ਸ਼ੁਰੂ ਵਿਚ ਲਿਆ ਕੇ ਲਿਖੀ ਜਾਂਦੀ ਹੈ। ਇਸ ਤਰ੍ਹਾਂ ਇਹ ਪੱਟੀ, ਪੈਂਤੀ ਅਥਵਾ ਬਾਵਨ ਅੱਖਰੀ ਨਾਲ ਮੇਲ ਖਾਂਦੀ ਹੈ। ਪੰਜਾਬੀ ਵਿਚ 'ਸੀਹਰਫ਼ੀ' ਕਾਵਿ ਰੂਪ ਫ਼ਾਰਸੀ ਤੋਂ ਆਇਆ ਹੈ। ਫ਼ਾਰਸੀ ਵਰਣਮਾਲਾ ਵਿਚ ਭਾਵੇਂ ਬੱਤੀ ਅੱਖਰ ਹਨ ਪਰ ਇਸ ਕਾਵਿ ਰੂਪ ਦਾ ਨਾਂ ਫਿਰ ਵੀ ਸੀਹਰਫ਼ੀ ਹੀ ਚੱਲਦਾ ਹੈ। ਇਸ ਸਮੱਸਿਆ ਦੇ ਹੱਲ ਲਈ ਕਵੀ ਆਮ ਤੌਰ 'ਤੇ ਤਿੰਨ ਨੁਕਤੀ ਯੇ ਨੂੰ ਛੱਡ ਦੇਂਦੇ ਹਨ ਅਤੇ ਦੋ ਨੁਕਤੀ ਕਾਫ਼ ਅਤੇ ਵੱਡੀ ਕਾਫ਼ ਵਿਚੋਂ ਇਕ ਦੀ ਵਰਤੋਂ ਕਰ ਲੈਂਦੇ ਹਨ। ਆਰੰਭ ਵਿਚ ਪੰਜਾਬੀ ਦੇ ਮੁਸਲਮਾਨ ਸੂਫ਼ੀ

ਤੇ ਕਿੱਸਾ ਕਵੀਆਂ ਨੇ ਇਸ ਕਾਵਿ ਰੂਪ ਦੀ ਵਰਤੋਂ ਕੀਤੀ ਹੈ। ਸੂਫ਼ੀਆਂ ਵਿਚੋਂ ਸੁਲਤਾਨ ਬਹੂ ਤੇ ਅਲੀ ਹੈਦਰ ਅਤੇ ਕਿੱਸਾ ਕਵੀਆਂ ਵਿਚੋਂ ਕਾਦਰਯਾਰ ਤੇ ਮੁਹੰਮਦ ਬੂਟਾ ਗੁਜਰਾਤੀ ਦੁਆਰਾ ਕੀਤੀ ਸੀਹਰਫ਼ੀ ਦੀ ਵਰਤੋਂ ਪ੍ਰਸਿੱਧ ਹੈ। ਪਿਛੋਂ ਪੰਡਿਤ ਕਾਲੀਦਾਸ, ਹਾਕਮ ਸਿੰਘ ਦਰਵੇਸ਼, ਜੋਗ ਸਿੰਘ, ਗੰਗਾ ਰਾਮ, ਗੁਪਾਲ ਸਿੰਘ, ਮਨੀ ਰਾਮ, ਬਿਸ਼ਨ ਦਾਸ, ਆਦਿ ਹਿੰਦੂ ਸਿੱਖ ਕਵੀਆਂ ਨੇ ਵੀ ਇਸ ਕਾਵਿ ਰੂਪ ਉੱਤੇ ਹੱਥ ਅਜ਼ਮਾਏ।

ਕਾਦਰਯਾਰ ਦੇ ਕਿੱਸੇ ਦੀਆਂ ਕੁਲ ਪੰਜ ਸੀਹਰਫ਼ੀਆਂ ਹਨ। ਉਸ ਦੁਆਰਾ ਹਰ ਸੀਹਰਫ਼ੀ ਵਿਚ ਫ਼ਾਰਸੀ ਲਿੱਪੀ ਦੇ ਸਾਰੇ ਹਰਫ਼ਾਂ ਨੂੰ ਨਹੀਂ ਲਿਆ ਗਿਆ। ਪਰ ਕਵੀ ਨੇ ਤੀਹ ਹਰਫ਼ਾਂ ਦੀ ਗਿਣਤੀ ਪੂਰੀ ਕਰਨ ਵਾਸਤੇ ਕਈ ਹਰਫ਼ਾਂ ਦੀ ਵਰਤੋਂ ਵੀ ਕੀਤੀ ਹੈ। ਉਸ ਨੇ ਆਪਣੀਆਂ ਸੀਹਰਫ਼ੀਆਂ ਵਿਚ ਬੈਂਤ ਛੰਦ ਦੀ ਵਰਤੋਂ ਕੀਤੀ ਹੈ। ਸੀਹਰਫ਼ੀ ਦਾ ਇਕ ਲੱਛਣ ਇਹ ਹੁੰਦਾ ਹੈ ਕਿ ਹਰੇਕ ਹਰਫ਼ ਤੋਂ ਪਿੱਛੋਂ ਆਉਣ ਵਾਲਾ ਸ਼ਬਦ ਵੀ ਉਸੇ ਹਰਫ਼ ਤੋਂ ਹੀ ਬਣਿਆ ਹੋਵੇ। ਕਾਦਰਯਾਰ ਦੀਆਂ ਸੀਹਰਫ਼ੀਆਂ ਇਸ ਲੱਛਣ ਉੱਤੇ ਵੀ ਪੂਰੀਆਂ ਉੱਤਰਦੀਆਂ ਹਨ।

# ਪੂਰਨ ਭਗਤ ਦੇ ਹੋਰ ਕਿੱਸਾਕਾਰ

ਕਾਦਰਯਾਰ ਪੂਰਨ ਭਗਤ ਦੀ ਕਥਾ ਦਾ ਪਹਿਲਾ ਕਿੱਸਾਕਾਰ ਹੈ। ਉਸ ਪਿੱਛੋਂ ਹੀਰ ਰਾਂਝੇ ਦੇ ਕਿੱਸੇ ਵਾਂਗ ਇਹ ਕਿੱਸਾ ਏਨਾ ਮਕਬੂਲ ਹੋਇਆ ਕਿ ਬਹੁਤ ਸਾਰੇ ਕਿੱਸਾਕਾਰ ਇਸ ਕਥਾ ਉੱਤੇ ਕਿੱਸਾ ਰਚਨ ਵੱਲ ਖਿੱਚੇ ਗਏ। ਇਨ੍ਹਾਂ ਕਿੱਸਾਕਾਰਾਂ ਤੋਂ ਬਿਨਾਂ ਆਧੁਨਿਕ ਯੁੱਗ ਵਿਚ ਪ੍ਰੋ. ਪੂਰਨ ਸਿੰਘ ਨੇ ਪੂਰਨ ਨਾਥ ਜੋਗੀ ਉਜਤੇ ਕਵਿਤਾ ਰਚੀ ਅਤੇ ਸ਼ਿਵ ਕੁਮਾਰ ਨੇ ਇਸ ਕਥਾ ਨੂੰ ਨਵੇਂ ਅਰਥ ਪ੍ਰਦਾਨ ਕਰਨ ਦਾ ਸਫ਼ਲ ਜਤਨ ਵੀ ਕੀਤਾ। ਇਸ ਕਥਾ ਦੇ ਪ੍ਰਮੁੱਖ ਕਿੱਸਾਕਾਰ ਇਹ ਹਨ:

## 1. ਕਾਲੀ ਦਾਸ ਗੁਜਰਾਂਵਾਲੀਆ

ਕਾਦਰਯਾਰ ਤੋਂ ਪਿੱਛੋਂ ਕਾਲੀਦਾਸ ਗੁਜਰਾਂਵਾਲੀਆ ਰਚਿਤ 'ਪੂਰਨ ਭਗਤ' ਦੇ ਕਿੱਸੇ ਨੂੰ ਪ੍ਰਸਿੱਧੀ ਪ੍ਰਾਪਤ ਹੋਈ। ਕਾਲੀਦਾਸ ਦਾ ਜਨਮ 1865 ਈ. ਵਿਚ ਹੋਇਆ। ਉਸਨੇ 1898 ਈ. ਵਿਚ ਇਹ ਕਿੱਸਾ ਰਚਿਆ। ਕਾਲੀਦਾਸ ਮੁਤਾਬਕ ਰਾਜੇ ਸਲਵਾਹਨ ਨੂੰ ਸੁਪਨੇ ਵਿਚ ਸੰਖ, ਪਦਮ, ਚਕਰਧਾਰ ਭਗਵਾਨ ਪਾਸੋਂ ਮਿਲੇ। ਫ਼ਲਸਰੂਪ ਰਾਣੀ ਇੱਛਰਾਂ ਦੀ ਕੁੱਖੋਂ ਪੂਰਨ ਪੈਦਾ ਹੋਇਆ। ਪੰਡਿਤਾਂ ਦੇ ਕਹਿਣ ਉੱਤੇ ਉਸ ਨੂੰ ਭੋਰੇ ਵਿਚ ਪਾਇਆ ਗਿਆ।

ਕਾਲੀਦਾਸ ਨੇ ਘਟਨਾਵਾਂ ਨੂੰ ਬਹੁਤ ਸਾਰਾ ਵਿਸਥਾਰ ਦਿੱਤਾ ਹੈ। ਉਸ ਨੇ ਕਈ ਘਟਨਾਵਾਂ ਬੇਲੋੜੀਆਂ ਹੀ ਇਸ ਕਿੱਸੇ ਵਿਚ ਅੰਕਿਤ ਕਰ ਦਿੱਤੀਆਂ ਹਨ। ਜਿਵੇਂ ਪੂਰਨ ਦੇ ਹੱਥ ਪੈਰ ਕੱਟ ਕੇ ਜੱਲਾਦ ਰਾਣੀ ਲੂਣਾ ਨੂੰ ਲਿਆ ਦੇਂਦੇ ਹਨ ਅਤੇ ਲੂਣਾ ਇਹ ਕੱਟੇ ਹੋਏ ਅੰਗ ਇੱਛਰਾਂ ਨੂੰ ਦੇ ਦੇਂਦੀ ਹੈ ਜਿਸਨੇ ਉਨ੍ਹਾਂ ਨੂੰ ਸ਼ਹਿਰ ਤੋਂ ਬਾਹਰ ਜ਼ਮੀਨ ਵਿਚ ਦਬਾਅ ਦਿੱਤਾ:

*ਵੱਢੇ ਹੋਏ ਹੱਥ ਪੈਰ ਉਹ ਲੈ ਕੇ, ਵਿਚ ਰੁਮਾਲ ਲਪੇਟੇ*
*ਪਾ ਕੇ ਵਿਚ ਸੰਦੂਕ ਸੁਨਿਹਰੀ, ਬਾਹਰ ਸ਼ਹਿਰ ਦਬਾਵੇ*
*ਆਏ ਰੱਖ ਨਿਸ਼ਾਨੀ ਰਾਤੀਂ, ਵੇਖ ਸਵੇਰੇ ਆਵੇ।*

ਕਾਲੀਦਾਸ ਮੁਤਾਬਕ ਇਹ ਅੰਗ ਉਦੋਂ ਤਕ ਸੰਦੂਕ ਵਿਚ ਪਏ ਰਹੇ ਜਦੋਂ ਤਕ ਗੋਰਖ ਨੇ ਪੂਰਨ ਦੇ ਟੁੰਡ ਨੂੰ ਮੁੜ ਠੀਕ ਠਾਕ ਨਾ ਕਰ ਦਿੱਤਾ। ਕਾਲੀਦਾਸ ਮੁਤਾਬਕ ਪੂਰਨ ਖੂਹ ਵਿਚ ਇਕ 'ਅੰਮ੍ਰਿਤ ਬੂਟੀ' ਖਾ ਕੇ ਜਿਉਂਦਾ ਰਿਹਾ। ਕਵੀ ਨੇ ਪਰੰਪਰਾਗਤ ਕਿੱਸਾ ਕਵੀਆਂ ਵਾਂਗ ਇਸਤਰੀ ਦੀ ਆਪਣੇ ਕਿੱਸੇ ਵਿਚ ਕਾਫ਼ੀ ਨਿੰਦਿਆ ਕੀਤੀ ਹੈ। ਉਸ ਦੇ ਕਿੱਸੇ ਵਿਚ ਗੋਰਖ ਨਾਥ ਕਹਿੰਦਾ ਹੈ:

*ਬੱਚਾ ਇਸਤਰੀ ਉਸਤਰੀ ਰੂਪ ਜਾਣੋ,*
*ਭਲੇ ਮਾਣਸਾਂ ਦਾ ਨੱਕ ਵੱਢਦੀ ਹੈ।*

ਮੱਧਕਾਲੀਨ ਰਜਵਾੜਾ ਸ਼ਾਹੀ ਦਾ ਚਿੱਤਰ ਕਾਲੀਦਾਸ ਨੇ ਰਾਜਾ ਸਲਵਾਹਨ ਦੇ ਰੂਪ ਵਿਚ ਇੰਝ ਖਿੱਚਿਆ ਹੈ:

*ਪੁੱਤਰ ਹੁੰਦਿਆਂ ਜਿਹੜੇ ਵਿਆਹ ਕਰਦੇ,*
*ਬੁੱਢੇ ਹੋ ਕੇ ਲਾਣ ਛਬੀਲ ਬਹੁਤੇ।*

*ਖਸਮ ਬੁੱਢੜੇ ਤੋਂ ਅਵਾਜ਼ਾਰ ਹੋਈ,*
*ਲੂਣਾ ਢੂੰਡਦੀ ਸੋਹਣਿਆਂ ਨਰਾਂ ਨੂੰ ਜੀ।*
*ਕੁੜੀ ਨਵਾਂ ਦੀ ਤੇ ਨੀਂਗਰ ਨੱਬਿਆਂ ਦਾ,*
*ਲੋਭੀ ਰਿਜ਼ਕ ਦੇ ਭਾਲਦੇ ਵਰਾਂ ਨੂੰ ਜੀ।*

ਕਾਲੀ ਦਾਸ ਦੀ ਬੋਲੀ ਢੁਕਵੀਂ ਤੇ ਵਿਸ਼ੇ ਅਨੁਕੂਲ ਹੈ। ਤੁਲਨਾ ਕਮਾਲ ਦੀ ਹੈ। ਉਸ ਨੇ ਆਪਣੇ ਕਿੱਸੇ ਵਿਚ ਇਕ ਛੰਦ ਨਹੀਂ ਵਰਤਿਆ, ਸਗੋਂ ਬੈਂਤ, ਡਿਓਡ, ਦੋਹਿਰਾ ਆਦਿ ਕਈ ਛੰਦਾਂ ਦੀ ਵਰਤੋਂ ਕੀਤੀ ਹੈ। ਕਿੱਸੇ ਵਿਚ ਮਿਥਿਹਾਸਕ ਹਵਾਲੇ ਵੀ ਬਹੁਤ ਹਨ।

## 2. ਕਿਸ਼ਨ ਸਿੰਘ ਆਰਿਫ਼

ਆਰਿਫ਼ ਦਾ ਸਮਾਂ 1836-1900 ਈ. ਮੰਨਿਆ ਜਾਂਦਾ ਹੈ। ਉਸ ਨੇ ਪੂਰਨ ਭਗਤ ਤੋਂ ਬਿਨਾਂ ਦੁੱਲਾ ਭੱਟੀ, ਰਾਜਾ ਰਸਾਲੂ, ਰਾਜਾ ਭਰਥਰੀ, ਸ਼ੀਰੀ ਫਰਹਾਦ, ਹੀਰ ਰਾਂਝਾ ਆਦਿ ਕਿੱਸੇ ਅਤੇ ਬਹੁਤ ਸਾਰੀਆਂ ਧਾਰਮਿਕ ਤੇ ਸਦਾਚਾਰਕ ਰਚਨਾਵਾਂ ਪ੍ਰਕਾਸ਼ਿਤ ਕੀਤੀਆਂ।

ਉਸ ਨੇ ਇਹ ਕਿੱਸਾ 1886 ਈ. ਵਿਚ ਪਹਿਲੀ ਵਾਰ ਪ੍ਰਕਾਸ਼ਿਤ ਕਰਵਾਇਆ। ਕਿਸ਼ਨ ਸਿੰਘ ਆਰਿਫ਼ ਰਚਿਤ 'ਪੂਰਨ ਭਗਤ' ਵਿਚ ਕੁਝ ਮੌਲਿਕ ਅਤੇ ਨਵੇਕਲੇ ਗੁਣ ਹਨ, ਜਿਨ੍ਹਾਂ ਨੇ ਉਸ ਦੀ ਪ੍ਰਸਿੱਧੀ ਵਿਚ ਵਾਧਾ ਕੀਤਾ। ਉਸ ਦੇ ਕਿੱਸੇ ਵਿਚ ਇਸ਼ਕ ਮਜ਼ਾਜੀ ਦੀ ਥਾਂ ਇਸ਼ਕ ਹਕੀਕੀ, ਮੋਹ ਦੀ ਥਾਂ ਵੈਰਾਗ ਅਤੇ ਵਿਲਾਸਤਾ ਦੀ ਥਾਂ ਸੰਜਮ ਤੇ ਸਦਾਚਾਰ ਨੂੰ ਪ੍ਰਚਾਰਨ ਦਾ ਜਤਨ ਕੀਤਾ ਗਿਆ ਹੈ। ਉਹ ਕਹਿੰਦਾ ਹੈ:

*ਏਦੇ ਵਿਚ ਗਿਆਨ ਵੈਰਾਗ ਕਹਿਆ,*
*ਹੋਵੇ ਜਿਸ ਦੇ ਨਾਲ ਕਲਿਆਣ ਪਿਆਰੇ।*

ਸੰਸਾਰ ਦੀ ਨਾਸ਼ਮਾਨਤਾ, ਹੋਣੀ ਤੇ ਭਾਣੇ ਜੇਹੇ ਧਾਰਮਿਕ ਭਾਵਾਂ ਨੂੰ ਵੀ ਦ੍ਰਿੜ੍ਹ ਕਰਾਇਆ ਗਿਆ ਹੈ। ਸੰਸਾਰੀ ਇਸ਼ਕ ਨਾਲੋਂ ਹਕੀਕੀ ਦੀ ਉੱਚਤਾ ਨੂੰ ਪ੍ਰਗਟ ਕੀਤਾ ਗਿਆ ਹੈ। ਆਰਿਫ਼ ਦਾ ਪੂਰਨ ਸੁੰਦਰਾਂ ਨੂੰ ਕਹਿੰਦਾ ਹੈ:

*ਪੂਰਨ ਆਖਿਆ ਰੱਬ ਦਾ ਇਸ਼ਕ ਚੰਗਾ,*
*ਇਸ਼ਕ ਨਾਰੀਆਂ ਦਾ ਕਿਸੇ ਕੰਮ ਨਾਹੀਂ।*
*ਮੱਛੀ ਵਾਂਗ ਆਸ਼ਕ ਇਸਤਰੀ ਦੇ,*
*ਸੁਖ ਪਾਂਵਦੇ ਉਹ ਇਕ ਦਮ ਨਾਹੀਂ।*
*ਮਿਲੇ ਯਾਰ ਤਾਂ ਅੱਖ ਤੇ ਤੇਲ ਪਾਵੇ,*
*ਹੋਵੇ ਦੂਰ ਤਾਂ ਸੁਖ ਦਾ ਦਮ ਨਾਹੀਂ।*
*ਕਿਸ਼ਨ ਸਿੰਘ ਜੋ ਰੱਬ ਦੀ ਯਾਦ ਵਾਲੇ,*
*ਕੋਈ ਉਨ੍ਹਾਂ ਨੂੰ ਦੁੱਖ ਤੇ ਗ਼ਮ ਨਾਹੀਂ।*

ਆਰਿਫ਼ ਦੇ ਕਿੱਸੇ ਵਿਚ ਵੱਡਾ ਅੰਤਰ ਇਹ ਹੈ ਕਿ ਉਸ ਨੇ ਪੂਰਨ ਦੇ ਹੱਥ ਪੈਰ ਕੱਟੇ ਹੋਏ ਪ੍ਰਗਟ ਨਹੀਂ ਕੀਤੇ। ਉਸ ਨੇ ਪੂਰਨ ਦੇ ਬਾਰਾਂ ਵਰ੍ਹੇ ਤਕ ਖੂਹ ਵਿਚ ਭੁੱਖੇ ਪਿਆਸੇ ਰਹਿ ਕੇ ਅਤੇ ਕੱਟੇ ਹੱਥਾਂ ਪੈਰਾਂ ਦੇ ਮੁੜ ਸੁਰਜੀਤ ਹੋਣ ਵਾਲੀ ਕਥਾ ਨੂੰ ਵੀ ਆਪਣੇ ਕਿੱਸੇ ਵਿਚ ਸ਼ਾਮਿਲ ਨਹੀਂ ਕੀਤਾ। ਉਸ ਮੁਤਾਬਕ ਜੱਲਾਦ ਪੂਰਨ ਨੂੰ ਉਜਾੜ ਵਿਚ ਛੱਡ ਆਏ ਸਨ। ਉਪਰੰਤ ਉਹ ਗੋਰਖ ਨਾਥ ਨੂੰ ਮਿਲ ਕੇ ਜੋਗੀ ਬਣ ਗਿਆ।

ਆਰਿਫ਼ ਦੇ ਵਿਚਾਰ ਅਨੁਸਾਰ ਸਿਆਲਕੋਟ ਵਿਚ ਪ੍ਰਸਿੱਧ ਪੂਰਨ ਦਾ ਖ਼ੂਹ ਇਸ ਲਈ ਪੂਰਨ ਦੇ ਨਾਂ ਨਾਲ ਸੰਬੰਧਿਤ ਨਹੀਂ ਕਿ ਪੂਰਨ ਨੂੰ ਉਸ ਵਿਚ ਵੱਢ ਕੇ ਸੁੱਟਿਆ ਗਿਆ ਸੀ, ਸਗੋਂ ਅਸਲ ਗੱਲ ਇਹ ਹੈ ਕਿ ਉਸ ਖ਼ੂਹ ਉੱਤੇ ਗੋਰਖ ਨਾਥ ਆ ਕੇ ਬੈਠਿਆ ਸੀ ਅਤੇ ਉਥੇ ਪੂਰਨ ਨੂੰ ਆ ਕੇ ਮਿਲਿਆ ਸੀ। ਬਾਰਾਂ ਵਰ੍ਹਿਆਂ ਪਿੱਛੋਂ ਬਾਗ਼ ਦੇ ਪੂਰਨ ਦੁਆਰਾ ਹਰੇ ਹੋਣ ਦੀ ਕਥਾ ਬਾਰੇ ਆਰਿਫ਼ ਕਹਿੰਦਾ ਹੈ ਕਿ ਇਹ ਬਾਗ਼ ਪੂਰਨ ਦੀ ਕਰਾਮਾਤ ਨਾਲ ਨਹੀਂ, ਸਗੋਂ ਰੱਬੋਂ ਬਰਸੇ ਮੀਂਹ ਨਾਲ ਹਰਾ ਹੋਇਆ ਸੀ:

*ਸੁੱਕਾ ਬਾਗ਼ ਹਰਿਆ ਹੋਇਆ ਨਾਲ ਕੁਦਰਤ,*
*ਪੂਰਨ ਭਗਤ ਜਦ ਆਣ ਨਿਵਾਸ ਕੀਤਾ।*
*ਬਦਲ ਬਰਸਿਆ ਆਇ ਕੇ ਰਹਿਮਤਾਂ ਦਾ,*
*ਦੁੱਖ ਦਰਦ ਦਲਿੱਦਰ ਨਾ ਨਾਸ ਹੋਇਆ।*

ਪੂਰਨ ਦਾ ਪਾਤਰ ਚਿਤ੍ਰਣ ਕਵੀ ਨੇ ਬੜੇ ਵਿਸਥਾਰ ਨਾਲ ਕੀਤਾ ਹੈ। ਉਸ ਨੂੰ ਇਕ ਆਗਿਆਕਾਰੀ ਪੁੱਤਰ ਵਜੋਂ ਪੇਸ਼ ਕੀਤਾ ਹੈ। ਸਲਵਾਹਨ ਨੂੰ ਕਾਮੀ ਅਤੇ ਕ੍ਰੋਧੀ ਪਿਤਾ ਵਜੋਂ ਉਭਾਰਿਆ ਹੈ। ਗੋਰਖ ਨਾਥ ਅਧਿਆਤਮਕ ਤੇ ਗਿਆਨਵਾਨ ਵਿਅਕਤੀ ਹੈ।

ਆਰਿਫ਼ ਦਾ ਕਿੱਸਾ ਬੈਂਤਾਂ ਵਿਚ ਹੈ। ਸਾਰੇ ਕਿੱਸੇ ਨੂੰ ਪੰਜ ਸੀਹਰਫ਼ੀਆਂ ਵਿਚ ਪੇਸ਼ ਕੀਤਾ ਗਿਆ ਹੈ ਅਤੇ ਇਹ 459 ਚਾਰ ਤੁਕੇ ਬੈਂਤਾਂ ਵਿਚ ਮੁਕਾਇਆ ਹੈ। ਬੋਲੀ ਸਰਲ ਅਤੇ ਕਵਿਤਾ ਵਿਚ ਨਾਦ ਤੇ ਸਰੋਦ ਹੈ। ਇਸ ਤਰ੍ਹਾਂ ਉਸ ਦੇ ਕਿੱਸੇ ਵਿਚ ਮੌਲਿਕਤਾ ਤੇ ਵਿਲੱਖਣਤਾ ਪ੍ਰਸਤੁਤ ਕੀਤੀ ਗਈ ਹੈ। ਉਸ ਨੇ ਪੂਰਨ ਦੀ ਥਾਂ ਨੂੰ ਨਵੇਂ ਅਤੇ ਯਥਾਰਥਵਾਦੀ ਮੋੜ ਦਿੱਤੇ ਹਨ।

## 3. ਦੌਲਤ ਰਾਮ

ਦੌਲਤ ਰਾਮ, ਕਾਲੀਦਾਸ ਗੁਜਰਾਂਵਾਲੀਆ ਦਾ ਸਮਕਾਲੀ ਹੈ। ਉਹ ਪਿੰਡ ਰਾਮ ਗੜ੍ਹ ਸਰਦਾਰਾਂ ਜ਼ਿਲਾ ਲੁਧਿਆਣਾ ਦਾ ਰਹਿਣ ਵਾਲਾ ਸੀ। ਉਸ ਨੇ ਪੰਜਾਬੀ ਵਿਚ ਪੂਰਨ ਭਗਤ, ਰੂਪ ਬਸੰਤ, ਰਾਜਾ ਹਰੀ ਚੰਦ ਧਰਮੀ; ਮਾਤਾ ਸੁਲੱਖਣੀ, ਰਾਣੀ ਸਲੋਚਨਾ, ਨਸੀਹਤ ਸ਼ਰਾਬ, ਹਕੀਕਤ ਰਾਏ, ਗੋਪੀ ਚੰਦ ਆਦਿ ਕਿੱਸੇ ਰਚੇ।

ਦੌਲਤ ਰਾਮ ਦਾ ਭਾਰਤੀ ਧਾਰਮਿਕ ਸਾਹਿਤ ਬਾਰੇ ਅਧਿਐਨ ਕਾਲੀਦਾਸ ਤੋਂ ਵਧੇਰੇ ਹੈ। ਉਸ ਦੀਆਂ ਸਾਰੀਆਂ ਰਚਨਾਵਾਂ ਵਿਚੋਂ ਭਾਰਤੀ ਧਾਰਮਿਕ ਫ਼ਲਸਫ਼ੇ ਦਾ ਪ੍ਰਗਟਾਵਾ ਹੁੰਦਾ ਹੈ।

ਉਸ ਦੇ ਕਿੱਸੇ 'ਪੂਰਨ ਭਗਤ' ਦੀ ਕਹਾਣੀ ਕਾਦਰਯਾਰ ਨਾਲ ਮੇਲ ਖਾਂਦੀ ਹੈ। ਬੋਲੀ ਸ਼ੁੱਧ ਤੇ ਠੇਠ ਪੰਜਾਬੀ ਹੈ ਪਰ ਮਲਵੱਈ ਉਪਬੋਲੀ ਦੀ ਸ਼ਬਦਾਵਲੀ ਦਾ ਕਾਫ਼ੀ ਪ੍ਰਭਾਵ ਹੈ। ਫ਼ਾਰਸੀ ਸ਼ਬਦਾਵਲੀ ਤੋਂ ਅਣਭਿੱਜ ਹੈ। ਕਵੀ ਰਾਗ ਵਿਦਿਆ ਤੋਂ ਜਾਣੂ ਹੈ। ਇਸ ਕਰਕੇ ਉਸ ਦੇ ਕਿੱਸੇ ਵਿਚ ਸਰੋਦੀ ਅੰਸ਼ ਬਹੁਤ ਹੈ।

## 4. ਕਵੀ ਕਾਲੀਦਾਸ

ਕਾਲੀਦਾਸ (ਦੂਜਾ) ਪਿੰਡ ਚਾਹਿਲ ਜ਼ਿਲਾ ਅੰਮ੍ਰਿਤਸਰ ਦਾ ਵਸਨੀਕ ਹੈ। ਉਸ ਨੇ ਪੂਰਨ ਭਗਤ ਦਾ ਕਿੱਸਾ 1965 ਬਿ. ਵਿਚ ਸੰਪੂਰਨ ਕੀਤਾ। ਇਸ ਦੇ ਕਿੱਸੇ ਉੱਤੇ ਕਾਲੀਦਾਸ

ਗੁੱਜਰਾਂਵਾਲੇ ਦੇ ਕਿੱਸੇ ਪੂਰਨ ਭਗਤ ਦਾ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਨੇ ਕਿੱਸੇ ਵਿਚ ਵਜ਼ੀਰਾਂ ਦਾ ਨਾਂ ਰਾਮ ਲਾਲ ਤੇ ਦੀਵਾਨ ਦਾ ਨਾਂ ਹੰਸ ਰਾਜ ਦੱਸਿਆ ਹੈ। ਸਾਰੇ ਕਿੱਸੇ ਵਿਚ ਧਾਰਮਿਕ ਤੇ ਉਪਦੇਸ਼ਾਤਮਕ ਰੰਗ ਪ੍ਰਬਲ ਰਹਿੰਦਾ ਹੈ। ਕਿੱਸੇ ਦੇ ਪ੍ਰਭਾਵ ਨੂੰ ਵਧੇਰੇ ਵਧਾਉਣ ਲਈ ਉਸ ਨੇ ਪੂਰਨ ਦੇ ਜਨਮ ਦਾ ਵਕਤ ਵੀ ਨਿਸ਼ਚਿਤ ਕੀਤਾ ਹੈ:

*ਚਾਰ ਵਜੇ ਪ੍ਰਭਾਤ ਦਾ ਵਕਤ ਹੋਇਆ,*
*ਕਿਰਪਾ ਕਰੀ ਓਸ ਕਰਤਾਰ ਭਾਈ।*
*ਪੂਰਨ ਭਗਤ ਨੇ ਲਿਆ ਜਨਮ ਆ ਕੇ,*
*ਸ਼ਕਲ ਸੋਹਣੀ ਬਹੁਤ ਅਪਾਰ ਰਾਈ।*

ਕਿੱਸੇ ਵਿਚ ਅਤਿਕਥਨੀ ਕਮਾਲ ਦੀ ਹੈ। ਉਸ ਮੁਤਾਬਕ ਜਦ ਗੋਰਖ ਨਾਥ ਪੂਰਨ ਦੇ ਖੂਹ ਉੱਤੇ ਜਾਂਦਾ ਹੈ ਤਾਂ ਉਸ ਨਾਲ ਸਵਾ ਲੱਖ ਚੇਲੇ ਹੁੰਦੇ ਹਨ।

ਕਵੀ ਦੀ ਬੋਲੀ ਠੇਠ, ਸਰਲ ਤੇ ਸਾਦੀ ਹੈ। ਸਾਰੇ ਕਿੱਸੇ ਨੂੰ ਬੈਂਤ ਛੰਦ ਵਿਚ ਸਮੇਟਿਆ ਹੈ।

ਇਨ੍ਹਾਂ ਕਵੀਆਂ ਤੋਂ ਇਲਾਵਾ ਮਿਸਤਰੀ ਮੰਗਤ ਰਾਮ 'ਬੋਲੀਆਂ ਪੂਰਨ ਭਗਤ', ਬੇਲੀ ਰਾਮ ਖੱਤਰੀ ਨੰਦਾ ਦਾ 'ਲੀਲ੍ਹਾ ਪੂਰਨ ਭਗਤ', ਭਗਤ ਰਾਮ ਦਾ 'ਬੋਲੀਆਂ ਪੂਰਨ ਭਗਤ', ਖ਼ੁਸ਼ਹਾਲ ਸਿੰਘ ਦਾ 'ਪੂਰਨ ਭਗਤ', ਕਾਨ੍ਹ ਸਿੰਘ ਕਿਸ਼ਨਗੜ੍ਹ ਦਾ 'ਪੂਰਨ ਭਗਤ', ਪਾਲ ਸਿੰਘ ਆਰਿਫ ਦਾ 'ਪੂਰਨ ਭਗਤ', ਸਾਧੂ ਸਿੰਘ ਬੇਵਤਨ ਦਾ 'ਪੂਰਨ ਭਗਤ', ਕੌਰ ਚੰਦ ਰਾਹੀ ਦਾ 'ਪੂਰਨ ਭਗਤ', ਹਜ਼ਾਰਾ ਸਿੰਘ ਗੁਰਦਾਸਪੁਰੀ ਦਾ 'ਪੂਰਨ ਭਗਤ', ਲੱਧੂ ਰਾਮ ਦਾ 'ਕਿੱਸਾ ਪੂਰਨ ਭਗਤ' ਪਾਲੀ ਸਿੰਘ ਦਾ 'ਕਲੀਆਂ ਪੂਰਨ ਭਗਤ', ਆਸਾ ਰਾਮ ਕਰਤਾਰ ਸਿੰਘ ਦਾ 'ਕਿੱਸਾ ਪੂਰਨ ਭਗਤ', ਛੱਜੂ ਸਿੰਘ ਦਾ 'ਪੂਰਨ ਭਗਤ', ਮੌਜ ਚੰਦ ਦਾ 'ਪੂਰਨ ਭਗਤ', ਬਾਲਕ ਰਾਮ ਯੋਗੇਸ਼ਵਰ ਦਾ 'ਸਾਂਗੀਤ ਪੂਰਨ ਭਗਤ' ਆਦਿ ਕਿੱਸੇ ਵੀ ਇਸ ਕਥਾ ਉੱਤੇ ਰਚੇ ਮਿਲਦੇ ਹਨ। ਪੂਰਨ ਦਾ ਇਕ ਛੋਟਾ ਜਿਹਾ ਕਿੱਸਾ ਡਰਾਮੇ ਦੇ ਰੂਪ ਵਿਚ ਹਸ਼ਮਤ ਸ਼ਾਹ ਚਿਸ਼ਤੀ ਨੇ ਵੀ ਲਿਖਿਆ ਹੈ।

## 5. ਪ੍ਰੋ. ਪੂਰਨ ਸਿੰਘ

ਪੂਰਨ ਸਿੰਘ ਨੇ ਇਸ ਕਥਾ ਦਾ ਕੁਝ ਹਿੱਸਾ 'ਪੂਰਨ ਨਾਥ ਜੋਗੀ' ਨਾਮੀ ਲੰਮੀ ਕਵਿਤਾ ਵਿਚ ਪੇਸ਼ ਕੀਤਾ ਹੈ। ਇਹ ਰਚਨਾ ਉਸ ਦੇ ਆਪਣੇ ਵਿਅਕਤੀਤਵ ਵਾਂਗ ਵਿਲੱਖਣ ਹੈ। ਕਥਾ ਭਾਵੇਂ ਪੁਰਾਣੀ ਹੈ, ਪਰ ਉਸ ਨੇ ਆਪਣੀ ਕਲਾ ਕੌਸ਼ਲਤਾ, ਭਾਵਾਂ ਤੇ ਕਲਪਨਾ ਨਾਲ ਇਸ ਵਿਚ ਮੌਲਿਕਤਾ ਲੈ ਆਂਦੀ ਹੈ।

ਕਾਦਰਯਾਰ ਵਾਂਗ ਪੂਰਨ ਸਿੰਘ ਨੇ ਆਪਣੀ ਕਥਾ ਨੂੰ ਭਾਰਤੀ ਸਦਾਚਾਰਕ ਤੇ ਅਧਿਆਤਮਕ ਪਰੰਪਰਾ ਅਨੁਸਾਰ ਸੁਖਾਂਤ ਵਿਚ ਸਮੇਟਿਆ। ਪੂਰਨ ਸਿੰਘ ਪੂਰਨ ਨੂੰ ਜੱਲਾਦਾਂ ਦੇ ਤਰਸ ਦਾ ਪਾਤਰ ਬਣਾਉਂਦਾ ਹੈ। ਉਸ ਮੁਤਾਬਕ ਰੱਬ ਆਪਣੇ ਭਗਤਾਂ ਦੀ ਹਮੇਸ਼ ਪੈਜ ਰੱਖਦਾ ਆਇਆ ਹੈ। ਪੂਰਨ ਸਿੰਘ ਦਾ ਪੂਰਨ ਬਦਲਾ ਲੈਣ ਵਿਚ ਵਿਸ਼ਵਾਸ ਨਹੀਂ ਰੱਖਦਾ ਸਗੋਂ ਭਾਰਤੀ ਪਰੰਪਰਾ ਅਨੁਸਾਰ ਮੁਆਫ਼ ਕਰਨ ਵਿਚ ਯਕੀਨ ਰੱਖਦਾ ਹੈ। ਪੂਰਨ ਰਾਜੇ ਸਲਵਾਹਨ ਨੂੰ ਪੁੱਤਰ ਦਾ ਵਰਦਾਨ ਦੇ ਕੇ, ਪਿਛਲਾ ਸਾਰਾ ਚੇਤਾ ਕਰਾ ਕੇ, ਲੂਣਾ ਨੂੰ ਮੁਆਫ਼ ਕਰਨ ਲਈ ਕਹਿੰਦਾ ਹੈ:

*ਲੂਣਾ ਮਾਈ ਨਾ ਕੋਈ ਦੋਸ਼ ਜਾਣੀ ਰਾਜਿਆ*
*ਨਿਆਂਇ ਮਨੁੱਖ ਦੇ ਵੱਸ ਨਾ*

----------------

*ਕਿ ਉਹਦਾ ਨਿਆਂਏ ਬੱਸ ਮਾਫ਼ੀ ਤੇ ਪਿਆਰ ਹੈ।*

ਪੂਰਨ ਸਿੰਘ ਪਾਤਰ ਚਿਤਰਣ ਦੀ ਕਲਾ ਵਿਚ ਬਹੁਤ ਪ੍ਰਬੀਨ ਹੈ। ਉਸ ਨੇ ਇੱਛਰਾਂ ਦੇ ਪਾਤਰ ਰਾਹੀਂ ਸਾਧਾਰਨੀਕਰਨ ਕਰਕੇ ਸਮੁੱਚੀ ਮਾਂ ਦੇ ਦਿਲ ਦੀ ਤਸਵੀਰ ਖਿੱਚ ਦਿੱਤੀ ਹੈ। ਮਾਂ ਦਾ ਪਿਆਰ ਪੂਰਨ ਸਿੰਘ ਲਈ ਇਕ ਕਰਾਮਾਤ ਹੈ। ਪੂਰਨ ਸਿੰਘ ਲੂਣਾ ਨੂੰ ਕਾਮਨੀ ਦੇ ਰੂਪ ਵਿਚ ਚਿਤਰਦਾ ਹੈ। ਉਹ ਉਸ ਦੇ ਧੁਰ ਅੰਦਰ ਦੀ ਅੱਗ ਦਾ ਪ੍ਰਗਟਾਵਾ ਇੰਜ ਕਰਦਾ ਹੈ:

*ਦਿਨ ਰਾਤ ਲੂਣਾ ਨੂੰ ਇਕ ਅੱਗ ਜਿਹੀ ਲੱਗੀ*
*ਨੱਸਦੀ ਭੱਜਦੀ*
*ਤੇ ਚਾਹੇ ਅੰਗ ਅੰਗ ਨੂੰ ਕਿਸੇ ਵਡੇਰੀ ਅੱਗ ਨਾਲ ਠਾਰਨਾ।*

ਸਮੁੱਚੇ ਤੌਰ 'ਤੇ ਪੂਰਨ ਸਿੰਘ ਦੀ ਇਹ ਰਚਨਾ ਆਦਰਸ਼ਕ ਰੰਗ ਵਿਚ ਰੰਗੀ ਹੋਈ ਉਸ ਦੇ ਅਧਿਆਤਮਕ ਦ੍ਰਿਸ਼ਟੀਕੋਣ ਦਾ ਪ੍ਰਗਟਾਵਾ ਕਰਦੀ ਹੈ। ਪੂਰਨ ਸਿੰਘ ਵਲਵਲਿਆਂ ਦਾ ਕਵੀ ਹੈ। ਉਸ ਦੀ ਕਵਿਤਾ ਵਿਚ ਇਕ ਆਪ-ਮੁਹਾਰਾ ਆਵੇਸ਼ ਹੁੰਦਾ ਹੈ।

## 6. ਸ਼ਿਵ ਕੁਮਾਰ

ਸ਼ਿਵ ਕੁਮਾਰ ਨੇ 'ਲੂਣਾ' ਰਾਹੀਂ ਪੂਰਨ ਭਗਤ ਦੀ ਇਸ ਕਥਾ ਨੂੰ ਨਵੇਂ ਅਰਥ ਦਿੱਤੇ ਹਨ। ਉਸ ਨੇ ਆਪਣੀ ਰਚਨਾ ਦੁਆਰਾ 'ਲੂਣਾ' ਦੇ ਮੱਥੇ ਲੱਗਾ ਕਲੰਕ ਧੋਣ ਦਾ ਜਤਨ ਕੀਤਾ ਹੈ। ਉਹ ਆਪਣੀ ਕਿਰਤ ਦਾ ਮੁੱਖ ਆਧਾਰ ਕਾਲੀਦਾਸ ਗੁਜਰਾਂਵਾਲੀਏ ਵਾਂਗ ਅਨਜੋੜ ਵਿਆਹ ਨੂੰ ਬਣਾਉਂਦਾ ਹੈ।

ਕਵੀ ਨੇ ਕਾਦਰਯਾਰ ਦੀ ਕਹਾਣੀ ਨੂੰ ਲੈ ਕੇ ਆਪਣੀ ਲੋੜ ਮੁਤਾਬਕ ਉਸ ਨੂੰ ਤੋੜਿਆ ਮਰੋੜਿਆ ਹੈ। ਕਥਾ 'ਚ ਜਿਹੜੀਆਂ ਗੱਲਾਂ ਉਸ ਦੀ ਵਿਗਿਆਨਕ ਸੋਚ ਨੂੰ ਠੀਕ ਨਹੀਂ ਲੱਗੀਆਂ, ਉਨ੍ਹਾਂ ਨੂੰ ਉਸ ਨੇ ਆਪਣੇ ਦ੍ਰਿਸ਼ਟੀਕੋਣ ਮੁਤਾਬਕ ਬਦਲ ਦਿੱਤਾ ਜਾਂ ਛੱਡ ਹੀ ਦਿੱਤਾ। ਕਵੀ ਨੇ ਜਤਨ ਕੀਤਾ ਹੈ ਕਿ ਕਥਾ ਨੂੰ ਯਥਾਰਥ ਦੇ ਵੱਧ ਤੋਂ ਵੱਧ ਨੇੜੇ ਲਿਆਂਦਾ ਜਾਵੇ। ਕਹਾਣੀ ਦੀ ਲੋੜ ਅਨੁਸਾਰ ਜਾਂ ਮੁੱਖ ਪਾਤਰਾਂ ਦੇ ਮਨੋਵਿਸ਼ਲੇਸ਼ਣ ਕਰਨ ਦੀ ਸਹੂਲਤ ਲਈ, ਕਵੀ ਨੇ ਆਪਣੀ ਕਥਾ ਵਿਚ ਕੁਝ ਕਲਪਿਤ ਪਾਤਰਾਂ ਦੀ ਵੀ ਸਿਰਜਣਾ ਕੀਤੀ ਹੈ।

ਸ਼ਿਵ ਕੁਮਾਰ ਨੇ ਹਰੇਕ ਪਾਤਰ ਨੂੰ ਉਸ ਦੇ ਸ਼੍ਰੇਣੀ ਸੁਭਾਅ ਅਨੁਸਾਰ ਪੇਸ਼ ਕੀਤਾ ਹੈ। ਮੁੱਖ ਤੌਰ 'ਤੇ ਭਾਵੇਂ ਉਸ ਨੇ ਲੂਣਾ ਦੀ ਹੀ ਸ਼ਖ਼ਸੀਅਤ ਉਘਾੜੀ ਹੈ, ਪਰ ਇਸ ਤਰ੍ਹਾਂ ਕਰਦੇ ਹੋਏ ਉਸ ਨੇ ਕਿਸੇ ਦੂਜੇ ਪਾਤਰ ਨਾਲ ਵਧੀਕੀ ਨਹੀਂ ਕੀਤੀ। ਸਾਰੇ ਪਾਤਰ ਆਪਣੇ ਸੁਭਾਵ ਮੁਤਾਬਕ ਆਪੋ-ਆਪਣੀ ਥਾਂ ਠੀਕ ਸਿੱਧ ਹੁੰਦੇ ਹਨ।

ਪੂਰਨ ਨੂੰ ਪੁੱਤਰ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਉਸ ਨੂੰ ਆਪਣੀ ਮਾਂ ਲੂਣਾ ਨਾਲ ਕਾਮ ਸੰਬੰਧ ਕਾਇਮ ਕਰਨਾ ਬੱਜਰ ਪਾਪ ਤੇ ਘੋਰ ਅਨਿਆਂ ਦਿਸਦਾ ਹੈ, ਪਰ ਲੂਣਾ ਇਸ ਨੂੰ ਕੋਈ ਪਾਪ ਨਹੀਂ ਸਮਝਦੀ। ਉਸ ਨੂੰ ਆਪਣੀ ਜਵਾਨੀ ਦੇ ਹਾਣ ਦਾ ਮੇਲ ਚਾਹੀਦਾ

ਹੈ। ਇੱਛਰਾਂ ਰਜਵਾੜਾ ਸ਼ਾਹੀ ਦੀ ਸ਼ਿਕਾਰ ਹੋਈ ਔਰਤ ਹੈ। ਪਰ ਉਸ ਦੇ ਅੰਦਰ ਮਾਂ ਦਾ ਦਿਲ ਵੀ ਹੈ।

ਸ਼ਿਵ ਕੁਮਾਰ ਨੇ ਔਰਤ ਦੇ ਦਿਲ ਦੀ ਵੇਦਨਾ ਨੂੰ ਅਸਲੀ ਰੂਪ ਵਿਚ ਪੇਸ਼ ਕੀਤਾ ਹੈ। ਉਹ ਆਪ 'ਲੂਣਾ' ਨਾਮੀ ਮਹਾਂਕਾਵਿ ਵਿਚ ਲਿਖਦਾ ਹੈ:

"ਮੈਂ ਸਦੀਆਂ ਦੀ ਦੱਬੀ ਘੁੱਟੀ ਪੀੜ ਨੂੰ ਹਮਦਰਦੀ ਦੇ ਫੇਹੇ ਲਾ ਕੇ ਫੂਕਾਂ ਮਾਰੀਆਂ ਹਨ ਤੇ ਪੀੜਾਂ ਨੂੰ ਹਰਨ ਦਾ ਜਤਨ ਕੀਤਾ ਹੈ। ਖੌਰੇ ਮੇਰੀਆਂ ਮਾਰੀਆਂ ਫੂਕਾਂ ਨੇ ਉਨ੍ਹਾਂ ਦਾ ਦਰਦ ਘਟਾਇਆ ਹੈ ਜਾਂ ਵਧਾਇਆ? ਪਰ ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਮੈਂ ਇਹ ਫੂਕਾਂ ਆਪਣੇ ਦਿਲ ਦੀਆਂ ਉਨ੍ਹਾਂ ਤੈਹਾਂ 'ਚੋਂ ਮਾਰੀਆਂ ਹਨ, ਜਿਹੜੀ ਤਹਿ ਵਿਚ ਮੇਰੇ ਅੰਦਰ ਦੀ ਔਰਤ ਸੁੱਤੀ ਪਈ ਹੈ, ਮੇਰੇ ਅੰਦਰ ਦਾ ਮਰਦ ਸੁੱਤਾ ਪਿਆ ਹੈ।"

ਗੁਰੂ ਨਾਨਕ

**ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥**

ਸ਼ੇਖ਼ ਫ਼ਰੀਦ

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥**

ਗੁਰੂ ਅਮਰਦਾਸ

**ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥**
**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥...੫੨॥**

ਇਸੇ ਤਰ੍ਹਾਂ ਰਾਗ ਸੂਹੀ ਵਿਚ ਰਚਿਤ ਫ਼ਰੀਦ ਜੀ ਦੇ ਇਕ ਸਲੋਕ 'ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ' ਦੇ ਪ੍ਰਥਾਇ ਗੁਰੂ ਨਾਨਕ ਦੇਵ ਜੀ ਨੇ ਆਪਣਾ ਇਹ ਸ਼ਬਦ ਉੱਚਾਰਣ ਕੀਤਾ ਹੈ:

**ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥**
**ਨਾ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ ॥੧॥**

ਗੁਰੂ ਨਾਨਕ ਨੇ ਆਪਣੇ ਸ਼ਬਦਾਂ ਵਿਚ ਫ਼ਰੀਦ ਜੀ ਦੇ 'ਪੰਜੇ ਵਖਤ ਮਸੀਤਿ' ਆਉਣ ਦੀ ਧਾਰਨਾ ਨੂੰ ਵੀ ਵਿਆਪਕ ਧਰਾਤਲ ਪ੍ਰਦਾਨ ਕਰ ਦਿੱਤਾ ਹੈ:

**ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥** (ਪੰਨਾ ੧੪੧)

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਫ਼ਰੀਦ ਜੀ ਦੀ ਵਿਚਾਰਧਾਰਾ ਅਤੇ ਗੁਰਮਤਿ ਵਿਚ ਅਨੇਕ ਸਾਂਝਾਂ ਹਨ। ਜਿਥੇ ਕਿਧਰੇ ਥੋੜ੍ਹਾ-ਬਹੁਤਾ ਅੰਤਰ ਵੀ ਹੈ, ਗੁਰੂ-ਸਾਹਿਬਾਨ ਨੇ ਉਸ ਅੰਤਰ ਦਾ ਸਤਿਕਾਰ ਕੀਤਾ ਹੈ ਅਤੇ ਫ਼ਰੀਦ ਜੀ ਦੀ ਬਾਣੀ ਨੂੰ ਐਡਿਟ ਕਰਨ ਤੋਂ ਬਗ਼ੈਰ ਜਿਉਂ-ਦਾ-ਤਿਉਂ ਹੀ ਸੰਗ੍ਰਹਿ ਕਰ ਲਿਆ। ਗੁਰੂ-ਸਾਹਿਬਾਨ ਦਾ ਅਨੁਭਵ ਪਲੂਰਲਿਸਟਿਕ ਅਤੇ ਵਿਆਪਕ ਦ੍ਰਿਸ਼ਟੀਕੋਣ ਦਾ ਧਾਰਨੀ ਸੀ। ਇਸੇ ਕਾਰਨ ਆਪ ਦੇ ਅਨੁਭਵ ਦੀ ਅੱਜ ਦੀ ਯੁੱਗ ਵਿਚ ਬੇਹੱਦ ਪ੍ਰਾਸੰਗਿਕਤਾ ਹੈ।

# ਫ਼ਰੀਦ-ਬਾਣੀ ਵਿਚ ਨਾਸ਼ਮਾਨਤਾ ਅਤੇ ਮੌਤ ਦਾ ਸੰਕਲਪ

ਅਧਿਆਤਮਕ ਕਾਵਿ ਵਿਚ ਜੀਵਨ ਨੂੰ ਅਸਤਿ (ਮਿਥਿਆ) ਅਤੇ ਮ੍ਰਿਤੂ ਨੂੰ ਸਤਿ (ਵਾਸਤਵਿਕ) ਕਰਕੇ ਪੇਸ਼ ਕੀਤਾ ਜਾਂਦਾ ਹੈ। ਅਧਿਆਤਮਵਾਦੀਆਂ ਦਾ ਵਿਸ਼ਵਾਸ ਹੈ ਕਿ ਜੀਵਨ ਅਤੇ ਜਗਤ ਨਾਸ਼ਮਾਨ ਹਨ। ਇਸ ਕਾਰਨ ਇਨ੍ਹਾਂ ਨਾਲ ਨੇਹੁੰ ਨਹੀਂ ਲਾਉਣਾ ਚਾਹੀਦਾ। ਜਿਹੜਾ ਵਿਅਕਤੀ ਇਸ ਜੀਵਨ ਅਤੇ ਜਗਤ ਨੂੰ ਸੱਚ ਕਰਕੇ ਮੰਨ ਲੈਂਦਾ ਹੈ, ਉਹ ਵਿਸ਼ੇ-ਵਿਕਾਰਾਂ ਵਿਚ ਫਸ ਜਾਂਦਾ ਹੈ। ਇਸ ਜਗਤ ਦੀਆਂ ਭੌਤਿਕ ਪ੍ਰਾਪਤੀਆਂ ਨੂੰ ਸੰਚਿਤ/ਅਰਜਿਤ ਕਰਨ ਲਈ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿਕ ਵਿਕਾਰਾਂ ਵਿਚੋਂ ਦੀ ਗੁਜ਼ਰਨਾ ਪੈਂਦਾ ਹੈ; ਬਲਕਿ ਇਨ੍ਹਾਂ ਪ੍ਰਾਪਤੀਆਂ ਲਈ ਇਹ ਵਿਕਾਰ ਸਹਿਯੋਗੀ ਸਿੱਧ ਹੁੰਦੇ ਹਨ। ਇਹੀ ਕਾਰਨ ਹੈ ਕਿ ਇਕ ਮਾਇਆਧਾਰੀ ਵਿਅਕਤੀ ਇਨ੍ਹਾਂ ਵਿਕਾਰਾਂ ਦਾ ਗ਼ੁਲਾਮ ਬਣ ਜਾਂਦਾ ਹੈ ਅਤੇ ਉਹ ਇਨ੍ਹਾਂ ਤੋਂ ਮੁਕਤ ਨਹੀਂ ਹੋ ਪਾਉਂਦਾ। ਫ਼ਰੀਦ ਜੀ ਭੌਤਿਕ ਪ੍ਰਾਪਤੀਆਂ ਨੂੰ ਨਾਸ਼ਮਾਨ ਜਾਣ ਕੇ ਅਰਥਹੀਣ ਘੋਸ਼ਿਤ ਕਰਦੇ ਹਨ। ਆਪ ਚਾਹੁੰਦੇ ਹਨ ਕਿ ਇਕ ਸਾਧਾਰਣ ਵਿਅਕਤੀ ਵੀ ਇਸ ਜਗਤ ਦੀ ਨਾਸ਼ਮਾਨਤਾ ਨੂੰ ਚੰਗੀ ਤਰ੍ਹਾਂ ਜਾਣ-ਸਮਝ ਲਵੇ। ਇਹੀ ਕਾਰਨ ਹੈ ਕਿ ਆਪਣੀ ਬਾਣੀ ਵਿਚ ਉਹ ਬਾਰ-ਬਾਰ ਜੀਵਨ ਅਤੇ ਜਗਤ ਦੀ ਨਾਸ਼ਮਾਨਤਾ ਦੇ ਚਿਤਰ ਪੇਸ਼ ਕਰਦੇ ਰਹਿੰਦੇ ਹਨ। ਆਪ ਦੀ ਬਾਣੀ ਵਿਚ ਭੌਤਿਕ ਜਗਤ ਅਤੇ ਮਨੁੱਖੀ ਜੀਵਨ ਨੂੰ ਅਸਥਾਈ, ਛਿਣਭੰਗਰ ਅਤੇ ਨਾਸ਼ਮਾਨ ਦਰਸਾਇਆ ਗਿਆ ਹੈ। ਸਭ ਤੋਂ ਪਹਿਲਾਂ ਆਪ ਪ੍ਰਕ੍ਰਿਤੀ ਦੇ ਹਵਾਲੇ ਨਾਲ ਜੀਵਨ ਦੀ ਨਾਸ਼ਮਾਨਤਾ ਦਾ ਬੋਧ ਕਰਵਾਉਂਦੇ ਹਨ। ਆਪ ਫੁਰਮਾਉਂਦੇ ਹਨ :

**ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥**
**ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥**

ਮਨੁੱਖੀ ਜੀਵਨ ਦੀ ਸਭ ਤੋਂ ਵੱਡੀ ਵਿਡੰਬਨਾ ਇਹ ਹੈ ਕਿ ਮਨੁੱਖ ਜੀਵਨ ਦੀ ਨਾਸ਼ਮਾਨਤਾ ਨੂੰ ਜਾਣਦਾ-ਸਮਝਦਾ ਹੋਇਆ ਵੀ ਆਪਣੇ-ਆਪ ਨੂੰ ਅਬਿਨਾਸ਼ੀ ਅਤੇ ਅਮਰ ਮੰਨਦਾ ਹੈ। ਮਾਇਆ ਦੇ ਪ੍ਰਭਾਵ ਅਧੀਨ ਉਹ ਮੌਤ ਦੀ ਹੋਂਦ ਤੋਂ ਗਾਫ਼ਲ ਹੋਇਆ ਰਹਿੰਦਾ ਹੈ। ਇਥੋਂ ਤਕ ਕਿ ਜਦੋਂ ਕਿਸੇ ਵਿਅਕਤੀ ਦਾ ਕੋਈ ਸਾਕ-ਸੰਬੰਧੀ ਮਰ ਜਾਂਦਾ ਹੈ ਤਾਂ ਉਸਦੀ ਨਿਰਜੀਵ ਲੋਥ ਕੋਲ ਬੈਠਾ ਹੋਇਆ ਵੀ ਉਹ ਦੁਨਿਆਵੀ ਕੰਮਾਂ-ਧੰਦਿਆਂ ਬਾਰੇ ਸੋਚਦਾ ਰਹਿੰਦਾ ਹੈ। ਉਸਦੀ ਕੋਸ਼ਿਸ਼ ਇਹੀ ਹੁੰਦੀ ਹੈ ਕਿ ਛੇਤੀ-ਤੋਂ-ਛੇਤੀ ਮ੍ਰਿਤਕ ਸੰਬੰਧੀ ਦੀਆਂ ਅੰਤਿਮ ਰਸਮਾਂ ਖ਼ਤਮ ਹੋਣ ਅਤੇ ਉਹ ਆਪਣੇ ਦੁਨਿਆਵੀ ਕੰਮਾਂ-ਧੰਦਿਆਂ ਵਿਚ ਰੁੱਝ ਜਾਵੇ। ਇਹੋ ਜਿਹੇ ਗਾਫ਼ਲ ਅਤੇ ਅਗਿਆਨੀ ਪੁਰਸ਼ ਨੂੰ ਮੌਤ ਦੀ ਸੱਚਾਈ ਅਤੇ ਅਟੱਲਤਾ ਦਾ ਬੋਧ ਕਰਵਾਉਣ ਲਈ ਆਪ ਉਸਦੇ ਸਭ ਤੋਂ ਕਰੀਬੀ ਅਤੇ ਪਿਆਰੇ ਰਿਸ਼ਤੇ ਦਾ ਹਵਾਲਾ ਦਿੰਦੇ ਹਨ। ਆਪ ਅਜਿਹੇ ਵਿਅਕਤੀ ਨੂੰ ਸਵਾਲ ਕਰਦੇ ਹਨ ਕਿ ਜਦੋਂ ਉਸ ਨੂੰ ਜਨਮ ਦੇਣ ਵਾਲੇ, ਇਸ ਜਗਤ ਵਿਚ ਲਿਆਉਣ ਵਾਲੇ ਮਾਤਾ-ਪਿਤਾ ਵੀ ਨਹੀਂ ਰਹੇ ਤਾਂ ਉਹ ਕਿਵੇਂ ਸਦਾ ਜਿਉਂਦੇ ਰਹਿਣ ਦਾ ਭਰਮ ਪਾਲੀ ਬੈਠਾ ਹੈ ਅਤੇ ਨਾ ਕੇਵਲ ਇਹ ਬਲਕਿ ਜਿਉਂਦੇ ਰਹਿਣ ਲਈ ਅਨੇਕ ਲੋਕਾਂ

ਦਾ ਦਿਲ ਦੁਖਾ ਰਿਹਾ ਹੈ, ਛਲ ਅਤੇ ਕਪਟ ਕਰ ਰਿਹਾ ਹੈ। ਅਜਿਹੇ ਵਿਅਕਤੀ ਦਾ ਕਲਿਆਣ ਕਿਵੇਂ ਹੋਵੇਗਾ ? ਉਸ ਨੂੰ ਸੁਚੇਤ ਕਰਨ ਵਾਸਤੇ ਫ਼ਰੀਦ ਜੀ ਸਮਝਾਉਂਦੇ ਹਨ :

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥**

ਫ਼ਰੀਦ ਜੀ ਦੀ ਇਸੇ ਭਾਵਨਾ ਨੂੰ ਸਪਸ਼ਟ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਆਪਣੇ ਦੋ ਸਲੋਕਾਂ ਵਿਚ ਫ਼ੁਰਮਾਉਂਦੇ ਹਨ ਕਿ ਆਪ ਆਦਮੀ ਦੁਨੀਆਂਦਾਰੀ ਦੇ ਝਮੇਲਿਆਂ ਵਿਚ ਇਸ ਕਦਰ ਉਲਝਿਆ ਰਹਿੰਦਾ ਹੈ ਕਿ ਉਹ ਕਦੇ ਆਪਣੇ ਇਨਸਾਨੀ-ਉਦੇਸ਼ ਬਾਰੇ ਸੋਚਣ-ਵਿਚਾਰਣ ਦਾ ਵਕਤ ਹੀ ਨਹੀਂ ਕੱਢ ਸਕਦਾ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਣ ਹੈ ਕਿ ਪਰਮਾਤਮਾ ਹੀ ਕਿਸੇ ਵਿਅਕਤੀ ਨੂੰ ਸਦਬੁੱਧੀ ਦੇ ਕੇ ਉਸਨੂੰ ਦੁਨੀਆਂਦਾਰੀ ਦੇ ਮਾਰਗ ਤੋਂ ਵਰਜ ਕੇ ਪਰਮਾਰਥ ਵੱਲ ਲਗਾ ਸਕਦਾ ਹੈ। ਕੋਈ ਵਿਅਕਤੀ ਕੇਵਲ ਨਿੱਜੀ ਪੁਰਸ਼ਾਰਥ ਜਾਂ ਪ੍ਰਯਤਨ ਦੁਆਰਾ ਇਸ ਸੱਚੇ ਮਾਰਗ ਵੱਲ ਰੁਚਿਤ ਨਹੀਂ ਹੋ ਸਕਦਾ। ਦੇਖੋ :

ਮ. ੫ ॥ **ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥**
**ਸੋਈ ਜੀਉ ਨ ਵਜਦਾ ਜਿਸ ਅਲਹੁ ਕਰਦਾ ਸਾਰ ॥੧੧੦॥**
ਮ. ੫ ॥ **ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥**
**ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥**

ਫ਼ਰੀਦ ਜੀ ਜੀਵਨ ਦੀ ਨਾਸ਼ਮਾਨਤਾ ਦਾ ਬੋਧ ਕਰਵਾਉਣ ਲਈ ਰਾਜੇ-ਰਜਵਾੜਿਆਂ ਦੀਆਂ ਮਿਲਖ਼ਾਂ, ਉਨ੍ਹਾਂ ਦੇ ਵੱਡੇ-ਵੱਡੇ ਮਹਿਲ-ਮੁਨਾਰਿਆਂ ਅਤੇ ਦੁਨਿਆਵੀ ਸ਼ਾਨੋਂ-ਸ਼ੌਕਤ ਦੀਅ ਅਸਥਿਰ ਝਾਕੀਆਂ ਦਾ ਹਵਾਲਾ ਵੀ ਦਿੰਦੇ ਹਨ। ਉਸ ਸਮੇਂ ਲੋਕ-ਮਾਨਸ ਵਿਚ ਇਹ ਗੱਲ ਬੈਠਾਈ ਗਈ ਸੀ ਕਿ ਰਾਜੇ-ਮਹਾਰਾਜੇ ਪਰਮਾਤਮਾ ਦੇ ਵਿਸ਼ੇਸ਼ ਕ੍ਰਿਪਾ-ਪਾਤਰ ਹੁੰਦੇ ਹਨ ਅਤੇ ਇਸੇ ਕਾਰਨ ਉਨ੍ਹਾਂ ਨੂੰ ਇਹ ਵਡਿਆਈ ਮਿਲੀ ਹੁੰਦੀ ਹੈ। ਪਰ ਫ਼ਰੀਦ ਜੀ ਆਮ ਆਦਮੀ ਨੂੰ ਸਮਝਾਉਂਦੇ ਹਨ ਕਿ ਰਾਜੇ-ਰਾਣੇ ਵੀ ਦੁਨੀਆਂ ਦੇ ਹੋਰ ਸਭ ਛੋਟੇ ਜਾਂ ਤੁੱਛ ਸਮਝੇ ਜਾਣ ਵਾਲੇ ਲੋਕਾਂ/ਜੀਵਾਂ ਵਾਂਗ ਨਾਸ਼ਮਾਨ ਹਨ ਅਤੇ ਇਸ ਲਈ ਉਨ੍ਹਾਂ ਤੋਂ ਡਰਨ ਜਾਂ ਆਤੰਕਿਤ ਹੋਣ ਦੀ ਕੋਈ ਜ਼ਰੂਰਤ ਨਹੀਂ। ਫ਼ਰੀਦ ਜੀ ਦੀਆਂ ਅਜਿਹੀਆਂ ਧਾਰਨਾਵਾਂ ਲੋਕਪੱਖੀ ਅਤੇ ਕ੍ਰਾਂਤੀਕਾਰੀ ਹਨ। ਦੇਖੋ :

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥**

**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥**

ਫ਼ਰੀਦ ਜੀ ਦੇ ਨਜ਼ਦੀਕ ਮ੍ਰਿਤੂ ਦੇ ਸਾਹਮਣੇ ਵੱਡੇ-ਛੋਟੇ, ਅਮੀਰ-ਗ਼ਰੀਬ ਕਿਸੇ ਦੀ ਇਕ ਨਹੀਂ ਵੱਟੀਦੀ। ਮੌਤ ਲਈ ਸਭ ਲੋਕ ਇਕ ਸਮਾਨ ਹਨ। ਜੇ ਇਹ ਰਾਜਿਆਂ-ਰਾਣਿਆਂ ਨੂੰ ਨਹੀਂ ਬਖ਼ਸ਼ਦੀ ਤਾਂ ਇਹ ਭਗਤਾਂ ਜਾਂ ਦਰਵੇਸ਼ਾਂ ਦੀ ਵੀ ਲਿਹਾਜ਼ ਨਹੀਂ ਕਰਦੀ। ਇਹ ਸਭ ਉਤੇ ਇਕੋ ਤਰ੍ਹਾਂ ਨਾਲ ਸੁਹਾਗਾ ਫੇਰ (leveller) ਕੇ ਟੋਏ-ਟਿੱਬਿਆਂ ਨੂੰ ਸਮਤਲ ਕਰ ਦਿੰਦੀ ਹੈ। ਆਪ ਫ਼ੁਰਮਾਉਂਦੇ ਹਨ :

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥** (ਰਾਗ ਆਸਾ)

ਅਤੇ **ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥**
**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥**

## ਮੌਤ ਦੀ ਪੂਰਵ-ਨਿਸ਼ਚਿਤਤਾ

ਫ਼ਰੀਦ ਜੀ ਜੀਵਨ ਅਤੇ ਮੌਤ ਨੂੰ ਪਰਮਾਤਮਾ ਦੀ ਸੁਤੰਤਰ ਇੱਛਾ ਦੇ ਅਧੀਨ ਮੰਨਦੇ ਹਨ। ਆਪ ਅਨੁਸਾਰ ਮੌਤ ਦਾ ਦਿਨ ਪੂਰਵ-ਨਿਸ਼ਚਿਤ ਹੈ ਅਤੇ ਇਸ ਵਿਚ ਕਿਸੇ ਪ੍ਰਕਾਰ ਦੀ ਤਬਦੀਲੀ ਦੀ ਗੁੰਜਾਇਸ਼ ਨਹੀਂ ਹੈ। ਕਿਸੇ ਵੀ ਜੀਵ ਅਥਵਾ ਵਿਅਕਤੀ ਦੀ ਮ੍ਰਿਤੂ ਦਾ ਪਰਮਾਤਮਾ ਨੇ ਜੋ ਦਿਨ ਨਿਸ਼ਚਿਤ ਕਰ ਰੱਖਿਆ ਹੈ, ਉਸ ਦਿਨ ਉਸ ਨੂੰ ਇਸ ਸੰਸਾਰ ਵਿਚੋਂ ਰੁਖ਼ਸਤ ਹੋਣਾ ਹੀ ਪੈਣਾ ਹੈ। ਆਮ ਮਨੁੱਖ ਜੀਵਨ ਦੇ ਇਸ ਕਠੋਰ ਸੱਚ ਤੋਂ ਗਾਫ਼ਲ ਬਣਿਆ ਰਹਿੰਦਾ ਹੈ। ਉਸ ਨੇ ਆਪਣੀ ਮੌਤ ਲਈ ਆਪਣੇ-ਆਪ ਨੂੰ ਤਿਆਰ ਨਹੀਂ ਕੀਤਾ ਹੁੰਦਾ ਹੈ। ਇਹੀ ਕਾਰਨ ਹੈ ਕਿ ਨਿਸ਼ਚਿਤ ਸਮੇਂ ਜਦੋਂ ਮੌਤ ਦਾ ਫ਼ਰਿਸ਼ਤਾ ਮਨੁੱਖ ਨੂੰ ਲੈਣ ਵਾਸਤੇ ਆਉਂਦਾ ਹੈ ਤਾਂ ਮਨੁੱਖ ਦੁਬਿਧਾ ਵਿਚ ਪੈ ਜਾਂਦਾ ਹੈ। ਉਸ ਦਾ ਇਸ ਜਗਤ ਵਿਚੋਂ ਜਾਣ ਵਾਸਤੇ ਮਨ ਨਹੀਂ ਮੰਨਦਾ। ਮਨੁੱਖ ਦੀ ਇਸ ਦੁਬਿਧਾ ਦਾ ਨਕਸ਼ਾ ਖਿੱਚਦੇ ਹੋਏ ਫ਼ਰੀਦ ਜੀ ਫੁਰਮਾਉਂਦੇ ਹਨ :

**ਕਹੈ ਫਰੀਦ ਸਹੇਲੀਹੋ ਸਹੁ ਅਲਾਏਸੀ ॥**
**ਹੰਸ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥** (ਰਾਗੁ ਸੂਹੀ ਲਲਿਤ)

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥** (ਸਲੋਕ ਪਹਿਲਾ)

## ਮੌਤ ਦੇ ਸੰਕੇਤ ਅਥਵਾ ਚਿੰਨ੍ਹ

ਕੋਈ ਮਨੁੱਖ ਭਾਵੇਂ ਮੌਤ ਦੀ ਅਟੱਲਤਾ ਬਾਰੇ ਕਿੰਨਾ ਵੀ ਗਾਫ਼ਲ ਜਾਂ ਅਚੇਤ ਕਿਉਂ ਨਾ ਹੋਵੇ, ਪਰਮਾਤਮਾ ਨਾ ਕੇਵਲ ਉਸ ਦੇ ਆਸ-ਪਾਸ ਪਸਰੇ ਜਗਤ ਵਿਚ ਮੌਤ ਦੇ ਦ੍ਰਿਸ਼ ਸਿਰਜਦਾ ਰਹਿੰਦਾ ਹੈ ਬਲਕਿ ਉਸਦੇ ਆਪਣੇ ਸਰੀਰ ਵਿਚ ਵੀ ਕੁਝ ਅਜਿਹੀਆਂ ਤਬਦੀਲੀਆਂ ਲਿਆਉਂਦਾ ਰਹਿੰਦਾ ਹੈ, ਜਿਨ੍ਹਾਂ ਸਦਕਾ ਉਹ ਆ ਰਹੀ ਮੌਤ ਬਾਰੇ ਸਾਵਧਾਨ ਹੋ ਜਾਵੇ ਅਤੇ ਇਸਦੇ ਸਵਾਗਤ ਦੀ ਤਿਆਰੀ ਵਿਚ ਜੁੱਟ ਜਾਵੇ। ਪਰੰਤੂ ਸੁੱਤੇ ਵਿਅਕਤੀ ਨੂੰ ਤਾਂ ਜਗਾਇਆ ਜਾ ਸਕਦਾ ਹੈ, ਜਾਣ-ਬੁੱਝ ਕੇ ਅੱਖਾਂ ਮੀਟੀ ਪਏ ਵਿਅਕਤੀ ਦਾ ਕੋਈ ਕੀ ਕਰੇ ? ਅਜਿਹੇ ਵਿਅਕਤੀ ਨੂੰ ਪਰਮਾਤਮਾ ਵੱਲੋਂ ਭੇਜੇ ਜਾ ਰਹੇ ਸਿਗਨਲਜ਼ ਬਾਰੇ ਚੇਤਾਵਨੀ ਦਿੰਦੇ ਹੋਏ ਫ਼ਰੀਦ ਜੀ ਫੁਰਮਾਉਂਦੇ ਹਨ :

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥**

**ਫਰੀਦਾ ਅਖੀ ਦੇਖਿ ਪਤੀਣੀਆ ਸੁਣਿ ਸੁਣਿ ਰੀਣੇ ਕੰਨ ॥**
**ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥**

**ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥**
**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥**

## ਮੌਤ ਦੀ ਭਿਆਨਕਤਾ

ਦੁਨੀਆਂਦਾਰ, ਵਿਕਾਰਗ੍ਰਸਤ ਅਤੇ ਗਾਫ਼ਲ ਵਿਅਕਤੀ ਨੂੰ ਫ਼ਰੀਦ ਜੀ ਮੌਤ ਦੀ ਭਿਆਨਕਤਾ ਦਾ ਡਰ ਵੀ ਵਾਰ-ਵਾਰ ਦਿੰਦੇ ਰਹਿੰਦੇ ਹਨ। ਬੇਸ਼ੱਕ ਦਰਵੇਸ਼ ਅਤੇ ਭਗਤ ਜਨ ਸਦੈਵ ਮੌਤ ਦੇ ਇਸਤਕਬਾਲ ਲਈ ਤਤਪਰ ਰਹਿੰਦੇ ਹਨ ਕਿਉਂਕਿ ਮਰਨ ਤੋਂ ਬਾਅਦ ਹੀ ਜੀਵਾਤਮਾ, ਪਰਮਾਤਮਾ ਦੇ ਰੂਬਰੂ ਹੁੰਦੀ ਹੈ ਪਰੰਤੂ ਦੁਨੀਆਂਦਾਰ ਕਿਸਮ ਦੇ ਆਦਮੀ ਮਰਨਾ ਨਹੀਂ ਚਾਹੁੰਦੇ। ਇਕ ਤਾਂ ਇਸ ਕਾਰਨ ਕਿ ਮਾਇਆ ਦੇ ਆਕ੍ਰਸ਼ਣ ਅਤੇ ਸਵਾਦਾਂ ਵਿਚ ਇਸ ਕਦਰ ਡੁੱਬੇ ਹੁੰਦੇ ਹਨ ਕਿ ਉਹ ਇਨ੍ਹਾਂ ਤੋਂ ਵੱਖ ਨਹੀਂ ਹੋਣਾ ਚਾਹੁੰਦੇ; ਦੂਸਰੇ ਪ੍ਰਭੂ ਦੀ ਭਗਤੀ ਅਤੇ ਬੰਦਗੀ ਤੋਂ ਅਵੇਸਲੇ ਰਹਿਣ ਦੇ ਕਾਰਨ ਉਨ੍ਹਾਂ ਨੂੰ ਯਮਦੂਤਾਂ ਵੱਲੋਂ ਮਿਲਣ ਵਾਲੀਆਂ ਕਠੋਰ ਸਜ਼ਾਵਾਂ ਦਾ ਡਰ ਵੀ ਬਣਿਆ ਰਹਿੰਦਾ ਹੈ। ਅਜਿਹੇ ਗਾਫ਼ਲ ਵਿਅਕਤੀਆਂ ਨੂੰ ਸੁਧਾਰਨ-ਸੰਵਾਰਨ ਲਈ ਫ਼ਰੀਦ ਜੀ ਮੌਤ ਦੇ ਬੜੇ ਭਿਆਨਕ ਅਤੇ ਡਰਾਉਣੇ ਚਿਤਰ ਉਲੀਕਦੇ ਹਨ। ਦੇਖੋ :

**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥**

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥**
**ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥**
**ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥**
**ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥੯੮॥**

ਮੌਤ ਦੀ ਭਿਆਨਕਤਾ ਨੂੰ ਦਰਸਾਉਣ ਲਈ ਫ਼ਰੀਦ ਜੀ ਇਕ ਹੋਰ ਬ੍ਰਿਤਾਂਤ ਵਿਧੀ ਦਾ ਪ੍ਰਯੋਗ ਵੀ ਕਰਦੇ ਹਨ। ਆਪ ਅਨੁਸਾਰ ਮੌਤ ਨਾ ਕੇਵਲ ਬੁੱਢੇ ਜਾਂ ਮਜਬੂਰ ਲੋਕਾਂ ਨੂੰ ਹੀ ਆਪਣਾ ਸ਼ਿਕਾਰ ਬਣਾਉਂਦੀ ਹੈ ਬਲਕਿ ਖ਼ੂਬਸੂਰਤ ਨਾਰੀਆਂ ਅਤੇ ਛੈਲ-ਗੱਭਰੂ ਵੀ ਮੌਤ ਦੇ ਜਬਾੜੇ ਵਿਚ ਆ ਕੇ ਪਿਸ ਜਾਂਦੇ ਹਨ। ਅਜਿਹੇ ਵੇਰਵੇ ਫ਼ਰੀਦ ਜੀ ਦੀ ਕਾਵਿ ਪ੍ਰਤਿਭਾ ਦਾ ਇਕ ਅਨੋਖਾ ਪ੍ਰਮਾਣ ਪੇਸ਼ ਕਰਦੇ ਹਨ। ਜਿਵੇਂ :

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥**

**ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥**
**ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥** (ਰਾਗੁ ਆਸਾ)

## ਅਮਲਾਂ (ਸ਼ੁਭ ਕਰਮਾਂ) ਉੱਤੇ ਜ਼ੋਰ

ਸ਼ੇਖ਼ ਫ਼ਰੀਦ ਜੀ ਵਿਅਕਤੀ ਨੂੰ ਚੰਗੇ ਅਮਲਾਂ ਅਰਥਾਤ ਸ਼ੁਭ ਕਰਮਾਂ ਵੱਲ ਲਾਉਣ ਲਈ ਮੌਤ ਦਾ ਡਰ (ਡਰਾਵਾ) ਦਿੰਦੇ ਹਨ। ਆਪ ਇਸ ਤੱਥ ਤੋਂ ਭਲੀਭਾਂਤ ਪਰਿਚਿਤ ਸਨ ਕਿ ਉਨ੍ਹਾਂ ਦੇ ਯੁੱਗ ਦਾ ਵਿਅਕਤੀ ਵਿਸ਼ੇ-ਵਿਕਾਰਾਂ ਵਿਚ ਇਸ ਕਦਰ ਉਲਝ ਚੁੱਕਾ ਹੈ ਕਿ ਕਿਸੇ ਕਿਸਮ ਦੀ ਪ੍ਰੇਰਨਾ ਜਾਂ ਨਸੀਹਤ ਦਾ ਉਸ ਉਪਰ ਕੋਈ ਅਸਰ ਨਹੀਂ ਹੁੰਦਾ। ਸਿਰਫ਼ ਮੌਤ ਦਾ ਡਰ

ਹੀ ਉਸਨੂੰ ਚੰਗੇ ਪਾਸੇ ਵੱਲ ਪ੍ਰੇਰ ਸਕਦਾ ਹੈ। ਆਪ ਦੇ ਬਹੁਤ ਸਾਰੇ ਸਲੋਕਾਂ ਵਿਚ ਵਿਅਕਤੀ ਨੂੰ ਸ਼ੁਭ ਕਰਮ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਦੇਖੋ:

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥**
**ਲੇਖਾ ਰਬੁ ਮੰਗੇਸੀਆ ਤੂੰ ਆਂਹੋ ਕੇਰ੍ਹੇ ਕੰਮਿ ॥੩੮॥**

**ਫਰੀਦਾ ਜਿੰਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥**

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥**
**ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥**
**ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥**
**ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥**
**ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥**
**ਫਰੀਦਾ ਅਮਲ ਜੇ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥**

## ਜੀਵਨ ਨਾਲੋਂ ਮੌਤ ਨੂੰ ਪ੍ਰਾਥਮਿਕਤਾ

ਫ਼ਰੀਦ ਜੀ ਦੇ ਕੁਝ ਸਲੋਕਾਂ ਵਿਚ ਜੀਵਨ ਨਾਲੋਂ ਮੌਤ ਨੂੰ ਪ੍ਰਾਥਮਿਕਤਾ ਦਿੱਤੀ ਗਈ ਹੈ। ਕਿਉਂਕਿ ਇਸ ਦੁਨੀਆਂ ਵਿਚ ਰਹਿਣ ਦੀ ਸੂਰਤ ਵਿਚ ਵਿਅਕਤੀ ਪਰਮਾਤਮਾ ਤੋਂ ਵਿਜੋਗਿਆ ਹੋਇਆ ਹੈ ਅਤੇ ਦੇਹੀ ਇਕ ਅਜਿਹਾ ਪਿੰਜਰਾ ਹੈ ਜਿਸ ਵਿਚ ਕੈਦ ਹੋਣ ਕਾਰਨ ਉਹ ਪਰਮਾਤਮਾ ਨੂੰ ਮਿਲ ਨਹੀਂ ਸਕਦਾ; ਇਸ ਕਾਰਨ ਫ਼ਰੀਦ ਜੀ ਦਾ ਫ਼ੁਰਮਾਣ ਹੈ ਕਿ ਜੇ ਉਨ੍ਹਾਂ ਨੂੰ ਹਯਾਤੀ ਨਾ ਮਿਲੀ ਹੁੰਦੀ ਤਾਂ ਉਨ੍ਹਾਂ ਨੇ ਪਰਮਾਤਮਾ ਦੇ ਕਰੀਬ, ਉਸ ਦੇ ਰੂਬਰੂ ਰਹਿਣਾ ਸੀ। ਇਸ ਪ੍ਰਸੰਗ ਵਿਚ ਆਪ ਫ਼ੁਰਮਾਉਂਦੇ ਹਨ:

**ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥**
**ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥**

**ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥**
**ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥**

## ਬਿਰਹਾ ਦਾ ਸੰਤਾਪ

ਫ਼ਰੀਦ-ਬਾਣੀ ਵਿਚ ਮੌਤ ਦੀ ਭਿਆਨਕਤਾ ਨੂੰ ਬਿਰਹਾ ਦੀ ਪੀੜਾ ਦੇ ਸਮਾਨਾਂਤਰ ਰੱਖ ਕੇ ਵੇਖਿਆ ਗਿਆ ਹੈ। ਫ਼ਰੀਦ ਜੀ ਮੌਤ ਨੂੰ ਇਸ ਕਾਰਨ ਵੀ ਆਦਰਸ਼ਕ ਸਥਿਤੀ ਮੰਨਦੇ ਹਨ ਕਿਉਂਕਿ ਇਸ ਦੇ ਆਉਣ ਨਾਲ ਵਿਅਕਤੀ ਦਾ ਬਿਰਹਾ-ਸੰਤਾਪ ਸਮਾਪਤ ਹੋ ਜਾਂਦਾ ਹੈ। ਫ਼ਰੀਦ ਜੀ ਦੀ ਬਾਣੀ ਵਿਚ ਬਿਰਹਾ ਦੀ ਵਿਆਕੁਲਤਾ ਨੂੰ ਬੜੀ ਸ਼ਿੱਦਤ ਨਾਲ ਅਨੁਭਵ ਕੀਤਾ ਗਿਆ ਹੈ। ਬਿਰਹਾ ਦਾ ਇਹਸਾਸ ਇਕ ਮੁਰੀਦ ਦੇ ਆਪਣੇ ਮੁਰਸ਼ਿਦ ਨਾਲ ਵਿਛੋੜੇ ਤੋਂ ਸ਼ੁਰੂ ਹੁੰਦਾ ਹੈ ਅਤੇ ਪਰਮਾਤਮਾ ਤੋਂ ਦੂਰੀ ਦੇ ਜਾਨਲੇਵਾ ਅਨੁਭਵ ਨਾਲ ਸਮਾਪਤ ਹੁੰਦਾ ਹੈ। ਸੂਫ਼ੀ ਅਨੁਭਵ ਵਿਚ ਬਿਰਹਾ ਨੂੰ ਕਿਸੇ ਵਿਅਕਤੀ ਦੀ ਪ੍ਰਮਾਣਿਕਤਾ ਦੀ ਕਸੌਟੀ ਮੰਨਿਆ ਜਾਂਦਾ ਹੈ। ਇਸ ਪ੍ਰਸੰਗ ਵਿਚ ਫ਼ਰੀਦ ਜੀ ਦੇ ਕੁਝ ਫ਼ੁਰਮਾਣ ਦੇਖੋ:

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤਾ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥**

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥**

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥**

ਉਕਤ ਸਲੋਕਾਂ ਦੀ ਤਹਿ ਹੇਠ ਫ਼ਰੀਦ ਜੀ ਦਾ ਰਹੱਸਵਾਦੀ ਅਨੁਭਵ ਕਾਰਜਸ਼ੀਲ ਹੈ। ਰਹੱਸਵਾਦ ਦੀ ਸਿਖਰ ਸਾਧਕ ਦੀ ਆਪਣੇ ਇਸ਼ਟ ਨਾਲ ਸੰਜੋਗ-ਅਵਸਥਾ ਦੁਆਰਾ ਪੈਦਾ ਹੁੰਦੀ ਹੈ ਪਰੰਤੂ ਇਹ ਅਵਸਥਾ ਸਥਾਈ ਨਹੀਂ ਹੁੰਦੀ ਬਲਕਿ ਖਿਣਕ ਹੁੰਦੀ ਹੈ ਅਤੇ ਕੁਝ ਛਿਣਾਂ ਤੋਂ ਬਾਅਦ ਇਹ ਅਵਸਥਾ ਭੰਗ ਹੋ ਜਾਂਦੀ ਹੈ। ਉਸ ਸਮੇਂ ਸਾਧਕ ਦੀ ਵਿਆਕੁਲਤਾ ਅਤੇ ਤੜਪ ਅਤਿਅੰਤ ਤੀਬਰ ਹੋ ਜਾਂਦੀ ਹੈ। ਫ਼ਰੀਦ-ਬਾਣੀ ਵਿਚ ਕਈ ਥਾਵਾਂ 'ਤੇ ਇਸ ਅਵਸਥਾ ਦੇ ਝਲਕਾਰੇ ਪ੍ਰਾਪਤ ਹੁੰਦੇ ਹਨ। ਦੇਖੋ :

**ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥**
**ਬਾਵਲਿ ਹੋਈ ਸੋ ਸਹੁ ਲੋਰਉ ॥...**
**ਵਿਧਣ ਖੂਹੀ ਮੁੰਧ ਇਕੇਲੀ ॥**
**ਨਾ ਕੋ ਸਾਥੀ ਨਾ ਕੋ ਬੇਲੀ ॥**
**ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥**
**ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥** (ਰਾਗੁ ਸੂਹੀ)

ਫ਼ਰੀਦ ਜੀ ਪ੍ਰਭੂ ਤੋਂ ਵਿਛੋੜੇ ਦੇ ਸੰਤਾਪ ਨੂੰ ਆਪਣੀ ਬਾਣੀ ਵਿਚ ਥਾਂ-ਪੁਰ-ਥਾਂ ਪੇਸ਼ ਕਰਦੇ ਹਨ। ਅਜਿਹੇ ਪ੍ਰਸੰਗ ਆਪਦੀ ਬਾਣੀ ਨੂੰ ਮਾਨਵੀ ਸੰਵੇਦਨਾ ਅਤੇ ਕਰੁਣਾ ਨਾਲ ਭਰਪੂਰ ਕਰ ਦਿੰਦੇ ਹਨ। ਆਪ ਇਸਤ੍ਰੀ-ਪੁਰਖ ਵਿਚਲੇ ਪ੍ਰੇਮ ਦੇ ਅੰਤਰੰਗ ਹਵਾਲਿਆਂ ਨਾਲ ਅਜਿਹੇ ਪ੍ਰਸੰਗਾਂ ਦੀ ਉਸਾਰੀ ਕਰਦੇ ਹਨ। ਜਿਵੇਂ :

**ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥**
**ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥**

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥**

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥**

ਇਹੋ ਜਿਹੇ ਪ੍ਰਸੰਗਾਂ ਵਿਚ ਫ਼ਰੀਦ ਜੀ ਬਿਰਹਾ ਦੇ ਇਹਸਾਸ ਨੂੰ ਸਰੀਰਕ ਪੱਧਰ ਉਤੇ ਲੈ ਆਉਂਦੇ ਹਨ। ਇਹੋ ਜਿਹਾ ਨਿਰੂਪਣ ਪੰਜਾਬੀ ਸੂਫ਼ੀ ਕਾਵਿ ਦਾ ਇਕ ਨਵੇਕਲਾ ਲੱਛਣ ਹੈ ਅਤੇ ਇਹ ਲੱਛਣ ਇਸ ਕਾਵਿਧਾਰਾ ਨੂੰ ਗੁਰਮਤਿ ਅਨੁਭਵ ਨਾਲੋਂ ਵਖਰਿਆਉਂਦਾ ਵੀ ਹੈ। ਸੂਫ਼ੀ ਅਨੁਭਵ ਵਿਚ ਇਸ਼ਕ ਮਿਜ਼ਾਜੀ ਨੂੰ ਇਸ਼ਕ ਹਕੀਕੀ ਦੀ ਪਹਿਲੀ ਪਉੜੀ ਜਾਂ ਪੜਾਉ ਮੰਨਿਆ ਗਿਆ ਹੈ। ਇਸ਼ਕ ਮਿਜ਼ਾਜੀ ਅਰਥਾਤ ਦੁਨਿਆਵੀ ਪ੍ਰੇਮ ਅਨੁਭਵ, ਇਸ਼ਕ ਹਕੀਕੀ (ਅਧਿਆਤਮਕ ਪ੍ਰੇਮ) ਦਾ ਆਧਾਰ-ਸਤੰਭ ਬਣਦਾ ਹੈ। ਪਰੰਤੂ ਗੁਰਮਤਿ ਵਿਚ ਪ੍ਰੇਮ ਦੇ ਅਨੁਭਵ

ਨੂੰ ਸਰੀਰਕ ਪੱਧਰ ਉੱਤੇ ਰੱਖ ਕੇ ਰੂਪਮਾਨ ਕਰਨ ਦੀ ਬਜਾਇ ਇਸਨੂੰ ਪਰਾਸਰੀਰਕ ਪੱਧਰ ਉਤੇ ਰੱਖ ਕੇ ਪੇਸ਼ ਕੀਤਾ ਗਿਆ ਹੈ। ਕਿਉਂਕਿ ਇਸ਼ਕ ਦਾ ਮਿਜ਼ਾਜੀ ਅਨੁਭਵ, ਕਈ ਵਾਰ, ਸਾਧਕ ਨੂੰ ਵਾਸਨਾ ਦੇ ਪੱਧਰ ਉਤੇ ਲੈ ਜਾਂਦਾ ਹੈ। ਇਹੀ ਕਾਰਨ ਹੈ ਕਿ ਸਿੱਖ ਗੁਰੂ ਸਾਹਿਬਾਨ ਨੇ ਕਈ ਥਾਵਾਂ 'ਤੇ ਫ਼ਰੀਦ ਜੀ ਦੇ ਅਜਿਹੇ ਅਨੁਭਵ ਦੇ ਵਾਸਨਾਵਾਦੀ ਰੂਪ ਨੂੰ ਮੱਧਮ ਕਰਨ ਲਈ ਆਪਣੇ ਵੱਲੋਂ ਕੁਝ ਸਲੋਕ ਫ਼ਰੀਦ-ਬਾਣੀ ਦੇ ਨਾਲ ਜੋੜੇ ਹਨ। ਜਿਵੇਂ:

**ਸ਼ੇਖ਼ ਫ਼ਰੀਦ**

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥**

**ਗੁਰੂ ਅਰਜਨ ਦੇਵ ਜੀ**

**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥**
**ਜੋ ਜਾਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥**

**ਸ਼ੇਖ਼ ਫ਼ਰੀਦ**

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥**
**ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥**

**ਗੁਰੂ ਅਮਰਦਾਸ ਜੀ**

**ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥**

ਇਸ ਤਰ੍ਹਾਂ ਜਿਥੇ ਗੁਰੂ ਸਾਹਿਬਾਨ ਨੂੰ ਪ੍ਰਤੀਤ ਹੋਇਆ ਕਿ ਪਾਠਕਾਂ ਵੱਲੋਂ ਸ਼ੇਖ਼ ਫ਼ਰੀਦ ਜੀ ਦੀ ਬਾਣੀ ਦੇ ਮਿਥਿਆ/ਗ਼ਲਤ ਅਰਥ ਕੀਤੇ ਜਾ ਸਕਦੇ ਹਨ, ਉੱਥੇ-ਉੱਥੇ ਆਪਣੇ ਵੱਲੋਂ ਟਿਪਣੀਆਂ ਲਗਾ ਕੇ ਫ਼ਰੀਦ-ਬਾਣੀ ਦੇ ਠੀਕ ਅਰਥ ਕਰਨ ਦੀ ਹਿਦਾਇਤ ਕਰ ਦਿੱਤੀ ਹੈ। ਫ਼ਰੀਦ ਜੀ ਦੇ 112 ਸਲੋਕਾਂ ਨਾਲ ਲੱਗੇ ਗੁਰੂ ਸਾਹਿਬਾਨ ਦੇ ਅਠਾਰ੍ਹਾਂ ਸਲੋਕ ਵਿਆਖਿਆਤਮਕ-ਪਾਠ (descriptive-lesson) ਦਾ ਇਕ ਉੱਤਮ ਨਮੂਨਾ ਪੇਸ਼ ਕਰਦੇ ਹਨ।

ਵਿਸ਼ੇ-ਵਸਤੂ ਦੀ ਦ੍ਰਿਸ਼ਟੀ ਤੋਂ ਫ਼ਰੀਦ-ਬਾਣੀ ਨੂੰ ਮੁੱਖ ਤੌਰ 'ਤੇ ਤਿੰਨ ਵਰਗਾਂ ਵਿਚ ਵਿਭਾਜਿਤ ਕੀਤਾ ਜਾ ਸਕਦਾ ਹੈ:

1. ਬਿਰਹਾ ਦੇ ਦੁੱਖ ਦੀ ਸ਼ਿੱਦਤ ਨੂੰ ਪ੍ਰਗਟਾਉਣ ਵਾਲੀ ਬਾਣੀ।
2. ਦੁਨੀਆਂਦਾਰੀ ਦੇ ਕੁਚੱਕਰ ਵਿਚ ਫਸੇ ਲੋਕਾਂ ਨੂੰ ਸਹੀ ਮਾਰਗ ਦਾ ਬੋਧ ਕਰਾਉਣ ਵਾਲੀ ਬਾਣੀ, ਜਿਸ ਵਿਚ ਮੌਤ ਦੀ ਅਟੱਲਤਾ ਅਤੇ ਭਿਆਨਕਤਾ ਦਾ ਉੱਲੇਖ ਹੋਇਆ ਹੈ।
3. ਮਨੁੱਖ ਨੂੰ ਸਤਿ-ਮਾਰਗ ਉਤੇ ਤੋਰਨ ਵਾਲੀ ਨੈਤਿਕਤਾ ਭਰਪੂਰ ਬਾਣੀ।

ਪਰੰਤੂ ਇਹ ਤਿੰਨੇ ਪ੍ਰਵਰਗ ਇਕ-ਦੂਜੇ ਤੋਂ ਪੂਰਨ ਤੌਰ 'ਤੇ ਕੱਟੇ ਹੋਏ ਡੱਬਾਬੰਦ (Compartmentalized) ਪ੍ਰਵਰਗ ਨਹੀਂ ਹਨ ਬਲਕਿ ਇਕ ਦੂਜੇ ਨਾਲ ਜੁੜੇ ਹੋਏ ਹਨ ਅਤੇ ਹਰ ਪ੍ਰਵਰਗ ਵਿਚ ਦੂਜੇ ਪ੍ਰਵਰਗਾਂ ਦੀਆਂ ਧੁਨੀਆਂ ਵੀ ਸੁਣੀਆਂ ਜਾ ਸਕਦੀਆਂ ਹਨ। ਫ਼ਰੀਦ-ਬਾਣੀ ਦੇ ਇਹ ਪ੍ਰਵਰਗ ਇਕ ਸੰਯੁਕਤ-ਸਮੁੱਚ ਦੇ ਰੂਪ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਭਿੰਨ ਅੰਗ ਬਣੇ ਹੋਏ ਹਨ।

# ਫ਼ਰੀਦ-ਬਾਣੀ ਵਿਚ ਮਨੁੱਖ ਦਾ ਸੰਕਲਪ

ਮੱਧਕਾਲੀਨ ਪੰਜਾਬੀ ਸਾਹਿੱਤ ਅਤੇ ਚਿੰਤਨ ਵਿਚ ਸ਼ੇਖ਼ ਫ਼ਰੀਦ ਦਾ ਇਕ ਵਿਸ਼ੇਸ਼ ਸਥਾਨ ਹੈ। ਆਪ ਨੇ ਨਾ ਕੇਵਲ ਇਕ ਮਾਨਵਵਾਦੀ ਧਰਮ-ਸ਼ਾਸਤਰ ਦੀ ਹੀ ਨੀਂਹ ਰੱਖੀ ਬਲਕਿ ਇਕ ਨਵੀਂ ਪ੍ਰਕਾਰ ਦੇ ਮਨੁੱਖ ਦੀ ਸਿਰਜਣਾ ਵਿਚ ਵੀ ਮਹੱਤਵਪੂਰਨ ਯੋਗਦਾਨ ਦਿੱਤਾ। ਇਸ ਨਵੀਂ ਪ੍ਰਕਾਰ ਦੇ ਮਨੁੱਖ ਨੂੰ ਉਨ੍ਹਾਂ ਨੇ 'ਦਰਵੇਸ਼' ਦਾ ਨਾਮ ਦਿੱਤਾ। ਵੈਸੇ ਤਾਂ ਉਨ੍ਹਾਂ ਦੇ ਸਮੁੱਚੇ ਕਲਾਮ ਵਿਚ ਹੀ 'ਦਰਵੇਸ਼' ਦੀ ਪਰਿਭਾਸ਼ਾ ਅਤੇ ਵਿਆਖਿਆ ਦ੍ਰਿਸ਼ਟੀਗੋਚਰ ਹੁੰਦੀ ਹੈ ਪਰ ਕਈ 'ਸਲੋਕਾਂ' ਵਿਚ 'ਦਰਵੇਸ਼' ਸੰਕਲਪ ਦੀ ਸਿੱਧੇ ਰੂਪ ਵਿਚ ਵੀ ਪੇਸ਼ਕਾਰੀ ਹੋਈ ਹੈ। ਇਨ੍ਹਾਂ ਨੂੰ ਬੀਜ ਰੂਪ ਵਿਚ ਗ੍ਰਹਿਣ ਕਰਕੇ ਅਸੀਂ ਬਾਬਾ ਫ਼ਰੀਦ ਜੀ ਦੇ 'ਮਨੁੱਖ' ਬਾਰੇ ਸੰਕਲਪ ਦੇ ਕੁਝ ਪ੍ਰਮੁੱਖ ਧਰਾਤਲਾਂ ਦੀ ਨਿਸ਼ਾਨਦੇਹੀ ਕਰ ਸਕਦੇ ਹਾਂ। ਇਸ ਪ੍ਰਸੰਗ ਵਿਚ ਉਨ੍ਹਾਂ ਦੇ ਨਿਮਨਲਿਖਤ ਸਲੋਕ ਉਲੇਖਯੋਗ ਹਨ :

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥**

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥**

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸ ॥੬੧॥**

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥**
**ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥**

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥** (ਰਾਗ ਆਸਾ)

ਉਕਤ ਸਲੋਕਾਂ ਵਿਚ ਸ਼ੇਖ਼ ਫ਼ਰੀਦ ਜੀ ਦੇ 'ਦਰਵੇਸ਼' ਬਾਰੇ ਸੰਕਲਪ ਦੇ ਲਗਪਗ ਸਾਰੇ ਧਰਾਤਲ ਦ੍ਰਿਸ਼ਟੀਗੋਚਰ ਹੋ ਜਾਂਦੇ ਹਨ। ਆਰੰਭ ਵਿਚ ਫ਼ਰੀਦ ਜੀ 'ਦਰਵੇਸ਼' ਸੰਕਲਪ ਨੂੰ ਪਰਿਭਾਸ਼ਤ ਕਰਦੇ ਹੋਏ ਇਸ ਨੂੰ ਦੁਨੀਆਦਾਰੀ ਦੇ ਵਿਰੋਧ ਵਿਚ ਸਥਾਪਿਤ ਕਰਦੇ ਹਨ। ਆਪ ਅਨੁਸਾਰ 'ਦਰਵੇਸ਼ੀ' ਇਕ ਕਠਿਨ ਮਾਰਗ ਹੈ ਜਦੋਂ ਕਿ ਦੁਨੀਆਂਦਾਰੀ ਨਿਭਾਉਣਾ ਬੜਾ ਸੌਖਾ ਅਤੇ ਆਰਾਮਦਾਇਕ ਕਾਰਜ ਹੈ। ਆਪ ਦੇ ਧਰਮ-ਸ਼ਾਸਤਰ ਵਿਚ 'ਦਰਵੇਸ਼' ਇਕ ਪਾਰਲੌਕਿਕ ਤੇ ਪਵਿੱਤਰ (Sacred) ਸ਼ਬਦ ਹੈ ਅਤੇ 'ਦੁਨੀਆਂਦਾਰ' ਇਕ ਲੌਕਿਕ ਅਤੇ ਸੈਕੂਲਰ ਸ਼ਬਦ ਹੈ। 'ਦੁਨੀਆਂਦਾਰ' ਦੀ ਵਿਆਖਿਆ ਨਿਸ਼ੇਧਾਤਮਕ ਵਿਧੀ ਦੁਆਰਾ ਹੋਈ ਹੈ। ਆਪ ਦੀ ਬਾਣੀ ਵਿਚ 'ਦੁਨੀਆਂਦਾਰ' ਵਾਸਤੇ 'ਬੰਦਾ' ਜਾਂ 'ਧਨ' (ਇਸਤ੍ਰੀ) ਸ਼ਬਦ ਦਾ ਪ੍ਰਯੋਗ ਵੀ ਕੀਤਾ ਗਿਆ ਹੈ। ਇਸ ਪ੍ਰਸੰਗ ਬਾਰੇ ਸਪੱਸ਼ਟ ਹੋਣ ਲਈ ਆਪ ਦੇ ਕੁਝ ਸਲੋਕ ਦੇਖੋ :

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥
ਆਇਓ ਬੰਦਾ ਦੁਨੀ ਵਿਚ ਵਤਿ ਆਸੂਣੀ ਬੰਨ੍ਹਿ ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ੍ ॥
ਤਿਨਾ ਪਿਆਰੀਆ ਭਾਈਆਂ ਅਗੈ ਦਿਤਾ ਬੰਨਿ੍ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍ ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥ (ਪਹਿਲਾ ਸਲੋਕ)

ਉਕਤ ਦੋਹਾਂ ਸਲੋਕਾਂ ਵਿਚ 'ਬੰਦੇ' ਦੇ ਲੌਕਿਕ ਸਰੂਪ ਦੀ ਪੇਸ਼ਕਾਰੀ ਹੋਈ ਹੈ। ਬੰਦਾ ਜਿਵੇਂ ਕਿ ਉਹ ਦੁਨੀਆਂ ਵਿਚ ਪਹੁੰਚ ਗਿਆ ਹੈ, ਦੁਨੀਆਂ ਉਸ ਲਈ ਇਕ ਕਰਮਭੂਮੀ ਹੈ। ਜੇ ਉਹ ਪਵਿੱਤਰ ਕਰਮ ਕਰੇਗਾ ਤਾਂ ਉਹ ਦਰਵੇਸ਼ ਦੇ ਪਦ ਤਕ ਪਹੁੰਚ ਜਾਵੇਗਾ ਪਰੰਤੂ ਜੇ ਉਹ 'ਦੁਨੀ-ਸੰਗ' ਹੀ ਰੱਤਾ ਰਹੇਗਾ' ਤਾਂ ਉਸ ਨੂੰ ਮਲਕੁਲ ਮੌਤ ਦੇ ਕ੍ਰੋਧ ਦਾ ਸਾਹਮਣਾ ਕਰਨਾ ਪਵੇਗਾ। ਇਨ੍ਹਾਂ ਦੋਹਾਂ ਸਲੋਕਾਂ ਵਿਚ ਬੰਦੇ ਅਤੇ ਮਲਕੁਲ ਮੌਤ ਦੇ ਆਪਸੀ ਟਕਰਾਉ ਬਾਰੇ ਪਰਿਚਯ ਪ੍ਰਾਪਤ ਹੁੰਦਾ ਹੈ। ਸਾਢੇ ਤਿੰਨ ਮਣ ਦੀ ਦੇਹ ਰੱਖਣ ਵਾਲੇ ਵਿਅਕਤੀ ਦੇ ਦਰਵਾਜ਼ਿਆਂ ਨੂੰ ਭੰਨਦਾ ਹੋਇਆ ਮਲਕੁਲ ਮੌਤ ਉਸ ਦੇ ਘਰ ਵਿਚ ਪ੍ਰਵੇਸ਼ ਕਰ ਜਾਵੇਗਾ। ਜਿਨ੍ਹਾਂ ਪਿਆਰੇ ਰਿਸ਼ਤਿਆਂ ਲਈ ਇਸ ਬੰਦੇ ਨੇ ਆਪਣੀ ਸਾਰੀ ਉਮਰ ਖ਼ਰਚ ਕੀਤੀ ਹੁੰਦੀ ਹੈ, ਉਹੀ ਉਸ ਨੂੰ ਬੰਨ੍ਹ ਕੇ ਅਰਥੀ ਦੇ ਰੂਪ ਵਿਚ ਵਿਦਾ ਕਰ ਦਿੰਦੇ ਹਨ। ਜਿਸ ਬੰਦੇ ਨੇ ਇਸ ਦੁਨੀਆਂ ਵਿਚ ਚੰਗੇ ਅਮਲ ਨਹੀਂ ਕੀਤੇ ਹੁੰਦੇ, ਉਸ ਨੂੰ 'ਮਲਕੁਲ ਮੌਤ' ਦੇ ਕ੍ਰੋਧ ਦਾ ਸ਼ਿਕਾਰ ਹੋਣਾ ਪੈਂਦਾ ਹੈ।

ਦੂਜੇ ਸਲੋਕ ਵਿਚ ਵੀ ਧਨ ਰੂਪੀ ਇਸਤ੍ਰੀ ਦੇ ਚੰਗੇ ਅਮਲ ਨਾ ਕੀਤੇ ਹੋਣ ਕਾਰਨ 'ਮਲਕੁਲ ਮੌਤ' ਉਸ ਦੇ ਹੱਡਾਂ ਨੂੰ ਕੜਕਾ ਨੂੰ ਕੇ ਜਿੰਦ ਕੱਢਦਾ ਹੋਇਆ ਦਿਖਾਇਆ ਗਿਆ ਹੈ। ਇਸ ਤਰ੍ਹਾਂ ਬਾਬਾ ਫ਼ਰੀਦ ਜੀ ਦੇ ਸਮੁੱਚੇ ਬਾਣੀ-ਸੰਸਾਰ ਵਿਚ 'ਬੰਦੇ ਤੋਂ ਦਰਵੇਸ਼' ਤਕ ਦੀ ਯਾਤਰਾ ਦਾ ਬੜਾ ਮੁਕੰਮਲ ਅਤੇ ਵਿਸਤ੍ਰਿਤ ਮਹਾਂਦ੍ਰਿਸ਼ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਮਹਾਂਦ੍ਰਿਸ਼ ਦੀ ਪਿੱਠ-ਭੂਮੀ ਵਿਚ ਦੁਨੀਆਂ ਆਪਣੇ ਵਿਵਿਧ ਰੰਗਾਂ ਅਤੇ ਰੂਪਾਂ ਵਿਚ ਰੂਪਮਾਨ ਹੋਈ ਹੈ। ਦੁਨੀਆਂ ਦੇ ਇਨ੍ਹਾਂ ਰੂਪਾਂ ਬਾਰੇ ਪੇਸ਼ ਕੀਤੇ ਗਏ ਵੇਰਵਿਆਂ ਤੋਂ ਅਸੀਂ ਭਾਰਤੀ ਸਮਾਜ ਦਾ ਸਭਿਆਚਾਰਕ ਅਧਿਐਨ ਵੀ ਕਰ ਸਕਦੇ ਹਾਂ। ਅਜਿਹਾ ਅਧਿਐਨ ਸ਼ੇਖ਼ ਫ਼ਰੀਦ ਦੇ ਮਨੁੱਖ ਬਾਰੇ ਸੰਕਲਪ ਦੀ ਸਿਰਜਣਾ ਕਰਨ ਵਿਚ ਸਾਡੇ ਲਈ ਕਾਫ਼ੀ ਉਪਯੋਗੀ ਸਿੱਧ ਹੋਵੇਗਾ।

ਇਸ ਮਹਾਂਦ੍ਰਿਸ਼ ਵਿਚ ਇਕ ਪਾਸੇ 'ਕੋਠੇ ਮੰਡਪ ਮਾੜੀਆਂ' ਵਾਲੇ ਸ਼ਹਿਨਸ਼ਾਹ ਹਨ, ਜਿਨ੍ਹਾਂ ਦੇ ਸਿਰਾਂ ਉਪਰ ਛਤਰ ਝੂਲਦੇ ਹਨ ਅਤੇ ਦੂਜੇ ਪਾਸੇ 'ਮਤਿ ਹੁੰਦੀ ਹੋਏ ਇਆਣੇ, ਤਾਣ ਹੁੰਦੇ ਹੋਏ ਨਿਤਾਣੇ ਅਤੇ ਅਣਹੁੰਦੇ ਹੋਏ ਵੀ ਵੰਡਣ ਵਾਲੇ' ਭਗਤ ਜਨ ਹਨ। ਇਕ ਪਾਸੇ ਭੋਗੀ ਹਨ ਅਤੇ ਦੂਜੇ ਪਾਸੇ ਤਿਆਗੀ ਹਨ। ਇਕ ਪਾਸੇ ਲਿਪਤ ਹਨ ਅਤੇ ਦੂਜੇ ਪਾਸੇ ਨਿਰਲਿਪਤ ਹਨ। ਸ਼ੇਖ ਫ਼ਰੀਦ ਜੀ ਦਾ ਆਦਰਸ਼ਕ ਮਨੁੱਖ-ਮੋਹ ਮਾਇਆ ਦੇ ਪ੍ਰਭਾਵ ਤੋਂ ਵਿਰਕਤ ਅਤੇ ਨਿਰਲਿਪਤ ਵਿਅਕਤੀ ਹੈ ਜਿਸ ਦੇ ਜੀਵਨ ਦਾ ਮਨੋਰਥ ਧਨ ਅਤੇ ਪਦਾਰਥ ਦਾ ਸੰਚਯ

ਕਰਨਾ ਨਹੀਂ ਹੈ ਬਲਕਿ ਇਨ੍ਹਾਂ ਦਾ ਪਰਿਤਿਆਗ ਕਰਨਾ ਹੈ ਕਿਉਂਕਿ ਇਨ੍ਹਾਂ ਦੇ ਪਰਿਤਿਆਗ ਦੁਆਰਾ ਹੀ ਵਿਅਕਤੀ ਆਪਣੇ ਆਪ ਨੂੰ ਸੰਵਾਰ ਸਕਦਾ ਹੈ। ਮਾਇਆ ਦੇ ਚਿੱਕੜ ਨੂੰ ਉਤਾਰ ਕੇ ਜਿਤਨੀ ਦੇਰ ਤਕ ਉਹ ਆਪਣੀ ਵਾਸਤਵਿਕ 'ਮੈਂ' ਦੇ ਦਰਸ਼ਨ ਨਹੀਂ ਕਰੇਗਾ ਉਤਨੀ ਦੇਰ ਤਕ ਉਸ ਨੂੰ ਸਹਿਜ-ਸੁਖ ਅਤੇ ਸ਼ਾਂਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸੋ ਸ਼ੇਖ ਫ਼ਰੀਦ ਦਾ ਮਾਰਗ ਆਤਮ-ਨਿਰੀਖਣ ਅਤੇ ਆਤਮ ਪਹਿਚਾਣ ਦਾ ਮਾਰਗ ਹੈ। ਇਸ ਪ੍ਰਸੰਗ ਵਿਚ ਆਪ ਦਾ ਇਕ ਸਲੋਕ ਉਲੇਖਯੋਗ ਹੈ:

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥**

ਇਸ ਤਰ੍ਹਾਂ ਸ਼ੇਖ ਫ਼ਰੀਦ ਜੀ ਦੇ ਨਜ਼ਦੀਕ ਮਾਇਆਧਾਰੀ ਵਿਅਕਤੀ ਕਦੇ ਵੀ ਆਪਣੀ ਸਹੀ ਅਤੇ ਪ੍ਰਮਾਣੀਕ ਪਹਿਚਾਣ ਨਹੀਂ ਕਰ ਸਕਦਾ। ਜਦੋਂ ਉਹ ਆਪਣੇ ਆਪ ਨੂੰ ਦੇਖਣ ਦਾ ਯਤਨ ਕਰਦਾ ਹੈ ਤਾਂ ਉਹ ਦੂਜਿਆਂ ਦੀ ਦ੍ਰਿਸ਼ਟੀ ਦੁਆਰਾ ਆਪਣੇ ਆਪ ਨੂੰ ਦੇਖਦਾ ਹੈ। ਉਹ ਆਪ (he) ਆਪਣੇ ਆਪੇ (himself) ਦਾ ਸਾਖਿਆਤਕਾਰ ਹੀ ਨਹੀਂ ਕਰ ਪਾਉਂਦਾ। ਜਿਸ ਤਰ੍ਹਾਂ ਕਿਸੇ ਹੋਰ ਕਿਰਦਾਰ ਦੀ ਭੂਮਿਕਾ ਨਿਭਾਉਣ ਵਾਲਾ ਵਿਅਕਤੀ ਜਦੋਂ ਦਰਪਣ ਵਿਚ ਆਪਣੇ ਚਿਹਰੇ-ਮੋਰਚੇ ਨੂੰ ਦੇਖਦਾ ਹੈ ਤਾਂ ਉਹ ਆਪਣੇ ਆਪ ਦੀ ਬਜਾਇ ਕਿਸੇ ਹੋਰ ਵਿਅਕਤੀ ਨੂੰ ਆਪਣੇ ਸਾਹਮਣੇ ਪਾਉਂਦਾ ਹੈ। ਇਸ ਤਰ੍ਹਾਂ ਮਾਇਆਧਾਰੀ ਵਿਅਕਤੀ ਕਦੇ ਵੀ ਆਪਣੇ ਆਪ ਵਿਚ ਨਹੀਂ ਹੁੰਦਾ। ਉਹ ਸਦਾ ਕਿਸੇ ਹੋਰ ਦੀ, ਕਿਸੇ ਦੂਜੇ ਦੀ ਭੂਮਿਕਾ ਨਿਭਾਉਂਦਾ ਰਹਿੰਦਾ ਹੈ। ਉਸ ਦੇ ਚਿਹਰੇ ਦੇ ਹਾਵ-ਭਾਵ, ਉਸ ਦੀ ਵੇਸ਼-ਭੂਸ਼ਾ, ਉਸ ਦੀ ਸਾਮੱਗਰੀ ਸਭ ਕੁਝ ਕਿਸੇ 'ਦੂਜੇ' ਦਾ ਹੁੰਦਾ ਹੈ। ਉਹੀ 'ਦੂਜਾ', ਜਿਸ ਨੂੰ ਉਸ ਨੇ ਆਪਣਾ ਮਾਡਲ ਬਣਾਇਆ ਹੁੰਦਾ ਹੈ। ਦਰਪਣ ਵਿਚ ਅਤੇ ਲੋਕਾਂ ਦੀਆਂ ਨਜ਼ਰਾਂ ਵਿਚ ਉਹ ਇਸ 'ਦੂਜੇ' ਦਾ ਚਿਹਰਾ ਦੇਖਦਾ ਹੋਇਆ ਆਪਣੇ ਆਪ ਲਈ ਬੇਪਹਿਚਾਣ ਅਤੇ ਅਜਨਬੀ ਬਣਿਆ ਰਹਿੰਦਾ ਹੈ ਅਤੇ ਇਸ ਬੇਪਹਿਚਾਣਗੀ ਦੀ ਸਥਿਤੀ ਵਿਚ ਹੀ ਉਸ ਦੀ ਮੌਤ ਹੋ ਜਾਂਦੀ ਹੈ। ਮਾਇਆਧਾਰੀ ਮਨੁੱਖ ਦੀ ਇਹ ਸਭ ਤੋਂ ਵੱਡੀ ਵਿਸੰਗਤੀ ਹੈ। ਇਸੇ ਕਾਰਨ ਉਹ ਮਰਨ ਤੋਂ ਭੈ-ਭੀਤ ਰਹਿੰਦਾ ਹੈ। ਮਰਨ ਸਮੇਂ ਉਸ ਨੂੰ ਬੇਹੱਦ ਤਕਲੀਫ਼ ਹੁੰਦੀ ਹੈ ਕਿਉਂਕਿ ਇਕ ਅਪ੍ਰਮਾਣਿਕ ਅਤੇ ਬੇਪਹਿਚਾਣ ਮੌਤ ਤੋਂ ਵੱਡੀ ਪੀੜਾ ਅਤੇ ਯਾਤਨਾ ਸ਼ਾਇਦ ਹੋਰ ਕੋਈ ਨਹੀਂ।

ਫ਼ਰੀਦ ਬਾਣੀ ਅਨੁਸਾਰ 'ਮੈਂ' ਨੂੰ ਸੰਵਾਰਨ ਲਈ ਅਤੇ ਆਤਮ-ਪਹਿਚਾਣ ਬਨਾਉਣ ਲਈ ਸਭ ਤੋਂ ਪਹਿਲੀ ਸ਼ਰਤ ਇਹ ਹੈ ਕਿ ਵਿਅਕਤੀ ਕਿਸੇ ਹੋਰ ਕਿਰਦਾਰ ਦਾ ਜੀਵਨ ਜਿਉਣ ਤੋਂ ਇਨਕਾਰ ਕਰੇ। ਅਜਿਹੇ ਕਿਰਦਾਰ ਦੇ ਹਾਵ-ਭਾਵਾਂ, ਵੇਸ਼/ਭੂਸ਼ਾ ਅਤੇ ਸਾਜ਼-ਸਾਮੱਗਰੀ ਦਾ ਪਰਿਤਿਆਗ ਕਰ ਕੇ ਆਪਣੇ ਵਾਸਤਵਿਕ ਆਪੇ ਦੀ ਪਹਿਚਾਣ ਕਰੇ। ਉਹ ਜੋ ਹੈ, ਉਹੀ ਨਜ਼ਰ ਆਵੇ। ਜੋ ਨਹੀਂ ਹੈ, ਉਸ ਨੂੰ ਆਪਣੇ ਤਨ ਅਤੇ ਮਨ ਤੋਂ ਲਾਹ ਕੇ ਪਰ੍ਹੇ ਵਗਾਹ ਮਾਰੇ। ਵਿਖਾਵੇ ਦੀ ਜ਼ਿੰਦਗੀ ਨੂੰ ਛੱਡ ਕੇ ਹਕੀਕਤ ਦੀ ਜ਼ਿੰਦਗੀ ਦੇ ਰੂ-ਬ-ਰੂ ਹੋਵੇ। ਇਸ ਮੰਤਵ ਲਈ ਜਿਥੇ ਮਹਿਲਾਂ, ਮਾੜੀਆਂ, ਹਾਥੀ-ਘੋੜਿਆਂ ਅਤੇ ਰੇਸ਼ਮੀ ਬਸਤਰਾਂ ਦਾ ਪਰਿਤਿਆਗ ਕਰ ਕੇ ਆਪਣੇ ਤਨ ਨੂੰ ਵਿਖਾਵੇਮੁਕਤ ਕਰਨਾ ਹੋਵੇਗਾ, ਉਥੇ ਮਨ ਉੱਤੇ ਚੜ੍ਹੀ ਵਿਕਾਰਾਂ ਦੀ ਤਹਿ ਨੂੰ ਵੀ ਖੁਰਚ ਕੇ ਉਤਾਰਨਾ ਹੋਵੇਗਾ।

ਸ਼ੇਖ਼ ਫ਼ਰੀਦ ਦੇ ਮਨੁੱਖ ਬਾਰੇ ਸੰਕਲਪ ਦਾ ਇਕ ਹੋਰ ਪਾਸਾਰ ਉਨ੍ਹਾਂ ਦੇ ਧਰਮ-ਸ਼ਾਸਤਰ

(Theology) ਵਿਚ ਲੱਭਿਆ ਜਾ ਸਕਦਾ ਹੈ। ਫ਼ਰੀਦ ਜੀ ਦੇ ਯੁਗ ਵਿਚ ਇਸਲਾਮੀ ਧਰਮ ਦਾ ਸਰੂਪ ਨਿਰੰਕੁਸ਼ (authoritarian) ਬਣ ਚੁੱਕਾ ਸੀ। ਅਜਿਹੇ ਧਰਮ ਵਿਚ ਪਰਮਾਤਮਾ ਇਨਸਾਨੀ ਤਰਕ ਅਤੇ ਮੁਹੱਬਤ ਦਾ ਸਮੁੱਚਾ ਮਾਲਕ ਬਣ ਬੈਠਦਾ ਹੈ। ਪਰਮਾਤਮਾ ਜਿਤਨਾ ਸੰਪੂਰਨ ਬਣਦਾ ਚਲਾ ਜਾਂਦਾ ਹੈ, ਵਿਅਕਤੀ ਉਤਨਾ ਹੀ ਅਪੂਰਨ ਬਣ ਜਾਂਦਾ ਹੈ। ਵਿਅਕਤੀ ਆਪਣੀਆ ਸਗਲ ਚੰਗਿਆਈਆਂ ਨੂੰ ਪਰਮਾਤਮਾ ਵਿਚ ਆਰੋਪਿਤ ਕਰ ਦਿੰਦਾ ਹੈ ਅਤੇ ਇਸ ਤਰ੍ਹਾਂ ਉਹ ਆਪ ਬਿਲਕੁਲ ਗ਼ਰੀਬ ਹੋ ਜਾਂਦਾ ਹੈ। ਇਸ ਸੂਰਤ ਵਿਚ ਪਰਮਾਤਮਾ ਵਿਚ ਸਮੁੱਚੀ ਮੁਹੱਬਤ, ਸਿਆਣਪ ਅਤੇ ਨਿਆਇ ਕੇਂਦ੍ਰਿਤ ਹੋ ਜਾਂਦੇ ਹਨ ਅਤੇ ਮਨੁੱਖ ਪਾਸ ਇਨ੍ਹਾਂ ਵਿਚੋਂ ਕੋਈ ਵੀ ਚੰਗਿਆਈ ਬਾਕੀ ਨਹੀਂ ਬਚਦੀ। ਉਸ ਨੇ ਲਘੁਤਾ ਦੇ ਇਹਸਾਸ ਤੋਂ ਆਪਣੀ ਅਧਿਆਤਮਕ ਯਾਤਰਾ ਸ਼ੁਰੂ ਕੀਤੀ ਸੀ ਅਤੇ ਉਹ ਬਿਲਕੁਲ ਸਾਹ-ਸੱਤਹੀਣ ਹੋ ਕੇ ਰਹਿ ਜਾਂਦਾ ਹੈ। ਉਸ ਦੀ ਸਮੁੱਚੀ ਸੱਤਾ ਪਰਮਾਤਮਾ ਵਿਚ ਆਰੋਪਿਤ ਹੋ ਚੁੱਕੀ ਹੈ। ਆਰੋਪਣ ਦੀ ਇਹੀ ਪ੍ਰਕ੍ਰਿਆ ਆਤਮਪੀੜਕ (masochistic) ਵਿਅਕਤੀ ਦੇ ਵਿਵਹਾਰ ਵਿਚ ਦੇਖੀ ਜਾ ਸਕਦੀ ਹੈ ਜੋ ਆਪਣੀਆਂ ਸਾਰੀਆਂ ਸ਼ਕਤੀਆਂ ਅਤੇ ਇੱਛਾਵਾਂ ਕਿਸੇ ਦੂਸਰੀ ਵਿਅਕਤੀ ਵਿਚ ਆਰੋਪਿਤ ਕਰ ਦਿੰਦਾ ਹੈ

ਧਰਮ ਦੇ ਅਜਿਹੇ ਸਰੂਪ ਵਿਚ ਵਿਅਕਤੀ ਪਾਸ ਆਪਣੀ ਕੋਈ ਚੰਗਿਆਈ ਜਾਂ ਸ਼ਕਤੀ ਬਾਕੀ ਨਹੀਂ ਬਚਦੀ। ਜੋ ਕੁਝ ਵੀ ਉਸ ਪਾਸ ਸੀ ਉਹ ਸਭ ਕੁਝ ਪਰਮਾਤਮਾ ਦਾ ਹੋ ਚੁੱਕਾ ਹੈ। ਉਸ ਦੀ ਆਪਣੇ ਆਪ ਤਕ ਪਹੁੰਚ ਸਿਰਫ਼ ਪਰਮਾਤਮਾ ਦੇ ਮਾਧਿਅਮ ਦੁਆਰਾ ਹੀ ਹੋ ਸਕਦੀ ਹੈ। ਰੱਬ ਦੀ ਪੂਜਾ ਕਰਨ ਸਮੇਂ ਉਹ ਆਪਣੇ ਉਸ ਭਾਗ ਨੂੰ ਸਪਰਸ਼ ਕਰਨ ਦੀ ਕੋਸ਼ਿਸ਼ ਕਰਦਾ ਹੈ ਜਿਸ ਨੂੰ ਉਹ ਆਰੋਪਣ ਦੁਆਰਾ ਗੁਆ ਚੁੱਕਾ ਹੈ। ਰੱਬ ਨੂੰ ਆਪਣਾ ਸਭ ਕੁਝ ਸੌਂਪ ਕੇ, ਉਹ ਇਹ ਯਾਚਨਾ ਕਰਦਾ ਹੈ ਕਿ ਉਹ ਉਸ ਵਿਚੋਂ ਉਸ ਨੂੰ ਥੋੜ੍ਹਾ ਬਹੁਤ ਮੋੜ ਦੇਵੇ ਅਤੇ ਇਸ ਸੂਰਤ ਵਿਚ ਉਹ ਪੂਰੀ ਤਰ੍ਹਾਂ ਰੱਬ ਦੇ ਰਹਿਮੋ-ਕਰਮ 'ਤੇ ਹੁੰਦਾ ਹੈ। ਉਹ ਇਕ ਅਪਰਾਧੀ ਵਾਂਗ ਮਹਿਸੂਸ ਕਰਦਾ ਹੈ ਕਿਉਂਕਿ ਉਹ ਅਜਿਹੀਆਂ ਸਭ ਨੇਕੀਆਂ ਅਤੇ ਚੰਗਿਆਈਆਂ ਗੁਆ ਚੁੱਕਾ ਹੈ ਜੋ ਉਸ ਨੂੰ ਇਕ ਇਨਸਾਨ ਬਣਾਉਂਦੀਆਂ ਸਨ ਅਤੇ ਪਰਮਾਤਮਾ ਦੀ ਦਇਆ ਜਾਂ ਮਿਹਰਾਮਤਿ ਦੁਆਰਾ ਹੀ ਉਹ ਇਨ੍ਹਾਂ ਮਾਨਵੀ ਨੇਕੀਆਂ ਦੀ ਪੁਨਰ-ਪ੍ਰਾਪਤੀ ਕਰ ਸਕਦਾ ਹੈ। ਇਸ ਮੰਤਵ ਲਈ ਉਹ ਬਾਰ-ਬਾਰ ਪਰਮਾਤਮਾ ਦੇ ਸਾਹਮਣੇ ਬੇਨਤੀ ਕਰਦਾ ਹੈ, ਉਸ ਦੀ ਸਿਫ਼ਤ-ਸਲਾਹ ਕਰਦਾ ਹੈ। ਇਸ ਪ੍ਰਕ੍ਰਿਆ ਦੌਰਾਨ ਉਹ ਇਕ ਦੁਖਦਾਈ ਦੁਬਿਧਾ ਵਿਚ ਫਸ ਜਾਂਦਾ ਹੈ। ਉਹ ਜਿਤਨੀ ਵੱਧ ਪਰਮਾਤਮਾ ਦੀ ਸਿਫ਼ਤ-ਸਾਲਾਹ ਕਰੇਗਾ, ਉਤਨਾ ਹੀ ਆਪ ਅੰਦਰੋਂ ਖ਼ਾਲੀ ਅਤੇ ਖੋਖਲਾ ਹੁੰਦਾ ਜਾਏਗਾ। ਜਿਤਨਾ ਖ਼ਾਲੀ ਅਤੇ ਖੋਖਲਾ ਉਹ ਹੋ ਜਾਏਗਾ, ਉਤਨਾ ਹੀ ਅਪਰਾਧੀ ਮਹਿਸੂਸ ਕਰੇਗਾ। ਜਿਤਨਾ ਵੱਧ ਉਹ ਆਪਣੇ ਆਪ ਨੂੰ ਅਪਰਾਧੀ ਸਮਝੇਗਾ, ਉਤਨਾ ਹੀ ਉਹ ਪਰਮਾਤਮਾ ਦੀ ਸਿਫ਼ਤ-ਸਾਲਾਹ ਵਿਚ ਲੀਨ ਹੁੰਦਾ ਜਾਏਗਾ ਅਤੇ ਇਹ ਪ੍ਰਕ੍ਰਿਆ ਨਿਰੰਤਰ ਜਾਰੀ ਰਹਿੰਦੀ ਹੈ।

ਬਾਬਾ ਫ਼ਰੀਦ ਜੀ ਦਾ ਧਰਮ ਮਾਨਵਤਾਵਾਦੀ ਧਰਮ ਦੀ ਦਿਸ਼ਾ ਵਿਚ ਕੁਝ ਮਹੱਵਪੂਰਨ ਕਦਮ ਚੁੱਕਦਾ ਹੈ। ਆਪ ਦੇ ਧਰਮ-ਸ਼ਾਸਤਰ ਵਿਚ ਵਿਅਕਤੀ ਅਤੇ ਪਰਮਾਤਮਾ ਕੇਵਲ ਅਪਰਾਧੀ ਅਤੇ ਮੁਨਸਿਫ਼ ਦੇ ਰਿਸ਼ਤੇ ਵਿਚ ਹੀ ਨਹੀਂ ਬੱਝੇ ਹੋਏ ਬਲਕਿ ਪਤੀ-ਪਤਨੀ ਦੇ ਮੁਹੱਬਤ ਵਾਲੇ ਰਿਸ਼ਤੇ ਵਿਚ ਬੱਝ ਜਾਂਦੇ ਹਨ। ਫ਼ਰੀਦ ਜੀ ਨੇ ਆਪਣੇ ਬਹੁਤ ਸਾਰੇ ਸਲੋਕਾਂ ਵਿਚ ਇਸ

ਰਿਸ਼ਤੇ ਦਾ ਨਿਰਪੂਣ ਕੀਤਾ ਹੈ। ਜਿਵੇ :

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥**

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥**

ਫ਼ਰੀਦ ਜੀ ਦੇ ਮਾਨਵਵਾਦੀ ਧਰਮ ਦਾ ਇਕ ਹੋਰ ਪਾਸਾਰ ਇਕ ਵਿਅਕਤੀ ਦਾ ਦੂਜੇ ਵਿਅਕਤੀਆਂ ਨਾਲ ਸੁਖਾਵਾਂ ਅਤੇ ਉਦਾਰ ਵਿਵਹਾਰ ਹੈ। ਕੱਟੜਪੰਥੀ ਧਰਮਾਂ ਵਿਚ ਹਰ ਵਿਅਕਤੀ ਸਮਾਜ ਦੇ ਦੂਜੇ ਲੋਕਾਂ ਪ੍ਰਤੀ ਸੰਕੀਰਣ ਨਜ਼ਰੀਆ ਅਖ਼ਤਿਆਰ ਕਰੀ ਰੱਖਦਾ ਹੈ। ਜਦੋਂ ਕਿ ਮਾਨਵਤਵਾਦੀ ਧਰਮ ਵਿਚ ਇਕ ਵਿਅਕਤੀ ਦੂਜਿਆਂ ਲਈ ਕੁਰਬਾਨੀ ਕਰਨ ਵਾਸਤੇ ਹਰ ਸਮੇਂ ਤਤਪਰ ਰਹਿੰਦਾ ਹੈ। ਉਹ ਕਿਸੇ ਦਾ ਦਿਲ ਨਹੀਂ ਦੁਖਾਉਂਦਾ। ਦੂਜਿਆਂ ਦਾ ਹੱਕ ਖੋਹਣ ਦੀ ਕੋਸ਼ਿਸ਼ ਨਹੀਂ ਕਰਦਾ। ਇੰਤਕਾਮ ਦੀ ਅੱਗ ਵਿਚ ਨਹੀਂ ਭੁੱਜਦਾ। ਬਲਕਿ ਸਬਰ, ਸੰਤੋਖ, ਹਲੀਮੀ ਅਤੇ ਮਿੱਠਤ ਦੀ ਭਾਵਨਾ ਨਾਲ ਸਮਾਜ ਵਿਚ ਵਿਚਰਦਾ ਹੈ। ਆਪਣੇ ਅਜਿਹੇ ਨੈਤਿਕ ਗੁਣਾਂ ਸਦਕਾ ਅਜਿਹਾ ਵਿਅਕਤੀ ਨਾ ਕੇਵਲ ਮੱਧਕਾਲੀਨ ਪ੍ਰਤੀਮਾਨਾਂ ਦੀ ਹੀ ਪ੍ਰਤੀਨਿਧਤਾ ਕਰਦਾ ਹੈ ਬਲਕਿ ਆਧੁਨਿਕ ਯੁਗ ਵਿਚ ਵੀ ਉਹ ਇਕ ਆਦਰਸ਼ਕ ਵਿਅਕਤੀ ਦੇ ਗੁਣ-ਲੱਛਣ ਸੰਭਾਲੀ ਬੈਠੀ ਹੈ।

ਆਜ਼ਾਦੀ ਲਈ ਤੜਪ ਅਤੇ ਉਮੰਗ ਸ਼ੇਖ਼ ਫ਼ਰੀਦ ਦੇ ਧਰਮ-ਸ਼ਾਸਤਰ ਦਾ ਇਕ ਹੋਰ ਮਹੱਤਵਪੂਰਨ ਪਹਿਲੂ ਹੈ। ਕੱਟੜਪੰਥੀ ਧਰਮਾਂ ਵਿਚ ਵਿਅਕਤੀ ਰੀਤੀ ਰਿਵਾਜਾਂ ਅਤੇ ਕਰਮ-ਕਾਂਡਾਂ ਦੀ ਗ਼ੁਲਾਮੀ ਨੂੰ ਹੀ ਆਪਣਾ ਪਰਮ-ਲਕਸ਼ ਮਿਥੀ ਰੱਖਦਾ ਹੈ। ਉਹ ਪੂਜਾ ਅਰਚਾ ਦੀਆਂ ਵਿਭਿੰਨ ਸ਼ੈਲੀਆਂ ਵਿਚ ਹੀ ਏਨਾ ਉਲਝਿਆ ਰਹਿੰਦਾ ਹੈ ਕਿ ਉਹ ਆਪਣੇ ਅਸਲ ਮਨੋਰਥ ਤੋਂ ਭਟਕ ਜਾਂਦਾ ਹੈ। ਭਾਵੇਂ ਸ਼ੇਖ਼ ਫ਼ਰੀਦ ਜੀ ਦਾ ਧਰਮ-ਸ਼ਾਸਤਰ ਰੱਬੀ-ਭਗਤੀ ਦੀਆਂ ਕੁਝ ਵਿਸ਼ੇਸ਼ ਸ਼ੈਲੀਆਂ ਦਾ ਸਮਰਥਨ ਤਾਂ ਕਰਦਾ ਹੈ ਪਰ ਇਹ ਗੱਲਾਂ ਐਵੇਂ ਹਵਾਲੇ ਵਜੋਂ ਹੀ ਪੇਸ਼ ਹੁੰਦੀਆਂ ਹਨ। ਸ਼ੇਖ ਫ਼ਰੀਦ ਦਾ ਅਸਲ ਪ੍ਰਯੋਜਨ ਤਾਂ ਬਸ ਏਨਾ ਹੀ ਹੈ :

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥**
**ਜਿੰਨ੍ ਮਨਿ ਹੋਰ ਮੁਖਿ ਹੋਰੁ ਸਿ ਕਾਂਢੇ ਕਚਿਆ ॥** (ਰਾਗ ਆਸਾ)

**ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥**
**ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥** (ਰਾਗ ਆਸਾ)

ਆਜ਼ਾਦੀ ਵਾਸਤੇ ਤੜਪ ਦਾ ਇਕ ਵਧੇਰੇ ਠੋਸ ਰੂਪ ਬਾਬਾ ਫ਼ਰੀਦ ਜੀ ਦੇ ਉਸ ਸਲੋਕ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ ਜਿਥੇ ਆਪ ਪਰਮਾਤਮਾ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ :

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥**

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸ਼ੇਖ਼ ਫ਼ਰੀਦ ਦੀ ਵਿਚਾਰਧਾਰਾ ਅਤੇ ਧਰਮ-ਸ਼ਾਸਤਰ ਵਿਚ ਮਨੁੱਖ, ਕੱਟੜਪੰਥੀ ਧਰਮ ਤੋਂ ਮਾਨਵਤਾਵਾਦੀ ਧਰਮ ਵੱਲ ਕੁਝ ਮਹੱਵਪੂਰਨ ਕਦਮ ਅਗਾਂਹ ਪੁੱਟਦਾ ਹੈ। ਸ਼ੇਖ਼ ਫ਼ਰੀਦ ਜੀ ਰੱਬ ਅਤੇ ਬੰਦੇ ਦੇ ਸੰਬੰਧਾਂ ਨੂੰ ਉਸ ਤਰ੍ਹਾਂ ਅੰਤਰ-ਸੰਬੰਧਿਤ ਅਤੇ ਸਮਾਨ-ਅਨੁਪਾਤੀ ਨਹੀਂ ਬਣਾ ਸਕੇ ਜਿਵੇਂ ਕਿ ਗੁਰਮਤਿ ਵਿਚ ਕੀਤਾ ਗਿਆ ਹੈ। ਇਸੇ ਲਈ

ਵੱਖ-ਵੱਖ ਗੁਰੂ ਸਾਹਿਬਾਨ ਨੂੰ ਫ਼ਰੀਦ-ਬਾਣੀ ਨਾਲ ਕੁਝ ਟਿਪਣੀਆਂ ਵੀ ਸ਼ਾਮਿਲ ਕਰਨੀਆਂ ਪਈਆਂ ਹਨ। ਗੁਰਮਤਿ ਵਿਚ ਭਗਤ ਅਤੇ ਪਰਮਾਤਮਾ ਵਿਚਲਾ ਰਿਸ਼ਤਾ 'ਗੁਨਾਹਗਾਰ' ਅਤੇ 'ਮੁਨਸਿਫ਼' ਵਾਲਾ ਨਹੀਂ ਰਹਿੰਦਾ ਬਲਕਿ ਇਥੇ ਭਗਤ ਜਾਂ ਬ੍ਰਹਮ ਗਿਆਨੀ ਆਪ ਵੀ ਪਰਮੇਸ਼ਰ ਬਣ ਸਕਦਾ ਹੈ। ਇਸ ਤਰ੍ਹਾਂ ਗੁਰਮਤਿ ਵਿਚਲਾ ਮਾਨਵਤਾਵਾਦ ਹੀ ਪਰਮਾਤਮਾ ਨੂੰ ਉਸ ਦੀ ਅਣਗਹਿਲੀ ਕਾਰਨ ਤਾੜਨਾ ਵੀ ਕਰ ਸਕਦਾ ਹੈ। (ਏਤੀ ਮਾਰ ਪਈ ਕਰਲਾਣੈ ਤੈ ਕੀ ਦਰਦ ਨ ਆਇਆ) ਤਾਂ ਵੀ ਸ਼ੇਖ਼ ਫ਼ਰੀਦ ਜੀ ਬੰਦੇ ਨੂੰ ਸ਼ੁਭ ਗੁਣਾਂ ਅਤੇ ਸੁਚੱਜੇ ਆਚਾਰ-ਵਿਹਾਰ ਨਾਲ ਲੈਸ ਕਰ ਕੇ ਮੱਧਯੁਗੀਨ ਵਿਅਕਤੀ ਦਾ ਇਕ ਪ੍ਰਮਾਣੀਕ ਮਾਡਲ ਸਾਡੇ ਸਾਹਮਣੇ ਪੇਸ਼ ਕਰ ਦਿੰਦੇ ਹਨ। ਇਸ ਮਾਡਲ ਦੇ ਬਹੁਤ ਸਾਰੇ ਪਾਸਾਰ ਅੱਜ ਵੀ ਸਾਡੇ ਲਈ ਅਰਥਪੂਰਨ ਅਤੇ ਪ੍ਰਾਸੰਗਿਕ ਹਨ।

## ਸਹਾਇਕ ਗ੍ਰੰਥਾਵਲੀ


1. Fromm Erich, **Psychoanalysis and Religion**, Yele University Press, 1960.
2. Freud Sigmund, **Future of an Illusion**, The Liveright Publishing Co., 1960.
3. Whitehead, A.N., **Process and Reality**, The Macmillon Co., 1929.
4. Tillich Paul, **Religious Experience and Truth**, New York University Press, 1961.
5. W. Hall Robert, **Studies in Religious Philosophy**, American Book Company, 1969.
6. ਕ.ਸ. ਕਾਂਗ, ਬ੍ਰਹਮਜਗਦੀਸ਼ ਸਿੰਘ, **ਮਾਨਵਤਾ ਦਾ ਪ੍ਰਤੀਕ : ਬਾਬਾ ਫ਼ਰੀਦ**, ਸਾਹਿੱਤ ਸੰਮੇਲਨ, ਫ਼ਰੀਦਕੋਟ, 1984.

# ਫ਼ਰੀਦ-ਬਾਣੀ ਵਿਚ ਗ਼ਰੀਬੀ ਦਾ ਸੰਕਲਪ

ਬਾਬਾ ਸ਼ੇਖ਼ ਫ਼ਰੀਦ ਜੀ ਦੇ ਬਾਣੀ-ਸੰਸਾਰ ਅਤੇ ਜੀਵਨੀਪਰਕ ਵੇਰਵਿਆਂ ਤੋਂ ਇਕ ਗੱਲ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਆਪ ਗ਼ਰੀਬੀ ਦੇ ਰੰਗ-ਢੰਗ ਦੀ ਜੀਵਨ-ਸ਼ੈਲੀ ਨੂੰ ਹੋਰ ਸਭ ਪ੍ਰਕਾਰ ਦੀਆਂ ਜੀਵਨ-ਸ਼ੈਲੀਆਂ ਨਾਲੋਂ ਤਰਜੀਹ ਦਿੰਦੇ ਸਨ। ਆਪ ਰੁੱਖੀ-ਸੁੱਖੀ ਖਾਣ ਦੇ ਬਚਨ ਕਰਦੇ ਹਨ, ਸਬਰ-ਸੰਤੋਖ ਧਾਰਨ ਕਰਨ ਦਾ ਉਪਦੇਸ਼ ਦਿੰਦੇ ਹਨ ਅਤੇ ਲੋਭ-ਲਾਲਚ ਤੋਂ ਬਚਣ ਦੀ ਬਾਰ-ਬਾਰ ਪ੍ਰੇਰਣਾ ਦਿੰਦੇ ਹਨ। ਕੋਠੀਆਂ, ਮੰਡਪ, ਮਾੜੀਆਂ, ਦਮਾਮਿਆਂ ਅਤੇ ਤਾਜ-ਤਖ਼ਤ ਵਾਲਿਆਂ ਨੂੰ ਇਨ੍ਹਾਂ ਵਸਤਾਂ ਦੀ ਛਿਣਭੰਗੁਰਤਾ ਦਾ ਬੋਧ ਕਰਵਾਉਂਦੇ ਹਨ। ਆਪ ਦੇ ਨਿੱਜੀ ਜੀਵਨ ਦੇ ਵੇਰਵੇ ਇਸ ਗੱਲ ਦੀ ਗਵਾਹੀ ਦਿੰਦੇ ਹਨ ਕਿ ਆਪ ਗ਼ਰੀਬੀ ਨੂੰ ਦਰਵੇਸ਼ੀ ਜੀਵਨ ਦੀ ਇਕ ਲਾਜ਼ਮੀ ਸ਼ਰਤ ਮੰਨਦੇ ਸਨ। ਜੋ ਕੁਝ ਵੀ ਆਪ ਦੇ ਪਾਸ ਹੁੰਦਾ ਸੀ, ਉਸ ਨੂੰ ਆਪ ਗ਼ਰੀਬਾਂ ਅਤੇ ਲੋੜਵੰਦਾਂ ਨਾਲ ਮਿਲ ਕੇ ਖ਼ਰਚ ਕਰ ਦਿੰਦੇ ਸਨ। ਕੁਝ ਨਾ ਹੋਣਾ, ਕੁਝ ਨਾ ਰੱਖਣਾ ਆਪ ਲਈ ਸਭ ਕੁਝ ਹੋਣ, ਸਭ ਕੁਝ ਦੇ ਭੰਡਾਰਾਂ ਦਾ ਸੁਆਮੀ ਹੋਣ ਵਾਲੀ ਗੱਲ ਸੀ ਕਿਉਂਕਿ ਪਾਰਲੌਕਿਕ ਜੀਵਨ ਵਿਚ ਕੁਝ ਹੋਣ, ਕੁਝ ਰੱਖਣ ਦੇ ਅਰਥ ਇਹੋ ਹੁੰਦੇ ਹਨ ਕਿ ਲੌਕਿਕ ਜੀਵਨ ਦੀਆਂ ਪਦਾਰਥਕ ਪ੍ਰਾਪਤੀਆਂ ਤੁਹਾਡੇ ਪਾਸ ਬਿਲਕੁਲ ਨਾ ਹੋਣ।

ਸਾਰੇ ਮਹਾਂਪੁਰਖ ਜਾਂ ਦੇਵ-ਪੁਰਖ 'ਗ਼ਰੀਬੀ' ਨੂੰ ਸਭ ਤੋਂ ਵੱਡੀ ਇਨਸਾਨੀ ਦੌਲਤ ਮੰਨਦੇ ਰਹੇ ਹਨ। ਗੁਰਮਤਿ ਵਿਚ 'ਗ਼ਰੀਬੀ' ਨੂੰ 'ਗਦਾ' ਕਹਿ ਕੇ ਵਡਿਆਇਆ ਗਿਆ ਹੈ। ਸਿਖ ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਵਿਚ 'ਗ਼ਰੀਬੀ' ਇਕ ਅਜਿਹਾ ਹਥਿਆਰ ਹੈ ਜੋ ਵਿਕਾਰਾਂ ਦੇ ਵਿਰੁੱਧ ਲੜੇ ਜਾਣ ਵਾਲੇ ਸੰਘਰਸ਼ ਵਿਚ ਸਭ ਤੋਂ ਵਧ ਕਾਰਗਾਰ ਸਿੱਧ ਹੁੰਦਾ ਹੈ। ਇਹੀ ਕਾਰਨ ਹੈ ਕਿ ਸਿੱਖੀ ਵਿਚ ਉਹੀ ਵਿਅਕਤੀ ਸੰਪੂਰਨ ਮਨੁੱਖ ਦਾ ਦਰਜਾ ਪ੍ਰਾਪਤ ਕਰ ਸਕਿਆ ਜਿਸ ਨੇ ਗ਼ਰੀਬੀ ਨੂੰ ਕੰਠ ਨਾਲ ਲਾਇਆ, ਕਦੇ ਕੁਝ ਵੀ ਸੰਚਿਤ ਨਾ ਕੀਤਾ ਬਲਕਿ ਜੋ ਕੁਝ ਆਪਣੇ ਪਾਸ ਵਿਰਸੇ ਦੁਆਰਾ ਪ੍ਰਾਪਤ ਹੋਇਆ ਸੀ, ਉਸ ਨੂੰ ਵੀ ਲੁਟਾ ਦਿੱਤਾ। ਗੁਰੂ ਨਾਨਕ ਦੇਵ ਜੀ ਦੀ ਸੱਚੇ ਸੌਦੇ ਵਾਲੀ ਅਤੇ ਮੋਦੀਖਾਨੇ ਵਾਲੀਆਂ ਸਾਖੀਆਂ ਇਹੀ ਦਰਸਾਉਂਦੀਆਂ ਹਨ ਕਿ ਜੋ ਕੁਝ ਵੀ, ਪਦਾਰਥਕ ਵਸਤਾਂ ਦੇ ਰੂਪ ਵਿਚ ਤੁਹਾਡੇ ਪਾਸ ਹੈ, ਉਸ ਨੂੰ ਤਿਆਗ ਦੇਵੋ, ਵੰਡ ਦੇਵੋ ਜਾਂ ਲੁਟਾ ਦੇਵੋ।

ਤਿਆਗ ਦੀ ਇਹ ਰੁਚੀ ਕੇਵਲ ਪਦਾਰਥਕ ਵਸਤਾਂ ਨੂੰ ਛੱਡ ਦੇਣ ਤਕ ਹੀ ਨਹੀਂ ਰਹਿ ਜਾਂਦੀ ਬਲਕਿ ਦੁਨਿਆਵੀ ਰਿਸ਼ਤੇ ਵੀ ਤਜ ਦਿੱਤੇ ਜਾਂਦੇ ਹਨ। ਭਗਵਾਨ ਨੂੰ ਪ੍ਰੇਮ ਕਰਨ ਵਾਲੇ ਭਗਤ ਜਨ, ਮਾਤਾ-ਪਿਤਾ, ਭੈਣ-ਭਰਾਵਾਂ, ਪਤਨੀ ਅਤੇ ਧੀਆਂ-ਪੁੱਤਰਾਂ ਦਾ ਤਿਆਗ ਕਰਕੇ ਇਹ ਸਿੱਧ ਕਰ ਦਿੰਦੇ ਹਨ ਕਿ ਉਨ੍ਹਾਂ ਨੂੰ ਹੋਰ ਕਿਸੇ ਰਿਸ਼ਤੇ, ਕਿਸੇ ਆਧਾਰ ਦੀ ਟੇਕ ਪ੍ਰਵਾਨ ਨਹੀਂ। ਉਹ ਕੇਵਲ ਪ੍ਰਭੂ-ਪ੍ਰਾਇਣ ਹੋ ਚੁੱਕੇ ਹਨ ਅਤੇ ਆਪਣੀ ਪ੍ਰਭੂ-ਪ੍ਰਾਇਣਤਾ ਦਾ ਪ੍ਰਮਾਣ ਉਹ ਪਰਿਵਾਰਕ ਰਿਸ਼ਤਿਆਂ ਨੂੰ ਤਿਆਗ ਕੇ, ਰਿਸ਼ਤਿਆਂ ਦੀ ਦ੍ਰਿਸ਼ਟੀ ਤੋਂ ਗ਼ਰੀਬ ਹੋ ਕੇ ਵੀ

ਜੁਟਾਉਂਦੇ ਹਨ। ਭਾਰਤ ਦੀ ਅਧਿਆਤਮਕ ਪਰੰਪਰਾ ਵਿਚ ਅਜਿਹੀ ਗ਼ਰੀਬੀ ਸਵੀਕਾਰ ਕਰਨ ਵਾਲਿਆਂ ਮਹਾਂਪੁਰਖਾਂ ਦੀ ਵੀ ਇਕ ਲੰਮੀ-ਚੌੜੀ ਫ਼ਹਿਰਿਸਤ ਹੈ।

ਗ਼ਰੀਬੀ ਧਾਰਣ ਕਰਨਾ ਇਕ ਪ੍ਰਤੀਕ ਹੈ, ਸਭ ਕੁਝ ਮੁੱਢੋਂ-ਸੁੱਢੋਂ ਸ਼ੁਰੂ ਕਰਨ ਦਾ। ਇਕ ਵਾਅਦਾ ਹੈ ਸੁੱਚਮਤਾ ਤੇ ਸੱਤਿਅਤਾ ਦਾ। ਇਕ ਪ੍ਰਮਾਣ ਹੈ ਪਰਮਾਤਮਾ ਪ੍ਰਤੀ ਆਪਣੀ ਨਿਸ਼ਠਾ ਦਾ। ਗ਼ਰੀਬ ਹੋ ਜਾਣਾ ਸ਼ੂਨਯ ਹੋ ਜਾਣਾ ਹੈ। ਬਿਲਕੁਲ ਖ਼ਾਲੀ ਹੋ ਜਾਣਾ ਹੈ ਕਿਉਂਕਿ ਜੇ ਤੁਸੀਂ ਖ਼ਾਲੀ ਹੋ ਤਾਂ ਹੀ ਤੁਹਾਡੇ ਵਿਚ ਕੁਝ ਪੈ ਸਕੇਗਾ। ਜੇ ਪਹਿਲਾਂ ਹੀ ਅਭਿਮਾਨ ਨਾਲ, ਲਾਲਚ ਨਾਲ, ਕ੍ਰੋਧ ਨਾਲ ਭਰੇ ਹੋਏ ਹੋ ਤਾਂ ਹੋਰ ਕੁਝ ਪੈ ਸਕਣ ਦੀ ਗੁੰਜਾਇਸ਼ ਹੀ ਕਿਥੇ ਹੈ ? ਮਹਾਂਪੁਰਖ ਆਪਣੇ ਵਜੂਦ ਵਿਚ ਸਮਾਏ ਹੋਏ ਵਿਰਸੇ ਦੁਆਰਾ ਪ੍ਰਾਪਤ ਸਭ ਕੁਝ ਨੂੰ ਡੋਲ੍ਹ ਕੇ, ਰੋੜ੍ਹ ਕੇ ਆਪਣੇ ਆਪ ਨੂੰ ਤਿਆਰ ਕਰ ਲੈਂਦੇ ਹਨ। ਤਤਪਰ ਬਣਾ ਲੈਂਦੇ ਹਨ ਪ੍ਰਭੂ ਦੇ ਨਾਮ ਨੂੰ ਆਪਣੇ ਵਜੂਦ ਵਿਚ ਸਾਂਭਣ ਲਈ। ਉਸ ਦੇ ਕਰਮ ਨੂੰ ਆਪਣੇ ਹਿਰਦੇ ਰੂਪ ਕਲਸ਼ ਵਿਚ ਬੋਚ ਲੈਣ ਲਈ। ਗ਼ਰੀਬੀ ਵਿਚ ਇਹੀ ਰਹੱਸ ਹੈ।

ਸੂਫ਼ੀ ਦਰਵੇਸ਼ ਇਸ ਪਰੰਪਰਾ ਦੇ ਆਰੰਭ ਤੋਂ ਹੀ ਗ਼ਰੀਬੀ ਨੂੰ ਪਰਮਾਤਮਾ-ਪ੍ਰਾਪਤੀ ਲਈ ਸਭ ਤੋਂ ਉਚਤਮ ਸਥਿਤੀ ਮੰਨਦੇ ਆਏ ਹਨ। ਅਸਲ ਵਿਚ ਫ਼ਕੀਰੀ ਧਾਰਣ ਕਰਨ ਦਾ ਅਰਥ ਹੀ ਗ਼ਰੀਬੀ ਧਾਰਣ ਕਰਨਾ ਹੈ। ਜਿਸ ਪਰੰਪਰਾ ਵਿਚ ਗ਼ਰੀਬੀ ਨੂੰ ਏਨਾ ਉਚਿਆਇਆ ਗਿਆ ਹੋਵੇ ਅਤੇ ਸਮੁੱਚੀ ਪਰੰਪਰਾ ਵਿਚ ਵੱਖ-ਵੱਖ ਸਿਲਸਿਲਿਆਂ ਨਾਲ ਜੁੜੇ ਸੂਫ਼ੀ ਫ਼ਕੀਰਾਂ ਨੇ ਫ਼ਕੀਰੀ ਦੀ ਸਹੀ ਪਰਿਭਾਸ਼ਾ ਉਤੇ ਡਟ ਕੇ ਪਹਿਰਾ ਦਿੱਤਾ ਹੋਵੇ, ਉਸ ਦਾ ਜ਼ਿਕਰ ਅਤੇ ਬਖਾਣ ਮੌਜੂਦਾ ਭਾਰਤੀ ਸਮਾਜ ਅਤੇ ਸਭਿਆਚਾਰ ਲਈ ਅਨੁਭਵ ਅਤੇ ਗਿਆਨ ਦੇ ਨਵੇਂ ਦਰਵਾਜ਼ੇ ਖੋਲ੍ਹੇਗਾ, ਅਜਿਹੇ ਵਿਸ਼ਵਾਸ ਨਾਲ ਅਸੀਂ ਸੂਫ਼ੀ ਪਰੰਪਰਾ ਵਿਚ ਫ਼ਕੀਰੀ ਅਰਥਾਤ ਗ਼ਰੀਬੀ ਦੇ ਸੰਕਲਪ ਬਾਰੇ ਇਕ ਮੁੱਢਲੀ ਵਿਚਾਰਚਰਚਾ ਸ਼ੁਰੂ ਕਰ ਰਹੇ ਹਾਂ।

ਫ਼ਕੀਰੀ ਦੀ ਇਹ ਪਰੰਪਰਾ ਰਸੂਲ ਹਜ਼ਰਤ ਮੁਹੰਮਦ ਸਾਹਿਬ ਤੋਂ ਸ਼ੁਰੂ ਹੋ ਜਾਂਦੀ ਹੈ। ਆਪ ਨੇ ਸਾਰੀ ਜ਼ਿੰਦਗੀ ਗ਼ਰੀਬੀ ਅਤੇ ਖ਼ੁਦਾਵੰਦ ਕਰੀਮ ਦੀ ਰਜ਼ਾ ਵਿਚ ਰਾਜ਼ੀ ਰਹਿੰਦਿਆਂ ਹੋਇਆਂ ਬਸਰ ਕੀਤੀ। ਮਦੀਨੇ ਵਿਚ ਆਪ ਦੇ ਨਾਲ ਜੋ ਸੰਗੀ-ਸਾਥੀ ਰਿਹਾ ਕਰਦੇ ਸਨ, ਉਹ ਉੱਚ ਦਰਜੇ ਦੀ ਗ਼ਰੀਬੀ ਅਤੇ ਆਤਮ-ਸ਼ੁੱਧੀ ਦਾ ਜੀਵਨ ਜੀਅ ਰਹੇ ਸਨ। ਉਨ੍ਹਾਂ ਨੂੰ 'ਅਸ਼ਹਾਬ-ਇ-ਸੁਫਾ' ਕਿਹਾ ਜਾਂਦਾ ਸੀ ਅਤੇ ਅਸਲ ਵਿਚ ਉਨ੍ਹਾਂ ਤੋਂ ਹੀ ਸੂਫ਼ੀ ਪਰੰਪਰਾ ਦਾ ਮੁੱਢ ਬਝਦਾ ਹੈ। ਇਸਲਾਮ ਵਿਚ ਪੰਜ ਵਕਤ ਨਮਾਜ਼ ਪੜ੍ਹਨਾ ਅਤੇ ਰਮਜ਼ਾਨ ਦੇ ਮਹੀਨੇ ਵਿਚ ਰੋਜ਼ੇ ਰੱਖਣਾ ਇਕ ਲਾਜ਼ਮੀ ਸ਼ਰਤ ਹੈ। ਪਰ ਅਸ਼ਹਾਬ-ਇ-ਸੁਫਾ ਦੇ ਫ਼ਕੀਰ ਨਿਰੰਤਰ ਗ਼ਰੀਬੀ ਅਤੇ ਪ੍ਰਹੇਜ਼ਗਾਰੀ ਵਾਲਾ ਜੀਵਨ ਬਿਤਾਉਂਦੇ ਸਨ। ਹਜ਼ਰਤ ਮੁਹੰਮਦ ਸਾਹਿਬ ਆਪਣੇ ਪੈਰੋਕਾਰਾਂ ਨੂੰ ਇਹ ਸੰਦੇਸ਼ ਦਿਆ ਕਰਦੇ ਸਨ ਕਿ ਜਿਹੜੇ ਲੋਕ ਸੋਨੇ ਅਤੇ ਚਾਂਦੀ ਨੂੰ ਸੰਚਿਤ ਕਰਦੇ ਰਹਿਣਗੇ ਅਤੇ ਖ਼ੁਦਾਵੰਦ ਕਰੀਮ ਦੀ ਇੱਛਾ ਅਨੁਸਾਰ ਆਪਣੀ ਦੌਲਤ ਗ਼ਰੀਬਾਂ ਅਤੇ ਲੋੜਵੰਦਾਂ ਵਾਸਤੇ ਖ਼ਰਚ ਨਹੀਂ ਕਰਨਗੇ, ਕਿਆਮਤ ਦੇ ਦਿਨ ਉਹ ਨਰਕਾਂ ਦੀ ਅੱਗ ਦੇ ਭਾਗੀ ਬਣਨਗੇ।

ਬਸਰੇ ਦੇ ਮੁੱਢਲੇ ਸੂਫ਼ੀ ਫ਼ਕੀਰਾਂ ਵਿਚੋਂ ਹਸਨ-ਅਲ-ਬਸਰੀ ਅਤੇ ਰਾਬੀਆ ਦਾ ਨਾਮ ਬਹੁਤ ਪ੍ਰਸਿੱਧ ਹੈ। ਹਸਨ, ਅਮੀਰੀ, ਅਤੇ ਦੁਨਿਆਵੀ ਮੋਹ-ਮਾਇਆ ਦੀ ਕੱਟੜ ਆਲੋਚਨਾ ਕਰਿਆ ਕਰਦਾ ਸੀ। ਉਸ ਦਾ ਵਿਸ਼ਵਾਸ ਸੀ ਕਿ ਦੁਨੀਆਂ ਇਕ ਪੁਲ ਦੀ ਨਿਆਈਂ ਹੈ। ਇਸ ਉਤੋਂ ਗੁਜ਼ਰ ਜਾਉ ਪਰ ਇਸ ਪੁਲ ਉਤੇ ਕੁਝ ਬਣਾਉਣ ਦੀ ਭੁਲ ਨਾ ਕਰੋ। ਹਸਨ ਬਸਰੀ ਦੇ ਸਮੇਂ

ਵਿਚ ਹੀ ਸੂਫ਼ੀਆਂ ਨੇ 'ਉਨ' ਜਾਂ 'ਸੂਫ਼' ਦੇ ਬਣੇ ਹੋਏ ਕਪੜੇ ਪਹਿਨਣੇ ਸ਼ੁਰੂ ਕਰ ਦਿੱਤੇ ਸਨ। ਇਸ ਪ੍ਰਤੀ ਸਾਵਧਾਨ ਕਰਦਾ ਹੋਇਆ ਹਸਨ ਬਸਰੀ ਦਾ ਇਕ ਫ਼ੁਰਮਾਣ ਹੈ ਕਿ ਜਿਹੜਾ ਕੋਈ ਰੱਬ ਪ੍ਰਤੀ ਆਪਣੀ ਹਲੀਮੀ ਦਾ ਪ੍ਰਗਟਾਵਾ ਕਰਨ ਵਾਸਤੇ 'ਸੂਫ਼' ਪਹਿਨਦਾ ਹੈ, ਉਸ ਦੀ ਅੰਤਰਾਤਮਾ ਰੌਸ਼ਨ ਹੋ ਜਾਏਗੀ ਪਰ ਜੋ ਕੋਈ ਅਭਿਮਾਨ ਅਤੇ ਜ਼ਿੱਦ ਪੁਗਾਉਣ ਵਾਸਤੇ ਸੂਫ਼ ਪਹਿਨਦਾ ਹੈ ਤਾਂ ਉਸ ਨੂੰ ਨਰਕਾਂ ਵਿਚ ਨਿਵਾਸ ਮਿਲੇਗਾ। ਇਸ ਤਰ੍ਹਾਂ ਸੂਫ਼ ਪਹਿਨਣਾ ਅਤੇ ਗ਼ਰੀਬੀ ਦਾ ਜੀਵਨ ਬਿਤਾਉਣਾ, ਪ੍ਰਦਰਸ਼ਨ ਕਰਨ ਵਾਲੀਆਂ ਚੀਜ਼ਾਂ ਨਹੀਂ ਹਨ ਬਲਕਿ ਇਨ੍ਹਾਂ ਦਾ ਸਬੰਧ ਹਲੀਮੀ, ਨਿਮਰਤਾ ਅਤੇ ਆਤਮ-ਸ਼ੁੱਧੀ ਨਾਲ ਜੁੜਿਆ ਹੋਇਆ ਸੀ।

ਬਸਰੇ ਦੇ ਸੂਫ਼ੀਆਂ ਵਿਚ ਇਕ ਮਹਿਲਾ ਸੂਫ਼ੀ 'ਰਾਬੀਆ' ਦਾ ਨਾਮ ਬਹੁਤ ਹੀ ਇੱਜ਼ਤ ਅਤੇ ਸ਼ਰਧਾ ਨਾਲ ਲਿਆ ਜਾਂਦਾ ਹੈ। ਉਹ ਇਕ ਗ਼ਰੀਬ ਪਰਿਵਾਰ ਵਿਚ ਪੈਦਾ ਹੋਈ ਅਤੇ ਆਪਣੇ ਮਾਤਾ-ਪਿਤਾ ਦੀ ਮ੍ਰਿਤੂ ਉਪਰੰਤ ਛੇ ਦਿਰਹਮ ਵਿਚ ਗ਼ੁਲਾਮ ਬਣਾ ਕੇ ਵੇਚ ਦਿੱਤੀ ਗਈ। ਪਰੰਤੂ ਰੱਬ ਪ੍ਰਤੀ ਉਸਦੇ ਅਸੀਮ ਪ੍ਰੇਮ ਨੇ ਉਸ ਨੂੰ ਸੂਫ਼ੀ ਸਾਧਕਾਂ ਵਿਚ ਮਹਾਨ ਦਰਜਾ ਦਿਵਾ ਦਿਤਾ। ਫ਼ਰੀਦੁਦੀਨ ਅੱਤਾਰ, ਜੋ ਆਪ ਇਕ ਮਹਾਨ ਸੂਫ਼ੀ ਫ਼ਕੀਰ ਸਨ, ਨੇ ਰਾਬੀਆ ਦੇ ਕਲਾਮ ਦੀਆਂ ਕੁਝ ਵੰਨਗੀਆਂ ਆਉਣ ਵਾਲੀਆਂ ਨਸਲਾਂ ਵਾਸਤੇ ਸਾਂਭ ਕੇ ਰੱਖ ਛੱਡੀਆਂ ਹਨ। ਦੈਵੀ ਆਵੇਸ਼ ਵਿਚ ਆ ਕੇ ਉਹ ਜੰਗਲਾਂ-ਬੀਆਬਾਨਾਂ ਵੱਲ ਦੌੜ ਜਾਇਆ ਕਰਦੀ ਸੀ। ਜੰਗਲ ਦੇ ਸਾਰੇ ਪਸ਼ੂ-ਪੰਛੀ ਉਸ ਦੇ ਗਿਰਦ ਝੁਰਮੁਟ ਪਾ ਲਿਆ ਕਰਦੇ ਸਨ। ਉਸ ਪਾਸ ਟੁੱਟੇ ਹੋਏ ਘੜੇ ਦੀ ਇਕ ਚਿੱਪਰ ਸੀ। ਬਸ ਇਹੀ ਉਸਦੀ ਕੁੱਲ ਸੰਪਤੀ ਸੀ। ਉਹ ਕਿਹਾ ਕਰਦੀ ਸੀ ਕਿ ਮੈਂ ਏਨੀ ਵੱਡੀ ਅਤੇ ਵਿਆਪਕ ਦੁਨੀਆਂ ਦੀ ਸਿਰਜਣਾ ਕਰਨ ਵਾਲੇ ਰੱਬ ਤੋਂ ਕੀ ਮੰਗਾਂ। ਉਸ ਦਾ ਵਿਚਾਰ ਸੀ ਕਿ ਰੱਬ ਨਾਲ ਪ੍ਰੇਮ ਕਰਨ ਸਮੇਂ ਸੁਰਗਾਂ ਵਿਚ ਜਾਣ ਦੀ ਲਾਲਸਾ ਜਾਂ ਨਰਕਾਂ ਤੋਂ ਡਰ ਆਦਿ ਦੇ ਭਾਵ ਵੀ ਮਨੁੱਖੀ ਮਨ ਵਿਚ ਨਹੀਂ ਆਉਣੇ ਚਾਹੀਦੇ ਕਿਉਂਕਿ ਇਹ ਵੀ ਇਕ ਤਰ੍ਹਾਂ ਦੇ ਸੁਆਰਥ ਭਾਵ ਹਨ।

ਬਲਖ਼ ਦੇ ਸੂਫ਼ੀ ਫ਼ਕੀਰਾਂ ਵਿਚ ਅਬੂ ਬਿਸ਼ਰ ਦਾ ਨਾਮ ਬੜਾ ਪ੍ਰਸਿੱਧ ਹੈ। ਆਪਣੀ ਜਵਾਨੀ ਦੇ ਸਮੇਂ ਉਹ ਬੜਾ ਐਸ਼ਪਸੰਦ ਵਿਅਕਤੀ ਸੀ। ਸ਼ਰਾਬ ਦੇ ਨਸ਼ੇ ਵਿਚ ਬੇਸੁੱਧ ਇਕ ਦਿਨ ਉਸ ਨੂੰ ਕਾਗਜ਼ ਦਾ ਟੁਕੜਾ ਮਿਲਿਆ ਜਿਸ ਉਪਰ ਖ਼ੁਦਾਵੰਦ ਕਰੀਮ ਦੀ ਮਹਿਮਾ ਦਾ ਜ਼ਿਕਰ ਸੀ। ਉਸ ਨੇ ਇਸ ਟੁਕੜੇ ਨੂੰ ਸੰਭਾਲ ਕੇ ਆਪਣੇ ਘਰ ਵਿਚ ਰੱਖ ਲਿਆ। ਉਸੇ ਰਾਤ ਸੁਪਨੇ ਵਿਚ ਉਸ ਨੂੰ ਰੱਬ ਦੇ ਦੀਦਾਰ ਹੋਏ। ਇਸ ਤੇ ਬਿਸ਼ਰ ਨੇ ਫ਼ਕੀਰੀ ਧਾਰਣ ਕਰ ਲਈ। ਉਸ ਨੇ ਸਭ ਕੁਝ ਤਿਆਗ ਦਿੱਤਾ ਅਤੇ ਨੰਗੇ ਪੈਰੀਂ ਰਹਿਣ ਲੱਗਾ। ਉਸ ਨੇ ਕਦੇ ਕਿਸੇ ਤੋਂ ਕੁਝ ਵੀ ਮੰਗ ਕੇ ਨਾ ਲਿਆ। ਉਸ ਦੀ ਦ੍ਰਿਸ਼ਟੀ ਵਿਚ ਗ਼ਰੀਬਾਂ ਦੀਆਂ ਤਿੰਨ ਸ਼੍ਰੇਣੀਆਂ ਹੋ ਸਕਦੀਆਂ ਹਨ। ਪਹਿਲੇ ਉਹ, ਜੋ ਕਿਸੇ ਤੋਂ ਕੁਝ ਮੰਗਦੇ ਨਹੀਂ, ਕੁਝ ਲੈਂਦੇ ਨਹੀਂ ਪਰੰਤੂ ਪਰਮਾਤਮਾ ਉਨ੍ਹਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈ। ਦੂਜੇ ਉਹ ਜੋ ਕਿਸੇ ਤੋਂ ਕੁਝ ਮੰਗਦੇ ਨਹੀਂ ਪਰ ਜੋ ਕੁਝ ਬਿਨ ਮੰਗਿਆਂ ਮਿਲ ਜਾਵੇ ਉਸ ਨੂੰ ਪ੍ਰਵਾਨ ਕਰ ਲੈਂਦੇ ਹਨ ਅਤੇ ਤੀਜੀ ਉਹ ਕਿ ਜਿਤਨੀ ਦੇਰ ਤਕ ਸਰਦਾ ਹੋਵੇ ਕਿਸੇ ਤੋਂ ਕੁਝ ਮੰਗਦੇ ਨਹੀਂ ਪਰ ਅਣਸਰਦੇ ਦੀ ਸੂਰਤ ਵਿਚ ਮੰਗ ਵੀ ਲੈਂਦੇ ਹਨ। ਬਿਸ਼ਰ ਦਾ ਵਿਚਾਰ ਸੀ ਕਿ ਗ਼ਰੀਬੀ ਵਿਚ ਵੀ ਸਬਰ-ਸੰਤੋਖ ਦਾ ਪੱਲਾ ਨਹੀਂ ਛੱਡਣਾ ਚਾਹੀਦਾ ਅਤੇ ਸਭ ਤੋਂ ਵੱਡੀ ਅਧਿਆਤਮਕ ਪ੍ਰਾਪਤੀ ਗ਼ਰੀਬਾਂ ਤੇ ਲੋੜਵੰਦਾਂ ਦੀ ਸੇਵਾ ਵਿਚ ਨਿਹਿਤ ਹੈ। ਇਸ ਕਾਲ ਦੇ ਸਾਰੇ ਸੂਫ਼ੀ ਫ਼ਕੀਰ, ਗਰੀਬੀ, ਹਲੀਮੀ, ਨੇਕੀ ਅਤੇ

ਪਵਿੱਤਰਤਾ ਨੂੰ ਇਨਸਾਨ ਦੇ ਸਭ ਤੋਂ ਵੱਡੇ ਗੁਣ ਮੰਨਦੇ ਹਨ। ਇਕ ਹੋਰ ਮਹਾਨ ਸੂਫ਼ੀ ਫ਼ਕੀਰ ਮੁਹਾਸਿਬੀ ਕਿਹਾ ਕਰਦਾ ਸੀ ਕਿ ਸੱਚਾ ਦਰਵੇਸ਼ ਉਹੀ ਹੈ ਜੋ ਦੁਨੀਆਂ ਵਿਚ ਆਪਣੇ ਆਪ ਨੂੰ ਅਜਨਬੀ (Stranger) ਮਹਿਸੂਸ ਕਰਦਾ ਹੈ ਅਤੇ ਲੋਭ, ਲਾਲਚ, ਈਰਖਾ ਅਤੇ ਨਿੰਦਾ ਆਦਿਕ ਬੁਰਾਈਆਂ ਵਿਰੁੱਧ ਨਿਰੰਤਰ ਜਹਾਦ ਛੇੜੀ ਰੱਖਦਾ ਹੈ।

ਭਾਰਤ ਵਿਚ ਆਉਣ ਵਾਲੇ ਸੂਫ਼ੀ ਫ਼ਕੀਰਾਂ ਵਿਚੋਂ ਸ਼ੇਖ਼ ਸੈਫਿਉਦੀਨ ਪਹਿਲਾ ਸੂਫ਼ੀ ਫ਼ਕੀਰ ਸੀ। ਮਹਿਮੂਦ ਗ਼ਜ਼ਨਵੀ ਦੇ ਪੰਜਾਬ ਉੱਪਰ ਕਬਜ਼ਾ ਕਰ ਲੈਣ ਉਪਰੰਤ ਹੋਰ ਵੀ ਬਹੁਤ ਸਾਰੇ ਸੂਫ਼ੀ ਫ਼ਕੀਰ ਇਸ ਖੇਤਰ ਵਿਚ ਆ ਗਏ। ਉਨ੍ਹਾਂ ਵਿਚੋਂ ਸ਼ੇਖ਼ ਹੁਸੈਨ ਜ਼ਿਨਜ਼ਾਨੀ ਅਤੇ ਹਜ਼ਰਤ ਸ਼ੇਖ ਮਖ਼ਦੂਮ ਅਲੀ ਹੁਜਵੀਰੀ ਵਿਸ਼ੇਸ਼ ਰੂਪ ਵਿਚ ਪ੍ਰਸਿੱਧ ਹੋਏ ਹਨ। ਪੰਜਾਬ ਵਿਚ ਸ਼ੇਖ਼ ਹੁਜਵੀਰੀ ਜੀ ਨੂੰ 'ਦਾਤਾ ਗੰਜਬਖ਼ਸ਼' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਹੁਜਵੀਰੀ ਨੇ ਫ਼ਾਰਸੀ ਵਿਚ ਕਈ ਪੁਸਤਕਾਂ ਦੀ ਰਚਨਾ ਵੀ ਕੀਤੀ ਜਿਨ੍ਹਾਂ ਵਿਚੋਂ 'ਕਸ਼ਫੁਲ ਮਹਿਜੂਬ' ਸੂਫ਼ੀ ਸਿਧਾਂਤਾਂ ਬਾਰੇ ਇਕ ਅਤਿਅੰਤ ਪ੍ਰਮਾਣਿਕ ਰਚਨਾ ਹੈ। ਇਸ ਪੁਸਤਕ ਦੇ ਦੂਜੇ ਅਧਿਆਇ ਵਿਚ ਫ਼ਕਰ ਬਾਰੇ ਬੜੀ ਤਫ਼ਸੀਲ ਨਾਲ ਵਿਚਾਰ ਚਰਚਾ ਕੀਤੀ ਗਈ ਹੈ। ਹਜ਼ਰਤ ਦਾਤਾ ਗੰਜ ਬਖ਼ਸ਼ ਅਨੁਸਾਰ ਫ਼ਕੀਰ ਉਹ ਹੁੰਦਾ ਹੈ ਜਿਸ ਦੀ ਕੋਈ ਚੀਜ਼ ਨਾ ਹੋਵੇ ਅਤੇ ਨਾ ਹੀ ਉਹ ਕਿਸੇ ਸਮਾਨ ਦੇ ਮੌਜੂਦ ਹੋਣ ਕਰਕੇ ਧਨਵਾਨ ਸਦਾਏ। 'ਕਸ਼ਫੁਲ' ਮਹਿਜੂਬ' ਵਿਚ ਜ਼ਿਕਰ ਆਉਂਦਾ ਹੈ ਕਿ ਇਕ ਫ਼ਕੀਰ ਦੀ ਇਕ ਬਾਦਸ਼ਾਹ ਨਾਲ ਮੁਲਾਕਾਤ ਹੋ ਗਈ। ਬਾਦਸ਼ਾਹ ਨੇ ਫ਼ਕੀਰ ਨੂੰ ਕਿਹਾ ਕਿ ਮੈਥੋਂ ਕੁਝ ਮੰਗ। ਫ਼ਕੀਰ ਨੇ ਕਿਹਾ ਕਿ ਮੈਂ ਆਪਣੇ ਗ਼ੁਲਾਮਾਂ ਦੇ ਗ਼ੁਲਾਮ ਤੋਂ ਕੁਝ ਨਹੀਂ ਮੰਗ ਸਕਦਾ। ਬਾਦਸ਼ਾਹ ਨੇ ਕਿਹਾ ਕਿ ਇਹ ਗੱਲ ਕਿਸ ਤਰ੍ਹਾਂ ਹੈ ਤਾਂ ਫ਼ਕੀਰ ਨੇ ਸਮਝਾਇਆ ਕਿ ਮੇਰੇ ਦੋ ਗ਼ੁਲਾਮ ਹਨ। ਇਕ ਹਿਰਸ ਅਤੇ ਦੂਜਾ ਮੋਹ। ਤੂੰ ਮੇਰੇ ਇੰਨ੍ਹਾਂ ਦੋ ਗ਼ੁਲਾਮਾਂ ਦਾ ਗ਼ੁਲਾਮ ਹੈਂ, ਸੋ ਮੈਂ ਆਪਣੇ ਗ਼ੁਲਾਮਾਂ ਦੇ ਗ਼ੁਲਾਮ ਤੋਂ ਕੀ ਅਤੇ ਕਿਵੇਂ ਮੰਗਾਂ ?

ਸੂਫ਼ੀਆਂ ਦਾ ਚਿਸ਼ਤੀ ਸਿਲਸਿਲਾ ਉੱਤਰੀ ਭਾਰਤ ਦਾ ਇਕ ਅਤਿਅੰਤ ਲੋਕ-ਪ੍ਰਿਅ ਸੂਫ਼ੀ ਸਿਲਸਿਲਾ ਰਿਹਾ ਹੈ। 'ਚਿਸ਼ਤ' ਆਧੁਨਿਕ ਅਫ਼ਗਾਨਿਸਤਾਨ ਵਿਚ ਇਕ ਛੋਟਾ ਜਿਹਾ ਕਸਬਾ ਹੈ। ਇਸ ਥਾਂ ਤੇ ਸੀਰੀਆ ਤੋਂ ਇਕ ਸੂਫ਼ੀ ਫ਼ਕੀਰ ਸ਼ੇਖ਼ ਅਬੂ ਇਸਹਾਕ ਸ਼ਾਮੀ ਆ ਟਿਕੇ। ਉਨ੍ਹਾਂ ਤੋਂ ਪਿਛੋਂ ਖਵਾਜਾ ਅਬੂ ਅਹਿਮਦ ਇਸ ਸਿਲਸਿਲੇ ਦੇ ਆਗੂ ਬਣੇ। ਖਵਾਜਾ ਅਬੂ ਅਹਿਮਦ ਤੋਂ ਪਿਛੋਂ ਅਬੂ ਮੁਹੰਮਦ, ਖਵਾਜਾ ਯੂਸਫ, ਖਵਾਜਾ ਮੌਦੂਦ ਅਤੇ ਰੁਕਨਦੀਨ ਮੁਹੰਮਦ ਆਦਿਕ ਸੂਫ਼ੀ ਦਰਵੇਸ਼ਾਂ ਨੇ ਇਸ ਸਿਲਸਿਲੇ ਨੂੰ ਚਲਾਈ ਰੱਖਿਆ। ਦਸਵੀਂ ਸਦੀ ਵਿਚ ਗੌਰੀ-ਤੁਰਕਾਂ ਦੀ ਚੜ੍ਹਾਈ ਕਾਰਨ ਇਹ ਸਥਾਨ ਲੜਾਈ ਝਗੜਿਆਂ ਦਾ ਗੜ੍ਹ ਬਣ ਗਿਆ। ਗਿਆਸੁਦੀਨ ਮੁਹੰਮਦ ਦੇ ਰਾਜ-ਭਾਗ ਸੰਭਾਲਣ ਪਿਛੋਂ ਹੀ ਇਥੇ ਕੁਝ ਸ਼ਾਂਤੀ ਦਾ ਵਾਤਾਵਰਣ ਬਣਿਆ। ਉਸ ਨੇ ਆਪਣੀ ਰਾਜਧਾਨੀ ਫੀਰੋਜ਼ਕੋਹ ਨੂੰ ਬਣਾਇਆ। ਚਿਸ਼ਤ ਵਿਚ ਵੀ ਉਸ ਨੇ ਮਦਰੱਸੇ ਅਤੇ ਇਕ ਮਸੀਤ ਦਾ ਨਿਰਮਾਣ ਕਰਵਾਇਆ। ਪਰ ਖੁਆਜਾ ਮੁਈਨੁਦੀਨ ਚਿਸ਼ਤੀ ਨੇ ਚਿਸ਼ਤ ਦੀ ਬਜਾਏ ਗੌਰੀ ਰਾਜ ਦੀ ਸੀਮਾ ਉਤੇ ਵੱਸੇ ਇਕ ਸ਼ਹਿਰ ਅਜਮੇਰ ਵਿਚ ਰਹਿਣਾ ਪਸੰਦ ਕੀਤਾ। ਉਸ ਸਮੇਂ ਇਥੇ ਪ੍ਰਿਥਵੀ ਰਾਜ ਰਾਠੌਰ ਦਾ ਰਾਜ ਸੀ। ਪ੍ਰਿਥਵੀ ਰਾਜ, ਖੁਆਜਾ ਜੀ ਦੇ ਅਜਮੇਰ ਆਉਣ ਤੋਂ ਬਹੁਤ ਖ਼ੁਸ਼ ਨਹੀਂ ਸੀ ਪਰ ਉਨ੍ਹਾਂ ਦੀ ਵਧਦੀ ਲੋਕਪ੍ਰਿਅਤਾ ਕਾਰਨ ਉਹ ਉਨ੍ਹਾਂ ਨੂੰ ਨਾਰਾਜ਼ ਨਾ ਕਰ ਸਕਿਆ। ਅਜਮੇਰ ਵਿਚ ਖੁਆਜਾ ਜੀ ਬੜੀ ਸਾਧਾਰਨ ਅਤੇ ਫ਼ਕੀਰਾਨਾ ਜ਼ਿੰਦਗੀ ਬਸਰ ਕਰਦੇ ਸਨ। ਉਨ੍ਹਾਂ ਦਾ ਜੀਵਨ ਤੁਰਕ ਗਾਜ਼ੀਆਂ ਅਤੇ ਭਾਰਤੀ

ਹਿੰਦੂਆਂ-ਦੋਹਾਂ ਲਈ ਪ੍ਰੇਰਣਾਦਾਇਕ ਸੀ। ਦੋਵੇਂ ਧਰਮਾਂ ਦੇ ਅਨੁਆਈ ਖੁਆਜਾ ਜੀ ਦੀ ਨੇਕੀ, ਸਾਦਗੀ ਅਤੇ ਪ੍ਰਭੂ ਭਗਤੀ ਤੋਂ ਪ੍ਰੇਰਣਾ ਲੈਂਦੇ ਰਹੇ। ਇਕ ਵਾਰ ਖੁਆਜਾ ਜੀ ਤੋਂ ਕਿਸੇ ਨੇ ਸੱਚੇ ਦਰਵੇਸ਼ ਦੀ ਪਰਿਭਾਸ਼ਾ ਪੁੱਛੀ ਤਾਂ ਆਪ ਨੇ ਕਿਹਾ ਕਿ ਸੱਚਾ ਦਰਵੇਸ਼ ਉਹੀ ਹੈ ਜੋ ਰੱਬੀ ਹੁਕਮ ਦੀ ਪਾਲਣਾ ਕਰਦਾ ਹੈ ਅਤੇ ਜੀਵਨ ਦੀ ਮੋਹ-ਮਾਇਆ ਦਾ ਤਿਆਗ ਕਰ ਦਿੰਦਾ ਹੈ। ਆਪ ਨੇ ਫੁਰਮਾਇਆ ਕਿ ਧਨ ਨਾ ਕਮਾਉ। ਕਿਸੇ ਤੋਂ ਉਧਾਰਾ ਧਨ ਵੀ ਸਵੀਕਾਰ ਨਾ ਕਰੋ। ਜੇ ਸੱਤ ਦਿਨਾਂ ਤੋਂ ਵੀ ਭੁੱਖੇ ਹੋ ਤਾਂ ਵੀ ਆਪਣੀ ਇਸ ਸਥਿਤੀ ਤੋਂ ਲੋਕਾਂ ਨੂੰ ਜਾਣੂ ਨਾ ਕਰਾਉ। ਜੇ ਕਿਸੇ ਆਦਮੀ ਨੂੰ ਕਾਫ਼ੀ ਮਾਤਰਾ ਵਿਚ ਖੁਰਾਕ, ਧਨ, ਅਨਾਜ ਜਾਂ ਵਸਤਰ ਆਦਿਕ ਪ੍ਰਾਪਤ ਹੋ ਜਾਣ ਤਾਂ ਉਨ੍ਹਾਂ ਨੂੰ ਉਸੇ ਦਿਨ ਲੋੜਵੰਦਾਂ ਵਿਚ ਵੰਡ ਦਿਉ। ਕਿਸੇ ਨੂੰ ਮੰਦਾ ਨਾ ਬੋਲੋ ਤੇ ਕਿਸੇ ਦਾ ਦਿਲ ਨਾ ਦੁਖਾਉ। ਜੇ ਇਹ ਸਭ ਕੁਝ ਸੰਪੂਰਨ ਹੋ ਜਾਵੇ ਤਾਂ ਦਿਨ ਵੇਲੇ ਰੋਜ਼ਾ ਰੱਖੋ ਅਤੇ ਰਾਤ ਪ੍ਰਭੂ ਦੇ ਸਿਮਰਨ ਵਿਚ ਗੁਜ਼ਾਰੋ।

ਤੇਰ੍ਹਵੀਂ ਸਦੀ ਦੇ ਮੁੱਢ ਵਿਚ ਮੱਧ ਏਸ਼ੀਆ ਵਿਚ ਮੰਗੋਲ ਹਮਲਿਆਂ ਕਾਰਨ ਦਿੱਲੀ, ਸੂਫ਼ੀ ਦਰਵੇਸ਼ਾਂ ਦਾ ਗੜ੍ਹ ਬਣ ਗਈ। ਇਸ ਸ਼ਹਿਰ ਵਿਚ ਚਿਸ਼ਤੀ ਸਿਲਸਿਲੇ ਦੀ ਵਾਗਡੋਰ ਖੁਆਜਾ ਕੁਤਬੁਦੀਨ ਬਖ਼ਤਿਆਰ ਕਾਕੀ ਨੇ ਸੰਭਾਲ ਰੱਖੀ ਸੀ। ਖੁਆਜਾ ਕਾਕੀ ਜੀ ਨੇ ਸਿਮਰਨ ਅਤੇ ਰੋਜ਼ਾ ਰੱਖਣ ਵਾਲੀ ਸੂਫ਼ੀ ਪਰੰਪਰਾ ਨੂੰ ਜਾਰੀ ਰੱਖਿਆ। ਦਿੱਲੀ ਵਿਚ ਉਹ ਅਤੇ ਉਨ੍ਹਾਂ ਦਾ ਪਰਿਵਾਰ ਬੜੀ ਗ਼ਰੀਬਾਨਾ ਜ਼ਿੰਦਗੀ ਬਸਰ ਕਰਦੇ ਰਹੇ। ਇਕ ਰਵਾਇਤ ਅਨੁਸਾਰ ਜਦੋਂ ਕਾਕੀ ਜੀ ਨੂੰ ਡਾਢੀ ਭੁੱਖ ਲਗਦੀ ਤਾਂ ਗ਼ਾਇਬ ਵਿਚੋਂ ਇਕ ਰੋਟੀ ਪ੍ਰਗਟ ਹੋ ਕੇ ਉਨ੍ਹਾਂ ਦੇ ਸਾਹਮਣੇ ਆ ਜਾਂਦੀ ਸੀ। ਇਸੇ ਲਈ ਉਨ੍ਹਾਂ ਨੂੰ 'ਰੋਟੀ ਵਰਤਾਉਣ ਵਾਲੇ' ਜਾਂ ਕਾਕੀ ਜੀ ਕਿਹਾ ਜਾਣ ਲੱਗਾ। ਜਮਾਲੀ ਨੇ ਇਕ ਹੋਰ ਕਹਾਣੀ ਦੱਸੀ ਹੈ। ਉਸ ਅਨੁਸਾਰ ਕਈ ਵਾਰ ਪਰਿਵਾਰ ਨੂੰ ਭੁੱਖ ਤੋਂ ਬਚਾਉਣ ਲਈ ਕਾਕੀ ਜੀ ਦੀ ਪਤਨੀ ਨੂੰ ਇਕ ਗੁਆਂਢੀ ਤੋਂ ਕੁਝ ਅਨਾਜ ਉਧਾਰ ਲੈਣਾ ਪੈਂਦਾ ਸੀ। ਇਕ ਵਾਰ ਗੁਆਂਢਣ ਔਰਤ ਨੇ ਕਾਕੀ ਜੀ ਦੀ ਪਤਨੀ ਨੂੰ ਮਿਹਣਾ ਮਾਰਿਆ। ਪਤਾ ਲੱਗਣ ਤੇ ਕਾਕੀ ਜੀ ਨੇ ਆਪਣੀ ਪਤਨੀ ਨੂੰ ਕਿਹਾ ਕਿ ਸਾਹਮਣੇ ਬਣੇ ਆਲੇ ਵਿਚ 'ਬਿਸਮਿੱਲਾ' ਕਹਿ ਕੇ ਹੱਥ ਮਾਰੋ ਅਤੇ ਜਿਤਨੀ ਚਾਹੀਦੀ ਹੋਵੇ, ਰੋਟੀ ਪ੍ਰਾਪਤ ਕਰ ਲਵੋ। ਇਸੇ ਕਾਰਨ ਖੁਆਜਾ ਜੀ ਨੂੰ ਕਾਕੀ ਜੀ ਕਿਹਾ ਜਾਣ ਲੱਗਾ ਕਿਉਂਕਿ ਉਹ ਕੇਵਲ ਰੱਬ ਦੁਆਰਾ ਭੇਜੀ ਰੋਟੀ ਖਾ ਕੇ ਗੁਜ਼ਰ-ਬਸਰ ਕਰਦੇ ਸਨ।

ਖੁਆਜਾ ਮੁਈਨੁਦੀਨ ਚਿਸ਼ਤੀ ਅਤੇ ਖੁਆਜਾ ਕੁਤਬਦੀਨ ਬਖ਼ਤਿਆਰ ਕਾਕੀ ਦੀਆਂ ਖ਼ੁਸ਼ੀਆਂ ਹਾਸਲ ਕਰਕੇ ਸ਼ੇਖ ਬਾਬਾ ਫ਼ਰੀਦ ਸ਼ੱਕਰ ਗੰਜ ਨੇ ਚਿਸ਼ਤੀ ਸਿਲਸਿਲੇ ਦੀ ਅਗਵਾਈ ਆਰੰਭ ਕੀਤੀ। ਪੰਜਾਬੀਆਂ ਲਈ ਸ਼ੇਖ਼ ਬਾਬਾ ਫ਼ਰੀਦ ਜੀ ਗ਼ਰੀਬਾਂ ਅਤੇ ਮਜ਼ਲੂਮਾਂ ਦੇ ਮਸੀਹਾ ਬਣ ਕੇ ਸਾਹਮਣੇ ਆਏ। ਜਦੋਂ ਬਾਬਾ ਜੀ ਨੇ ਅਜੋਧਨ ਨੂੰ ਆਪਣਾ ਘਰ ਬਣਾਇਆ ਤਾਂ ਇਹ ਥਾਂ ਬਹੁਤ ਪਛੜਿਆ ਹੋਇਆ ਇਲਕਾ ਸੀ। ਚਾਰੇ ਪਾਸੇ ਸੰਘਣੇ ਜੰਗਲ ਸਨ, ਜਿਨ੍ਹਾਂ ਵਿਚ ਸੱਪ ਤੇ ਹੋਰ ਅਨੇਕਾਂ ਜੰਗਲੀ ਜਾਨਵਰ ਸਨ। ਇਤਿਹਾਸਕਾਰਾਂ ਅਨੁਸਾਰ ਬਾਬਾ ਜੀ ਨੂੰ ਆਪ ਇਕ ਵਾਰ ਸੱਪ ਨੇ ਡੰਗ ਲਿਆ ਸੀ ਅਤੇ ਅਜੋਧਨ ਦੇ ਨੇੜੇ ਹੀ ਆਪ ਜੀ ਦੀ ਮਾਤਾ ਨੂੰ ਇਕ ਜੰਗਲੀ ਜਾਨਵਰ ਖਾ ਗਿਆ ਸੀ। ਪਰੰਤੂ ਇਸ ਪਛੜੇਪਣ ਦੇ ਬਾਵਜੂਦ ਅਜੋਧਨ, ਭੂਗੋਲਿਕ ਤੌਰ ਤੇ ਮਹੱਤਵ ਵਾਲੀ ਥਾਂ 'ਤੇ ਸਥਿਤ ਸੀ। ਇਹ ਆਵਾਜਾਈ ਦਾ ਇਕ ਅਹਿਮ ਕੇਂਦਰ ਸੀ। ਡੇਰਾ ਗਾਜ਼ੀ ਖਾਂ ਤੇ ਡੇਰਾ ਇਸਮਾਈਲ ਖ਼ਾਂ ਤੋਂ ਆਉਂਦੀਆਂ ਦੋ ਵੱਡੀਆਂ ਪੱਛਮੀ

ਸੜਕਾਂ ਇਥੇ ਮਿਲਦੀਆਂ ਸਨ। ਇਨ੍ਹਾਂ ਰਸਤਿਆਂ ਰਾਹੀਂ ਭਾਰਤ ਮੱਧ ਏਸ਼ੀਆ, ਈਰਾਨ ਤੇ ਤੁਰਕਿਸਤਾਨ ਨਾਲ ਜੁੜਿਆ ਹੋਇਆ ਸੀ। ਹਮਲਾ ਕਰਕੇ ਆਉਣ ਵਾਲੀਆਂ ਫ਼ੌਜਾਂ, ਵਪਾਰੀਆਂ ਦੇ ਕਾਫ਼ਲੇ, ਯਾਤਰੂ ਤੇ ਮੁਸਾਫ਼ਿਰ ਸਾਰੇ ਹੀ ਇਥੋਂ ਦੀ ਲੰਘ ਕੇ ਜਾਂਦੇ ਸਨ।

ਪ੍ਰੋ. ਖ਼ਲੀਕ ਅਹਿਮਦ ਨਿਜ਼ਾਮੀ ਸ਼ੇਖ਼ ਫ਼ਰੀਦ ਜੀ ਦੇ ਜੀਵਨ ਅਤੇ ਦਰਵੇਸ਼ੀ ਦਾ ਵੇਰਵਾ ਦਿੰਦਾ ਹੋਇਆ ਲਿਖਦਾ ਹੈ ਕਿ ਅਜੋਧਨ ਵਿਖੇ ਡੇਢ-ਕੁ ਸੌ ਫੁੱਟ ਉਚੇ ਟਿੱਬੇ ਉਤੇ ਬਾਬਾ ਜੀ ਨੇ ਆਪਣਾ ਜਮਾਅਤਖ਼ਾਨਾ ਬਣਵਾਇਆ ਹੋਇਆ ਸੀ। ਇਹ ਇਕ ਵੱਡਾ ਸਾਰਾ ਉੱਚਾ ਕੋਠਾ ਸੀ ਜੋ ਮੁਰੀਦਾਂ ਤੇ ਮੁਸਾਫ਼ਰਾਂ ਵਾਸਤੇ ਬਣਵਾਇਆ ਗਿਆ ਸੀ। ਇਕ ਮੁਰੀਦ ਨੇ ਇਸ ਨੂੰ ਪੱਕਾ ਬਣਾਉਣ ਦੀ ਕੋਸ਼ਿਸ਼ ਕੀਤੀ ਪਰ ਆਪ ਨਾ ਮੰਨੇ। ਚਿਸ਼ਤੀ ਪਰੰਪਰਾ ਅਨੁਸਾਰ ਸੂਫ਼ੀ ਫ਼ਕੀਰ ਪੱਕੀਆਂ ਇੱਟਾਂ ਨਾਲ ਬਣੀ ਹੋਈ ਇਮਾਰਤ ਵਿਚ ਨਹੀਂ ਸਨ ਠਹਿਰਦੇ ਕਿਉਂਕਿ ਅਜਿਹੀਆਂ ਇਮਾਰਤਾਂ ਤਿਆਗੀ ਬੰਦਿਆਂ ਵਾਸਤੇ ਉਚਿਤ ਨਹੀਂ ਹੁੰਦੀਆਂ। ਇਸ ਜਮਾਅਤਖ਼ਾਨੇ ਦੇ ਦਰਵਾਜ਼ੇ ਅੱਧੀ ਰਾਤ ਤਕ ਮੁਸਾਫ਼ਿਰਾਂ ਅਤੇ ਮੁਰੀਦਾਂ ਲਈ ਖੁਲ੍ਹੇ ਰਹਿੰਦੇ ਸਨ। ਬਾਬਾ ਜੀ ਪਾਸ ਓੜ੍ਹਨ-ਵਿਛੌਣ ਲਈ ਇਕੋ ਛੋਟੀ ਜਹੀ ਕੰਬਲੀ ਸੀ ਜਿਸ ਬਾਰੇ ਉਹ ਆਪਣੇ ਸਲੋਕਾਂ ਵਿਚ ਵੀ ਸੰਕੇਤ ਕਰਦੇ ਰਹਿੰਦੇ ਸਨ। ਕਾਕੀ ਜੀ ਵਲੋਂ ਮਿਲੇ ਆਸੇ (ਸੋਟੇ) ਨੂੰ ਉਹ ਆਪਣੇ ਸਿਰ੍ਹਾਣੇ ਧਰ ਲੈਂਦੇ ਸਨ। ਜੋ ਕੁਝ ਵੀ ਖਾਣ ਲਈ ਪ੍ਰਾਪਤ ਹੁੰਦਾ, ਉਸ ਨੂੰ ਜਮਾਅਤ-ਖ਼ਾਨੇ ਵਿਚ ਬੈਠੇ ਫ਼ਕੀਰਾਂ ਅਤੇ ਸ਼ਰਧਾਲੂਆਂ ਨਾਲ ਮਿਲ ਕੇ ਛਕ ਲੈਂਦੇ ਸਨ।

ਇਸ ਜਮਾਅਤ-ਖ਼ਾਨੇ ਦਾ ਰੰਗ ਬਾਕੀ ਸਾਰੀ ਦੁਨੀਆਂ ਤੋਂ ਨਿਆਰਾ ਸੀ। ਇਹ ਝਗੜਿਆਂ-ਝਾਂਜਿਆਂ ਨਾਲ ਹੰਭੀ ਦੁਨੀਆਂ ਲਈ ਇਕ ਸੰਘਣੀ ਛਾਂ ਵਾਲੇ ਨਖ਼ਲਸਿਤਾਨ ਵਾਂਗ ਸੀ। ਵਿਦਵਾਨ, ਗਵੱਈਏ, ਸੂਫ਼ੀ ਤੇ ਜੋਗੀ ਬਾਬਾ ਜੀ ਦੇ ਜਮਾਅਤ-ਖ਼ਾਨੇ ਵਿਚ ਆਉਂਦੇ ਅਤੇ ਉਸ ਤੋਂ ਬਾਅਦ ਜਿਥੇ ਵੀ ਜਾਂਦੇ, ਇਸ ਦੀ ਸ਼ੋਭਾ ਆਪਣੇ ਨਾਲ ਲੈ ਜਾਂਦੇ। ਸ਼ੇਖ਼ ਨਿਜ਼ਾਮੁਦੀਨ ਔਲੀਆ ਨੇ ਬਾਬਾ ਜੀ ਦੀ ਵਡਿਆਈ ਬਾਰੇ ਬਦਾਯੂੰ ਵਿਚ ਇਕ ਸੰਗੀਤਕਾਰ ਅਬੂ-ਬਕਰ ਤੋਂ ਸੁਣਿਆ ਸੀ ਜੋ ਆਪ ਜੀ ਦੇ ਜਮਾਅਤ-ਖ਼ਾਨੇ ਦੇ ਰੂਹਾਨੀ ਵਾਤਾਵਰਣ ਤੋਂ ਵਿਸ਼ੇਸ਼ ਰੂਪ ਵਿਚ ਪ੍ਰਭਾਵਿਤ ਹੋਇਆ ਸੀ।

ਅਜੋਧਨ ਦੇ ਆਲੇ-ਦੁਆਲੇ ਰਹਿਣ ਵਾਲੇ ਬਹੁਤ ਸਾਰੇ ਕਬੀਲੇ ਵੀ ਬਾਬਾ ਜੀ ਦੇ ਸਿੱਧੇ ਪ੍ਰਭਾਵ ਹੇਠ ਆ ਕੇ ਉਨ੍ਹਾਂ ਦੇ ਮੁਰੀਦ ਬਣ ਗਏ ਸਨ। ਜਵਾਹਰਿ-ਫ਼ਰੀਦੀ ਦੇ ਲੇਖਕ ਅਨੁਸਾਰ ਕਈ ਕਬੀਲੇ ਜਿਵੇਂ ਸਿਆਲ, ਸਰਹੰਗਵਾਲ, ਬਹਿਲੋ, ਝੱਖੜਵਾਲ, ਬਹਿਕ, ਹੱਕ, ਸਿਆਂ, ਖੋਖਰ, ਦੱਡੇ ਤੇ ਟੋਬੇ ਆਦਿ ਜੋ ਝੰਗ ਤੇ ਸ਼ਾਹ ਕੋਟ ਜ਼ਿਲਿਆਂ ਵਿਚ ਫ਼ੈਲੇ ਹੋਏ ਸਨ, ਬਾਬਾ ਫ਼ਰੀਦ ਜੀ ਨਾਲ ਡੂੰਘੀ ਤਰ੍ਹਾਂ ਸੰਬੰਧਿਤ ਸਨ। ਉਨ੍ਹਾਂ ਦੇ ਜੀਵਨ ਉਤੇ ਬਾਬਾ ਜੀ ਦੇ ਪ੍ਰਭਾਵ ਦੀ ਪ੍ਰਕ੍ਰਿਤੀ ਤੇ ਮਾਤਰਾ ਨੂੰ ਜਾਚਣ ਲਈ ਇਨ੍ਹਾਂ ਕਬੀਲਿਆਂ ਦੀਆਂ ਆਦਤਾਂ, ਰੀਤਾਂ, ਸੰਸਥਾਵਾਂ, ਰਸਮਾਂ, ਗੀਤਾਂ, ਕਿੱਤੇ ਤੇ ਰੁਚੀਆਂ ਦੇ ਸਮਾਜ ਵਿਗਿਆਨਕ ਅਧਿਐਨ ਤੋਂ ਬੜੀ ਦਿਲਚਸਪ ਸਾਮਗਰੀ ਪ੍ਰਾਪਤ ਹੋਣ ਦੀ ਆਸ਼ਾ ਹੈ।

ਬਾਬਾ ਫ਼ਰੀਦ ਜੀ ਦੇ ਜੀਵਨ ਕਾਲ ਵਿਚ ਉਨ੍ਹਾਂ ਦੀ ਲੋਕ-ਪ੍ਰਿਅਤਾ ਦਾ ਅਨੁਮਾਨ ਉਨ੍ਹਾਂ ਦੇ ਪ੍ਰਮੁੱਖ ਮੁਰੀਦ ਸ਼ੇਖ਼ ਨਿਜ਼ਾਮੁੱਦੀਨ ਔਲੀਆ ਦੀ ਦੱਸੀ ਹੋਈ ਸੂਚਨਾ ਤੋਂ ਲਗਾਇਆ ਜਾ ਸਕਦਾ ਹੈ। ਖੁਆਜਾ ਕਾਕੀ ਜੀ ਦੀ ਮ੍ਰਿਤੂ ਤੋਂ ਪਿਛੋਂ ਜਦੋਂ ਬਾਬਾ ਫ਼ਰੀਦ ਜੀ ਦਿੱਲੀ ਗਏ ਤਾਂ ਮਿਲਣ ਵਾਲੇ ਲੋਕਾਂ ਦਾ ਇਕ ਹੜ੍ਹ ਹੀ ਆ ਗਿਆ। ਸਵੇਰ ਤੋਂ ਲੈ ਕੇ ਅੱਧੀ ਰਾਤ ਤਕ

ਦਾ ਸਮਾਂ ਮਿਲਣ-ਗਿਲਣ ਵਾਲਿਆਂ ਦੀ ਆਉਭਗਤ ਵਿਚ ਹੀ ਖਰਚ ਹੋ ਜਾਂਦਾ ਸੀ। ਸ਼ੁਕਰਵਾਰ ਵਾਲੇ ਦਿਨ ਜਮਾਤੀ ਨਮਾਜ਼ ਲਈ ਨਿਸਚਿਤ ਸਮੇਂ ਤੋਂ ਬਹੁਤ ਪਹਿਲਾਂ ਉਨ੍ਹਾਂ ਨੂੰ ਘਰ ਤੋਂ ਨਿਕਲਣਾ ਪੈਂਦਾ ਸੀ ਕਿਉਂਕਿ ਸਾਰਾ ਰਸਤਾ ਪ੍ਰਸ਼ੰਸਕਾਂ ਦੀ ਭੀੜ ਨਾਲ ਭਰਿਆ ਹੁੰਦਾ ਸੀ। ਆਪ ਜਿਉਂ ਹੀ ਘਰ ਤੋਂ ਬਾਹਰ ਨਿਕਲਦੇ, ਆਪ ਦੇ ਮੁਰੀਦ ਦੌੜ ਕੇ ਆਪ ਪਾਸ ਪਹੁੰਚਦੇ ਅਤੇ ਕਦਮਬੋਸੀ ਕਰਨ ਲੱਗਦੇ। ਇਸੇ ਤਰ੍ਹਾਂ 1252 ਈ. ਵਿਚ ਜਦੋਂ ਸੁਲਤਾਨ ਨਾਸਿਰੁੱਦੀਨ ਮਹਿਮੂਦ ਨੇ ਉੱਚ ਤੇ ਮੁਲਤਾਨ ਵੱਲ ਧਾਈ ਕੀਤੀ ਤਾਂ ਰਾਹ ਵਿਚ ਸੁਲਤਾਨ ਦੀਆਂ ਫ਼ੌਜਾਂ ਨੇ ਬਾਬਾ ਜੀ ਦੇ ਦਰਸ਼ਨ ਕਰਨ ਦਾ ਫ਼ੈਸਲਾ ਕਰ ਲਿਆ। ਅਜੋਧਨ ਦੇ ਸਾਰੇ ਗਲੀਆਂ-ਮਹੱਲੇ ਫ਼ੌਜੀਆਂ ਦੀ ਆਮਦ ਨਾਲ ਅੱਟੇ ਗਏ। ਬਾਬਾ ਜੀ ਲਈ ਸਾਰੇ ਫ਼ੌਜੀਆਂ ਨੂੰ ਆਸ਼ੀਰਵਾਦ ਦੇਣਾ ਅਸੰਭਵ ਹੋ ਗਿਆ। ਇਸ ਕਾਰਨ ਬਾਬਾ ਜੀ ਦੇ ਚੋਲੇ ਦੀ ਇਕ ਆਸਤੀਨ ਚੌਰਾਹੇ ਵਿਚ ਲਟਕਾ ਦਿਤੀ ਗਈ ਤਾਂ ਜੋ ਫ਼ੌਜੀ ਉਸ ਦੀ ਛੋਹ ਪ੍ਰਾਪਤ ਕਰਕੇ ਅੱਗੇ ਲੰਘਦੇ ਜਾਣ। ਜਿਉਂ ਜਿਉਂ ਭੀੜ ਵਧਦੀ ਗਈ, ਆਸਤੀਨ ਤਾਰ-ਤਾਰ ਹੁੰਦੀ ਗਈ। ਬਾਬਾ ਜੀ ਦੀ ਅਜ਼ਮਤ ਅਤੇ ਲੋਕਪ੍ਰਿਅਤਾ ਦਾ ਅਨੁਮਾਨ ਇਸ ਕਹਾਣੀ ਤੋਂ ਸਹਿਜੇ ਹੀ ਲਗਾਇਆ ਜਾ ਸਕਦਾ ਹੈ।

ਡਾ. ਨਿਜ਼ਾਮੀ ਅਨੁਸਾਰ ਆਪ ਆਪਣੇ ਵੱਡੇ ਮੁਰੀਦਾਂ ਨੂੰ ਬੜੇ ਜ਼ੋਰ ਨਾਲ ਕਿਹਾ ਕਰਦੇ ਸਨ ਕਿ ਉਹ ਆਪਣੇ ਅੰਦਰ ਸ੍ਵੈ-ਵਿਸ਼ਵਾਸ ਪੈਦਾ ਕਰਨ ਅਤੇ ਆਮ ਲੋਕਾਂ ਨਾਲ ਆਪਣੇ ਸੰਪਰਕ ਵਧਾ ਕੇ, ਉਨ੍ਹਾਂ ਦੇ ਦੁੱਖ-ਸੁੱਖ ਵਿਚ ਭਾਈਵਾਲ ਹੋ ਕੇ ਆਤਮਿਕ ਗੌਰਵ ਦੀ ਪ੍ਰਾਪਤੀ ਕਰਨ। ਸ਼ੇਖ਼ ਨਿਜ਼ਾਮੁੱਦੀਨ ਔਲੀਆ ਨੂੰ ਆਸ਼ੀਰਵਾਦ ਦਿੰਦਿਆਂ ਆਪ ਨੇ ਕਿਹਾ ਸੀ, "ਰੱਬ ਕਰੇ ਤੁਸੀਂ ਸੰਘਣੀ ਛਾਂ ਵਾਲੇ ਰੁੱਖ ਬਣੋ ਜਿਸ ਹੇਠਾਂ ਗਰਮੀ ਦੇ ਮਾਰੇ ਥੱਕੇ-ਟੁੱਟੇ ਲੋਕਾਂ ਨੂੰ ਸੁਖ ਤੇ ਆਰਾਮ ਮਿਲਦਾ ਹੈ।" ਬਾਬਾ ਜੀ ਆਪਣੇ ਮੁਰੀਦਾਂ ਤੋਂ ਦੁਨੀਆਂ ਦੇ ਸੰਪੂਰਨ ਤਿਆਗ ਦੀ ਮੰਗ ਕਰਦੇ ਸਨ। ਆਪ ਅਕਸਰ ਫ਼ੁਰਮਾਇਆ ਕਰਦੇ ਸਨ:

**ਫਰੀਦਾ ਕੋਠੇ ਮੰਡਪ ਮਾੜੀਆਂ ਏਤੁ ਨ ਲਾਏ ਚਿਤੁ ॥**
**ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥**
**ਫ਼ਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥**

ਇਕ ਵਾਰ ਇਕ ਸੱਯਦੀ ਮੌਲਾਣਾ ਬਾਬਾ ਜੀ ਦੇ ਦਰਸ਼ਨਾਂ ਲਈ ਆਇਆ। ਜਦੋਂ ਉਸ ਨੇ ਬਾਬਾ ਜੀ ਤੋਂ ਜਾਣ ਦੀ ਆਗਿਆ ਮੰਗੀ ਤਾਂ ਬਾਬਾ ਜੀ ਨੇ ਫ਼ੁਰਮਾਇਆ, "ਸੱਯਦੀ! ਤੁਸੀਂ ਦਿੱਲੀ ਜਾ ਕੇ ਜਨਤਾ ਨਾਲ ਖੁਲ੍ਹੇ ਮੇਲ ਰਾਹੀਂ ਮਸ਼ਹੂਰੀ ਤੇ ਸਨਮਾਨ ਪ੍ਰਾਪਤ ਕਰਨ ਦੇ ਇੱਛਕ ਹੋ। ਵੈਸੇ ਤਾਂ ਆਪਣੇ ਬਾਰੇ ਤੁਸੀਂ ਆਪ ਹੀ ਚੰਗੀ ਤਰ੍ਹਾਂ ਜਾਣਦੇ ਹੋ ਪਰ ਮੇਰੀ ਇਕ ਨਸੀਹਤ ਜ਼ਰੂਰ ਯਾਦ ਰੱਖਣਾ ਕਿ ਧਨਾਢਾਂ ਤੇ ਮਾਲਕਾਂ ਨਾਲ ਬਹੁਤਾ ਘੁਲਣ-ਮਿਲਣ ਦੀ ਲੋੜ ਨਹੀਂ। ਜਿਹੜਾ ਸੂਫ਼ੀ ਧਨਾਢਾਂ ਤੇ ਮਾਲਕਾਂ ਨਾਲ ਬਹੁਤਾ ਖੁਲ੍ਹ ਗਿਆ, ਉਹ ਸਮਝੋ ਗਿਆ।" ਸਯੱਦੀ ਨੇ ਬਾਬਾ ਜੀ ਦੀ ਨਸੀਹਤ ਦੀ ਪ੍ਰਵਾਹ ਨਾ ਕੀਤੀ ਅਤੇ ਆਖ਼ਰ ਬਹੁਤ ਬੁਰੇ ਹਸ਼ਰ ਨੂੰ ਪਹੁੰਚਿਆ। ਆਪ ਨੇ ਆਪਣੇ ਮੁਰੀਦਾਂ ਨੂੰ ਸਮੇਂ ਦੀ ਸਰਕਾਰ ਅਤੇ ਅਦਾਲਤੀ ਜੀਵਨ ਤੋਂ ਪਰ੍ਹੇ ਰਹਿਣ ਦਾ ਉਪਦੇਸ਼ ਦਿੱਤਾ ਕਿਉਂਕਿ ਇਸ ਨਾਲ ਰੂਹਾਨੀ ਜੀਵਨ ਦੀ ਗਤੀ ਕਮਜ਼ੋਰ ਹੁੰਦੀ ਅਤੇ ਬ੍ਰਹਮੰਡੀ ਭਾਵਨਾ ਦੇ ਸਿਹਤਮੰਦ ਵਿਕਾਸ ਉਤੇ ਮਾਰੂ ਪ੍ਰਭਾਵ ਪੈਂਦਾ ਹੈ।

ਬਾਬਾ ਫ਼ਰੀਦ ਜੀ ਨੇ ਆਪਣੇ ਰੂਹਾਨੀ ਅਨੁਭਵ ਅਤੇ ਕਠਿਨ ਸਾਧਨਾ ਦੁਆਰਾ ਸੂਫ਼ੀਆਂ

ਦੇ ਚਿਸ਼ਤੀ ਸਿਲਸਿਲੇ ਨੂੰ ਅਧਿਆਤਮਕ ਗਿਆਨ ਦਾ ਪ੍ਰੇਰਣਾਦਾਇਕ ਸੋਮਾ ਬਣਾ ਦਿੱਤਾ। ਬਾਰ੍ਹਵੀਂ-ਤੇਰ੍ਹਵੀਂ ਸਦੀ ਦੇ ਭਾਰਤੀ ਸਮਾਜ ਨੂੰ ਉਨ੍ਹਾਂ ਦੇ ਰੱਬੀ ਕਲਾਮ ਅਤੇ ਰੂਹਾਨੀ ਸੰਦੇਸ਼ ਤੋਂ ਅਸੀਮ ਪ੍ਰੇਰਣਾ ਪ੍ਰਾਪਤ ਹੋਈ। ਬਾਬਾ ਜੀ ਦਾ ਸਮਾਂ ਰਾਜਸੀ ਜੁਗ-ਗਰਦੀ ਦਾ ਸਮਾਂ ਸੀ। ਇਕ ਤੋਂ ਬਾਅਦ ਇਕ ਸੁਲਤਾਨ ਦਿੱਲੀ ਦੇ ਤਖ਼ਤ ਉੱਤੇ ਬੈਠਿਆ ਅਤੇ ਸ਼ੀਘਰ ਹੀ ਉਸਦਾ ਨਾਮ ਤੇ ਖ਼ਾਨਦਾਨ ਵਕਤ ਦੇ ਧੁੰਦਲਕੇ ਵਿਚ ਗੁਆਚ ਗਿਆ। ਇਸ ਪ੍ਰਿਸ਼ਟਭੂਮੀ ਨੂੰ ਅਵਾਮ ਦੇ ਸਾਹਮਣੇ ਰੱਖ ਕੇ ਬਾਬਾ ਜੀ ਨੇ ਉਨ੍ਹਾਂ ਨੂੰ ਪਰਮਾਤਮਾ ਦੇ ਸੱਚੇ ਮਾਰਗ ਉੱਤੇ ਚਲਣ ਦੀ ਪ੍ਰੇਰਣਾ ਦਿੱਤੀ। ਆਪ ਨੇ ਲੋਕ ਹਿਤਾਂ ਉੱਤੇ ਡਟ ਕੇ ਪਹਿਰਾ ਦਿੱਤਾ ਅਤੇ ਦੀਨ-ਦੁਖੀਆਂ ਦੇ ਦੁਖ ਹਰਨ ਵਾਸਤੇ ਦੁਨਿਆਵੀ ਸੁਲਤਾਨਾਂ ਦੇ ਕਹਿਰ ਦੀ ਵੀ ਕੋਈ ਪ੍ਰਵਾਹ ਨਾ ਕੀਤੀ। ਅੱਜ ਦੇ ਦੌਰ ਵਿਚ ਵੀ ਬਾਬਾ ਜੀ ਦਾ ਪਵਿੱਤਰ ਸੰਦੇਸ਼ ਇਕ ਮੁਕੰਮਲ ਇਨਸਾਨ ਦੀ ਸਹੀ ਪਰਿਭਾਸ਼ਾ ਨੂੰ ਸਾਡੇ ਸਾਹਮਣੇ ਰੱਖਣ ਦੇ ਸਮਰੱਥ ਹੈ।

# ਫ਼ਰੀਦ-ਬਾਣੀ ਵਿਚ ਇਸਲਾਮਿਕ ਹਵਾਲੇ

ਸ਼ੇਖ਼ ਬਾਬਾ ਫ਼ਰੀਦ ਜੀ ਨੇ ਮੁਲਤਾਨ ਦੇ ਇਕ ਦੀਨੀ ਮਕਤਬ ਤੋਂ ਇਸਲਾਮਿਕ ਸਿੱਖਿਆ ਵਿਧੀਵਤ ਰੂਪ ਵਿਚ ਗ੍ਰਹਿਣ ਕੀਤੀ। ਆਪ ਦੀ ਸ਼ਖ਼ਸੀਅਤ ਉੱਪਰ ਬਹੁਤਾ ਪ੍ਰਭਾਵ ਆਪ ਦੀ ਮਾਤਾ ਬੀਬੀ ਮਰੀਅਮ ਦਾ ਪਿਆ ਜੋ ਇਕ ਅਤਿਅੰਤ ਨੇਕਦਿਲ ਅਤੇ ਧਾਰਮਿਕ ਸ਼ਖ਼ਸੀਅਤ ਸਨ। ਉਨ੍ਹਾਂ ਨੇ ਫ਼ਰੀਦ ਜੀ ਨੂੰ ਬਚਪਨ ਵਿਚ ਹੀ ਪਵਿੱਤਰ ਕੁਰਆਨ ਸ਼ਰੀਫ਼ ਹਿਫ਼ਜ਼ ਕਰਵਾ ਦਿੱਤਾ ਸੀ ਅਤੇ ਬਾਲ ਫ਼ਰੀਦ ਦੀ ਬਿਰਤੀ ਨੂੰ ਧਰਮ-ਕਰਮ ਵੱਲ ਜੋੜਨ ਲਈ ਉਹ ਆਪ ਨੂੰ ਸ਼ੱਕਰ ਦਾ 'ਪ੍ਰਸਾਦ' ਦਿਆ ਕਰਦੇ ਸਨ। ਬਾਅਦ ਵਿਚ ਫ਼ਰੀਦ ਜੀ ਦਾ ਉਪਨਾਮ 'ਸ਼ਕਰ ਗੰਜ' ਵੀ ਇਸੇ ਤੱਥ ਦੇ ਕਾਰਨ ਪਿਆ ਜਾਪਦਾ ਹੈ। ਆਪ ਨੇ ਖ਼ੁਆਜਾ ਮੁਈਨੁਦੀਨ ਚਿਸ਼ਤੀ ਅਤੇ ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਤੋਂ ਵੀ ਦੀਨੀ ਸਿੱਖਿਆ ਗ੍ਰਹਿਣ ਕੀਤੀ। ਇਹੀ ਕਾਰਨ ਹੈ ਕਿ ਆਪ ਦੀ ਬਾਣੀ ਵਿਚ ਬਹੁਤ ਸਾਰੇ ਇਸਲਾਮਿਕ ਹਵਾਲੇ ਪ੍ਰਾਪਤ ਹੁੰਦੇ ਹਨ।

ਫ਼ਰੀਦ ਜੀ ਦਾ ਪਰਿਵਾਰ ਬਾਰ੍ਹਵੀਂ ਸਦੀ ਦੇ ਅੱਧ ਵਿਚ (1120-25 ਈ.) ਕਾਬਲ ਤੋਂ ਹਿੰਦੁਸਤਾਨ (ਪੰਜਾਬ) ਆਇਆ। ਉਸ ਸਮੇਂ ਤਕ ਇਸਲਾਮ ਦੀ ਉਮਰ ਲਗਪਗ ਪੰਜ ਸਦੀਆਂ ਨੂੰ ਢੁੱਕਣ ਲੱਗੀ ਸੀ ਅਤੇ ਉਤਰੀ ਭਾਰਤ ਉੱਤੇ ਇਸਲਾਮਿਕ ਰਾਜ ਪੱਕੇ ਤੌਰ 'ਤੇ ਸਥਾਪਿਤ ਹੋ ਚੁੱਕਾ ਸੀ। ਜੇਤੂ ਧਰਮ ਦੀ ਹੈਸੀਅਤ ਵਿਚ ਇਸਲਾਮ ਨੇ ਪੂਰੇ ਉੱਤਰੀ ਭਾਰਤ ਅਤੇ ਵਿਸ਼ੇਸ਼ ਕਰ ਪੰਜਾਬ ਦੇ ਸਭਿਆਚਾਰ ਉੱਤੇ ਵਿਸ਼ੇਸ਼ ਪ੍ਰਭਾਵ ਪਾਇਆ। ਪੰਜਾਬ ਦੇ ਲੋਕ ਬ੍ਰਾਹਮਣੀ ਕਰਮ-ਕਾਂਡਾਂ ਦੀ ਜਟਿਲਤਾ ਅਤੇ ਮਾਨਵਦੋਖੀ ਚਰਿੱਤਰ ਤੋਂ ਬੁਰੀ ਤਰ੍ਹਾਂ ਨਾਲ ਊਬ ਚੁੱਕੇ ਸਨ। ਇਹ ਕਰਮ-ਕਾਂਡ ਇਥੋਂ ਦੇ ਸਭਿਆਚਾਰ ਦੇ ਆਦਿ ਕਾਲ ਤਕ ਤਾਂ ਕਾਫ਼ੀ ਅਰਥਪੂਰਨ ਰਹੇ ਸਨ ਕਿਉਂਕਿ ਇਹ ਜਗਤ ਅਤੇ ਪ੍ਰਕਿਰਤੀ ਦੇ ਕਈ ਰਹੱਸਾਂ ਨੂੰ ਪ੍ਰਕਾਸ਼ਮਾਨ ਕਰਦੇ ਸਨ ਪਰੰਤੂ ਮੱਧਕਾਲ ਤਕ ਪਹੁੰਚਦੇ-ਪਹੁੰਚਦੇ ਇਹ ਆਪਣੀ ਸਾਰਥਿਕਤਾ ਖੋ ਬੈਠੇ ਅਤੇ ਇਨ੍ਹਾਂ ਦਾ ਕੇਵਲ ਪ੍ਰਤੀਕਾਤਮਕ ਮਹੱਤਵ ਰਹਿ ਗਿਆ ਸੀ। ਪਰੰਤੂ ਆਮ ਲੋਕਾਂ ਪ੍ਰਤੀਕਾਂ ਨੂੰ ਡੀਕੋਡ ਕਰਨ ਦੀ ਬਜਾਇ ਇਨ੍ਹਾਂ ਦੇ ਸਤਹੀ ਅਤੇ ਸਿੱਧ-ਪੱਧਰੇ ਅਰਥ ਹੀ ਕਰੀ ਜਾ ਰਹੇ ਸਨ। ਬ੍ਰਾਹਮਣ ਵਰਗ ਦੇ ਹਿੱਤ ਇਸੇ ਗੱਲ ਵਿਚ ਸੁਰੱਖਿਅਤ ਸਨ ਕਿ ਲੋਕ ਅਸਲੀਅਤ ਤਕ ਪਹੁੰਚ ਹੀ ਨਾ ਸਕਣ। ਇਸ ਕਾਰਨ ਉਹ ਵੀ ਬਦਲ ਚੁੱਕੇ ਸੰਦਰਭ ਵਿਚ ਕਰਮ-ਕਾਂਡਾਂ ਦੀ ਨਵੀਂ ਅਤੇ ਯੁਗਾਨੁਕੂਲ ਵਿਆਖਿਆ ਕਰਨੋਂ ਇਨਕਾਰੀ ਸਨ। ਬਾਅਦ ਵਿਚ ਇਹ ਕਾਰਜ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਅਤੇ ਸਿੱਖਿਆ ਦੇ ਮਾਧਿਅਮ ਦੁਆਰਾ ਕੀਤਾ। ਉਨ੍ਹਾਂ ਨੇ ਇਸਲਾਮਿਕ ਸ਼ਰ੍ਹਾ ਨੂੰ ਵੀ ਬਦਲ ਚੁੱਕੇ ਸੰਦਰਭਾਂ ਵਿਚ ਨਵੇਂ ਸਿਰਿਉਂ ਵਿਆਖਿਆਇਆ। ਬਾਬਾ ਫ਼ਰੀਦ ਜੀ ਦੀ ਬਾਣੀ ਵਿਚ ਸ਼ੱਰਾ ਦੀ ਭਾਵੇਂ ਕੋਈ ਨਵੀਂ ਵਿਆਖਿਆ ਤਾਂ ਦ੍ਰਿਸ਼ਟੀਗੋਚਰ ਨਹੀਂ ਹੁੰਦੀ ਪਰੰਤੂ ਆਪ ਸ਼ਰ੍ਹਾ ਦੇ ਲੋਕਪੱਖੀ ਅਤੇ ਕਲਿਆਣਕਾਰੀ ਸਰੂਪ ਨੂੰ ਜ਼ਰੂਰ ਆਪਣੀ ਬਾਣੀ ਦਾ ਵਿਸ਼ਾ ਬਣਾਉਂਦੇ ਹਨ। ਆਪ ਦੀ ਬਾਣੀ (112 ਸਲੋਕ ਅਤੇ 4 ਸ਼ਬਦ) ਵਿਚ ਆਏ ਕੁਝ ਇਕ ਪ੍ਰਮੁੱਖ ਹਵਾਲੇ ਇਸ ਪ੍ਰਕਾਰ ਦ੍ਰਿਸ਼ਟੀਗੋਚਰ ਹੁੰਦੇ ਹਨ :

## 1. ਮਲਕੁ (ਮਲਕੁਲਮਉਤ)

ਮਲਕੁ ਜਾਂ ਮਲਕੁਲਮਉਤ ਦਾ ਅਰਥ ਹੈ: ਮੌਤ ਦਾ ਫ਼ਰਿਸ਼ਤਾ। ਇਸ ਨੂੰ 'ਇਜ਼ਰਾਈਲ' ਦੇ ਨਾਮ ਨਾਲ ਵੀ ਦਰਸਾਇਆ ਗਿਆ ਹੈ। ਫ਼ਰੀਦ-ਬਾਣੀ ਵਿਚ ਇਸ ਫ਼ਰਿਸ਼ਤੇ ਵੱਲ ਕਈ ਵਾਰ ਸੰਕੇਤ ਕੀਤਾ ਗਿਆ ਹੈ। ਫ਼ਰੀਦ ਜੀ ਅਨੁਸਾਰ ਪਰਮਾਤਮਾ ਨੇ ਵਿਅਕਤੀ ਦੀ ਮ੍ਰਿਤੂ ਦਾ ਦਿਨ ਪਹਿਲਾਂ ਹੀ ਨਿਸ਼ਚਿਤ ਕਰ ਰੱਖਿਆ ਹੈ। ਨਿਸ਼ਚਿਤ ਸਮੇਂ ਉਪਰ ਇਹ ਫ਼ਰਿਸ਼ਤਾ ਆਣ ਧਮਕਦਾ ਹੈ ਅਤੇ ਵਿਅਕਤੀ ਦੇ ਹੱਡਾਂ ਨੂੰ ਭੰਨ-ਤੋੜ ਕੇ ਉਸਦੇ ਪ੍ਰਾਣਾਂ ਨੂੰ ਕੱਢ ਕੇ ਲੈ ਜਾਂਦਾ ਹੈ। ਇਸ ਨਾਲ ਕੋਈ ਕਿੰਤੂ-ਪਰੰਤੂ ਨਹੀਂ ਕੀਤਾ ਜਾ ਸਕਦਾ। ਵਿਅਕਤੀ ਨੂੰ ਧਰਮ-ਕਰਮ ਵੱਲ ਲਾਉਣ ਲਈ ਫ਼ਰੀਦ ਜੀ ਇਸ ਫ਼ਰਿਸ਼ਤੇ ਨੂੰ ਇਕ ਕਠੋਰ ਸ਼ਕਤੀ ਦੇ ਰੂਪ ਵਿਚ ਪੇਸ਼ ਕਰਦੇ ਹਨ। ਆਪ ਦੇ ਪਹਿਲੇ ਸਲੋਕ ਵਿਚ ਹੀ 'ਮਲਕੁਲਮਉਤ' ਦਾ ਵਰਣਨ ਆ ਗਿਆ ਹੈ। ਦੇਖੋ:

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**
**ਜਿੰਦ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**
**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥**
**ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥**
**ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥**

ਆਪਣੇ ਇਕ ਹੋਰ ਸਲੋਕ ਵਿਚ ਇਸ 'ਫ਼ਰਿਸ਼ਤੇ' ਦਾ ਨਾਮ 'ਅਜ਼ਰਾਈਲ' ਦਰਸਾਉਂਦੇ ਹੋਏ ਆਪ ਇਸ ਹਮਲੇ ਵੱਲ ਸੰਕੇਤ ਕਰਦੇ ਹਨ:

**ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ ॥**
**ਅਜਰਾਈਲ ਫਰੇਸਤਾ ਕੈ ਘਰਿ ਨਾਠੀ ਅਜੁ ॥੬੮॥**

## 2. ਸ਼ੈਤਾਨ (Satan)

ਇਸਲਾਮ ਅਨੁਸਾਰ ਇਹ ਇਕ ਅਜਿਹਾ ਫ਼ਰਿਸ਼ਤਾ ਹੈ, ਜੋ ਇਨਸਾਨ ਨੂੰ ਗੁਨਾਹ ਕਰਨ ਲਈ ਉਕਸਾਉਂਦਾ ਹੈ। ਇਸੇ ਨੇ ਮਾਈ ਹੱਵਾ ਨੂੰ ਫ਼ੁਸਲਾ ਕੇ ਵਰਜਿਤ ਫ਼ਲ ਖਾਣ ਲਈ ਉਕਸਾਇਆ ਸੀ। ਬਾਅਦ ਵਿਚ ਬਾਬਾ ਆਦਮ ਵੀ ਇਸੇ ਗੁਨਾਹ ਦਾ ਭਾਗੀ ਬਣਿਆ ਜਿਸ ਕਾਰਨ ਦੋਹਾਂ ਨੂੰ ਅਦਨ ਦੇ ਬਾਗ਼ (ਬਾਗ਼ਿ-ਬਹਿਸ਼ਤ) ਵਿਚੋਂ ਬਾਹਰ ਕੱਢ ਦਿੱਤਾ ਗਿਆ। ਪਵਿੱਤਰ ਕੁਰਆਨ ਅਨੁਸਾਰ ਜਦੋਂ ਖ਼ੁਦਾ ਨੇ ਮਿੱਟੀ ਤੋਂ ਆਦਮ ਦੀ ਸਿਰਜਣਾ ਕੀਤੀ ਤਾਂ ਸਾਰੇ ਫ਼ਰਿਸ਼ਤਿਆਂ ਨੂੰ ਹੁਕਮ ਦਿੱਤਾ ਕਿ ਆਦਮ ਨੂੰ ਸਜਦਾ ਕਰੋ। ਹੋਰ ਸਭ ਫ਼ਰਿਸ਼ਤਿਆਂ ਨੇ ਹੁਕਮ ਦੀ ਤਾਮੀਲ ਕੀਤੀ ਪਰੰਤੂ ਸ਼ੈਤਾਨ ਨੇ ਇਹ ਕਹਿਕੇ ਇਨਕਾਰ ਕਰ ਦਿੱਤਾ ਕਿ ਆਦਮ ਮਿੱਟੀ ਤੋਂ ਬਣਿਆ ਹੈ ਅਤੇ ਮੈਂ ਅਗਨੀ ਤੋਂ ਬਣਿਆ ਹਾਂ; ਇਸ ਕਾਰਨ ਆਦਮ ਮੈਥੋਂ ਘਟੀਆ ਅਤੇ ਨਿਮਨ ਹੈ। ਸੋ ਮੈਂ ਉਸ ਨੂੰ ਸਜਦਾ ਨਹੀਂ ਕਰ ਸਕਦਾ। ਇਸ ਹੁਕਮ-ਅਦੂਲੀ ਦੇ ਕਾਰਨ ਖ਼ੁਦਾ ਨੇ ਸ਼ੈਤਾਨ ਨੂੰ ਬਹਿਸ਼ਤ ਵਿਚੋਂ ਬਾਹਰ ਕੱਢ ਦਿੱਤਾ। ਜਾਣ ਸਮੇਂ ਸ਼ੈਤਾਨ ਨੇ ਰੰਜ ਵਿਚ ਆ

ਕੇ ਖ਼ੁਦਾ ਨੂੰ ਕਿਹਾ ਕਿ ਮੈਂ ਆਦਮ ਦੀ ਔਲਾਦ ਨੂੰ ਤੇਰੇ ਵੱਲ ਨਹੀਂ ਆਉਣ ਦੇਵਾਂਗਾ। (ਦੇਖੋ **ਕੁਰਾਨ**, ਸੂਰਤ ਆਰਾਫ਼, ਆਯਤ 11-17) ਫ਼ਰੀਦ ਜੀ ਸ਼ੈਤਾਨ ਦੇ ਇਸੇ ਘ੍ਰਿਣਿਤ ਪੱਖ ਵੱਲ ਸੰਕੇਤ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਲੋਕਾਂ ਨੂੰ ਸ਼ੈਤਾਨ ਗੁਮਰਾਹ ਕਰ ਦਿੰਦਾ ਹੈ, ਉਹ ਖ਼ੁਦਾ ਵੱਲ ਆਪਣੀ ਸੁਰਤਿ ਨਹੀਂ ਜੋੜ ਸਕਦੇ। ਦੇਖੋ :

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥**
**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥**

## 3. ਨਮਾਜ਼

ਫ਼ਰੀਦ ਜੀ ਦੀ ਬਾਣੀ ਵਿਚ ਪੰਜ ਵਕਤ ਦੀ ਨਮਾਜ਼ (ਸਲਾਤ) ਦਾ ਜ਼ਿਕਰ ਆਇਆ ਹੈ। ਕੁਰਾਨ ਸ਼ਰੀਫ਼ ਵਿਚ ਭਾਵੇਂ ਪੰਜ ਵਕਤ ਮੁਕੱਰਰ ਤਾਂ ਨਹੀਂ ਕੀਤੇ ਗਏ ਪਰੰਤੂ ਹਦੀਸਾਂ ਦੇ ਅਨੁਸਾਰ ਇਕ ਸੱਚੇ ਮੁਸਲਮਾਨ ਨੂੰ ਪੰਜ ਵਕਤ ਨਮਾਜ਼ ਅਦਾ ਕਰਨਾ ਜ਼ਰੂਰੀ ਹੈ। ਇਨ੍ਹਾਂ ਨਮਾਜ਼ਾਂ ਦਾ ਵੇਰਵਾ ਇਸ ਪ੍ਰਕਾਰ ਹੈ :

(i) ਸਲਾਤੁਲ ਫ਼ਜ਼ਰ : ਨਮਾਜ਼ੇ ਸੁਬਹ, ਪਹੁ ਫੁੱਟਣ ਤੋਂ ਲੈ ਕੇ ਸੂਰਜ ਚੜ੍ਹਨ ਤਕ ਦੀ ਨਮਾਜ਼।
(ii) ਸਲਾਤੁੱਜੁਹਰ : ਨਮਾਜ਼ੇ ਪੇਸ਼ੀਨ, ਸੂਰਜ ਢਲਣ ਸਮੇਂ ਪੜ੍ਹੀ ਜਾਣ ਵਾਲੀ ਨਮਾਜ਼।
(iii) ਸਲਾਤੁਲ ਅਸਰ : ਨਾਮਜ਼ੇ ਦੀਗਰ, ਤੀਸਰੇ ਪਹਿਰ ਦੀ ਨਮਾਜ਼।
(iv) ਸਲਾਤੁਲ ਮਗਰਿਬ : ਨਮਾਜ਼ੇ ਸ਼ਾਮ, ਸੂਰਜ ਛਿਪਣ ਤੋਂ ਲੈ ਕੇ ਅਸਮਾਨ ਵਿਚੋਂ ਸੁਰਖ਼ੀ ਮਿਟ ਜਾਣ ਤਕ ਪੜ੍ਹੀ ਜਾਣ ਵਾਲੀ ਨਮਾਜ਼।
(v) ਸਲਾਤੁਲ ਇਸ਼ਾ : ਨਮਾਜ਼ੇ ਖੁਫ਼ਤਨ, ਸੌਣ ਵੇਲੇ ਦੀ ਨਮਾਜ਼।

ਇਹ ਪੰਜ ਵਕਤ ਦੀਆਂ ਨਮਾਜ਼ਾਂ ਤਾਂ ਜ਼ਰੂਰੀ ਫ਼ਰਜ਼ ਹਨ। ਇਨ੍ਹਾਂ ਤੋਂ ਬਿਨਾਂ ਤਿੰਨ ਹੋਰ ਅਖ਼ਤਿਆਰੀ ਨਮਾਜ਼ਾਂ ਦਾ ਵਰਨਣ ਵੀ ਹੋਇਆ ਹੈ : ਸਲਾਤੁਲ ਇਸ਼ਰਾਕ (ਜਦੋਂ ਸੂਰਜ ਚੰਗੀ ਤਰ੍ਹਾਂ ਚੜ੍ਹ ਜਾਵੇ), ਸਲਾਤੁਲ ਜ਼ੁਹਾ (ਦਿਨ ਦੇ ਗਿਆਰਾਂ ਵਜੇ ਦੀ ਨਮਾਜ਼) ਅਤੇ ਸਲਾਤੁਲਤਹੱਜੁਦ (ਅੱਧੀ ਰਾਤ ਤੋਂ ਬਾਅਦ ਦੀ ਨਮਾਜ਼)। ਇਨ੍ਹਾਂ ਤੋਂ ਬਿਨਾਂ ਦੋ ਨਮਾਜ਼ਾਂ ਈਦਾਂ ਦੀਆਂ ਹਨ : ਈਦੁਲ ਫ਼ਿਤਰ ਅਤੇ ਈਦੁਲ ਅਜ਼ਹਾ ਦੀ ਨਮਾਜ਼। ਜੇ ਨਮਾਜ਼, ਮਸਜਿਦ ਵਿਚ, ਬਹੁਤ ਸਾਰੇ ਮੁਸਲਮਾਨਾਂ ਨੇ ਇਕੱਠਿਆਂ ਪੜ੍ਹਨੀ ਹੋਵੇ ਤਾਂ ਮਸੀਤ ਦੇ ਮੀਨਾਰ ਉੱਤੇ ਚੜ੍ਹ ਕੇ ਅਜ਼ਾਨ (ਬਾਂਗ) ਦੇਣਾ ਜ਼ਰੂਰੀ ਹੈ, ਤਾਂਕਿ ਅਜ਼ਾਨ ਸੁਣ ਕੇ ਸਾਰੇ ਲੋਕ ਇਕੱਠੇ ਹੋ ਜਾਣ। ਨਮਾਜ਼ ਪੜ੍ਹਨ ਵਾਲੇ ਪੈਰ ਨੰਗੇ ਅਤੇ ਸਿਰ ਢਕਣਾ ਜ਼ਰੂਰੀ ਹੈ। ਯਹੂਦੀਆਂ ਵਿਚ ਸੱਤ ਵਕਤ ਦੀ ਨਮਾਜ਼ ਦਾ ਦਸਤੂਰ ਹੈ। ਨਮਾਜ਼ ਅਦਾ ਕਰਨ ਨੂੰ ਜ਼ਰੂਰੀ ਕਰਮ ਮਿੱਥਦੇ ਹੋਏ ਫ਼ਰੀਦ ਜੀ ਲਿਖਦੇ ਹਨ :

**ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥**

## 4. ਉਜੂ (ਵੁਜ਼ੂ)

ਨਮਾਜ਼ ਪੜ੍ਹਨ ਤੋਂ ਪਹਿਲਾਂ ਹੱਥਾਂ (ਦੋ) ਪੈਰਾਂ (ਦੋ) ਅਤੇ ਮੂੰਹ (ਇਕ) ਦੀ ਸਫ਼ਾਈ, ਅਰਥ ਪੰਜ ਇਸ਼ਨਾਨਾ। ਇਸ ਪ੍ਰਥਾਇ ਫ਼ਰੀਦ ਜੀ ਫ਼ੁਰਮਾਉਂਦੇ ਹਨ :

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥**

## 5. ਦੋਜਕੁ

ਇਸਲਾਮ ਵਿਚ ਦੋਜਕੁ (ਦੋਜ਼ਖ਼) 'ਨਰਕ' ਨੂੰ ਕਿਹਾ ਗਿਆ ਹੈ। ਮਾੜੇ ਕੰਮ ਕਰਨ ਵਾਲਿਆਂ ਨੂੰ ਖ਼ੁਦਾ ਦੋਜ਼ਖ਼ਾਂ ਵਿਚ ਭੇਜਦਾ ਹੈ, ਜਿਥੇ ਦੁਰਾਚਾਰੀਆਂ ਅਤੇ ਕੁਕਰਮੀਆਂ ਨੂੰ ਅੱਗ ਵਿਚ ਸਾੜਿਆ ਜਾਂਦਾ ਹੈ। ਫ਼ਰੀਦ ਬਾਣੀ ਵਿਚ 'ਦੋਜ਼ਖ਼' ਦੇ ਕਈ ਹਵਾਲੇ ਆਏ ਹਨ। ਦੇਖੋ :

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥**
**ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥**
**ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥**
**ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥੯੮॥**

## 6. ਸਬਰ

ਇਸਲਾਮ ਵਿਚ 'ਸਬਰ' ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਇਸੇ ਲਈ ਫ਼ਰੀਦ ਜੀ ਦੇ ਕਈ ਸਲੋਕਾਂ ਵਿਚ ਸਬਰ ਦਾ ਜ਼ਿਕਰ ਆਇਆ ਹੈ। ਫ਼ਰੀਦ ਜੀ ਅਨੁਸਾਰ ਜਿਹੜਾ ਵਿਅਕਤੀ ਸਬਰ ਧਾਰਨ ਕਰ ਲੈਂਦਾ ਹੈ, ਖ਼ੁਦਾ ਉਸਦਾ ਮਦਦਗਾਰ ਬਣ ਕੇ ਬਹੁੜਦਾ ਹੈ। ਸਾਬਰ ਵਿਅਕਤੀ ਰੱਬ ਦੇ ਨਜ਼ਦੀਕ ਪਹੁੰਚ ਜਾਂਦੇ ਹਨ। ਸਬਰ, ਦਰਵੇਸ਼ਾਂ ਦੀ ਮੁੱਖ ਪਹਿਚਾਣ ਬਣਦਾ ਹੈ। ਫ਼ਰੀਦ ਜੀ ਦੇ ਵੱਖ-ਵੱਖ ਸਲੋਕਾਂ ਵਿਚ ਸਬਰ ਅਤੇ ਸਾਬਰ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਗਈ ਹੈ :

**ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥**
**ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥**
**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ ॥**
**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥**
**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜ੍ਹ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥**

## 7. ਰਜ਼ਾ

'ਇਸਲਾਮ' ਦਾ ਸ਼ਾਬਦਿਕ ਅਰਥ ਹੈ: ਸਿਰ ਝੁਕਾਉਣਾ, ਖ਼ੁਦਾ ਦੀ ਰਜ਼ਾ ਨੂੰ ਸਲਮ (ਅੰਗੀਕਾਰ) ਕਰਨਾ, ਭਾਣਾ ਮੰਨਣਾ। ਭਾਣਾ ਮੰਨਣ ਜਾਂ ਰਜ਼ਾ ਵਿਚ ਰਾਜ਼ੀ ਰਹਿਣ ਦਾ ਸੰਕਲਪ ਸਿੱਖ ਧਰਮ ਦਾ ਵੀ ਬੁਨਿਆਦੀ ਸੂਤਰ ਹੈ। ਜਪੁਜੀ ਦੀ ਪਹਿਲੀ ਪਉੜੀ ਵਿਚ ਵਿਅਕਤੀ ਨੂੰ ਉਸ ਦਾ ਮਨੋਰਥ (ਉਦੇਸ਼) ਸਮਝਾਉਂਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

ਫ਼ਰੀਦ-ਬਾਣੀ ਵਿਚ ਇਹ ਦਰਸਾਇਆ ਗਿਆ ਹੈ ਕਿ ਸਾਰੀ ਦੁਨੀਆਂ ਰੱਬ ਦੀ ਰਜ਼ਾ ਵਿਚ ਚੱਲ ਰਹੀ ਹੈ। ਦੇਖੋ :

**ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥**
**ਜਿਧਰਿ ਰਬ ਰਜਾਇ ਵਹਣ ਤਿਦਾਊ ਗੰਉ ਕਰੇ ॥੮੪॥**

ਅਤੇ

**ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥**
**ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥** (ਮ: ੫)

ਇਸਲਾਮ ਧਰਮ ਦੇ ਪੰਜ ਮੁਖ ਸੰਕਲਪ ਹਨ:

(i) ਇਕ ਖ਼ੁਦਾ ਇਕ ਯਕੀਨ, (ii) ਪੰਜ ਵਕਤ ਨਮਾਜ਼ ਪੜ੍ਹਨਾ,

(iii) ਜ਼ਕਾਤ ਦੇਣੀ, (iv) ਰੋਜ਼ੇ ਰੱਖਣੇ, (v) ਕਾਅਬੇ ਦਾ ਹੱਜ ਕਰਨਾ।

ਭਾਵੇਂ ਫ਼ਰੀਦ-ਬਾਣੀ ਵਿਚ ਕਾਅਬੇ ਦਾ ਹੱਜ ਕਰਨ ਸੰਬੰਧੀ ਤਾਂ ਕੋਈ ਸਪੱਸ਼ਟ ਸੂਚਨਾ ਨਹੀਂ ਮਿਲਦੀ ਪਰੰਤੂ ਬਾਕੀ ਦੇ ਚਾਰ ਸੰਕਲਪ ਆਪ ਦੀ ਬਾਣੀ ਵਿਚ ਬਾਰੰਬਾਰ ਆਏ ਹਨ। ਇਕ ਖ਼ੁਦਾ ਵਿਚ ਯਕੀਨ ਰੱਖਣ ਬਾਰੇ ਆਪ ਫ਼ੁਰਮਾਉਂਦੇ ਹਨ:

**ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥**
**ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥**
**ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥**
**ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥** (ਆਸਾ ਸੇਖ ਫਰੀਦ ਜੀਉ ਕੀ ਬਾਣੀ)

ਜ਼ਕਾਤ ਦੇਣ ਬਾਰੇ ਆਪਣੀ ਭਾਵਨਾ ਦਾ ਪ੍ਰਗਟਾਵਾ ਕਰਦੇ ਹੋਏ ਫ਼ਰੀਦ ਜੀ ਫ਼ੁਰਮਾਉਂਦੇ ਹਨ:

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥**

ਰੋਜ਼ੇ ਰੱਖਣ ਸੰਬੰਧੀ ਫ਼ਰੀਦ ਜੀ ਦੇ ਜੀਵਨ-ਬ੍ਰਿਤਾਂਤ ਵਿਚ ਬਹੁਤ ਸਾਰੇ ਵੇਰਵੇ ਆਏ ਹਨ। ਆਪ ਨੇ ਇਕ ਤੋਂ ਵਧ ਵਾਰ ਚਿਲਾ (ਚਾਲੀ ਦਿਨ ਖੂਹ ਵਿਚ ਪੁੱਠਾ ਲਟਕ ਕੇ ਭੁੱਖਣਭਾਣੇ ਤਪੱਸਿਆ ਕਰਨੀ) ਕੱਟਿਆ ਸੀ। ਫ਼ਰੀਦ ਜੀ ਦੇ ਕੁਝ ਸਲੋਕਾਂ ਵਿਚ ਵੀ ਇਸ ਪ੍ਰਕਾਰ ਦੀ ਸੂਚਨਾ ਮਿਲ ਜਾਂਦੀ ਹੈ। ਦੇਖੋ:

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥**

ਅਤੇ

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਫ਼ਰੀਦ ਜੀ ਦੀ ਬਾਣੀ ਵਿਚ ਇਸਲਾਮ ਧਰਮ ਨਾਲ ਸੰਬੰਧਿਤ ਬਹੁਤ ਸਾਰੇ ਵੇਰਵੇ ਅੰਕਿਤ ਹੋਏ ਹਨ। ਪਰੰਤੂ ਇਕ ਸੂਫ਼ੀ ਦਰਵੇਸ਼ ਹੋਣ ਦੀ ਸੂਰਤ ਵਿਚ ਆਪ ਦਾ ਸੰਦੇਸ਼ ਸਰਬ-ਸਾਂਝਾ ਅਤੇ ਪਰਸਪਰ ਸਦਭਾਵਨਾ ਭਰਪੂਰ ਸੀ। ਆਪ ਨਿਮ੍ਰਤਾ, ਮਿੱਠਤ, ਸੁਹਿਰਦਤਾ ਅਤੇ ਮੁਹੱਬਤ ਆਦਿਕ ਨੈਤਿਕ ਮੁੱਲਾਂ ਉਪਰ ਜ਼ੋਰ ਦਿੰਦੇ ਰਹੇ। ਇਹੀ ਕਾਰਨ ਹੈ ਕਿ ਸੱਯਦ ਵਾਰਿਸ ਸ਼ਾਹ ਵਰਗੇ ਪ੍ਰਸਿੱਧ ਕਿੱਸਾ ਕਵੀ ਵੀ ਆਪ ਦੀ ਅਜ਼ਮਤ ਅੱਗੇ ਸਿਰ ਝੁਕਾਉਂਦੇ ਹਨ। ਦੇਖੋ:

ਮੌਦੂਦ ਦਾ ਲਾਡਲਾ ਪੀਰ ਚਿਸ਼ਤੀ, ਸ਼ਕਰਗੰਜ ਮਸਊਦ ਭਰਪੂਰ ਹੈ ਜੀ।
ਬਾਈ ਕੁਤਬਾਂ ਵਿਚ ਹੈ ਪੀਰ ਕਾਮਿਲ, ਜਿਸ ਦੀ ਆਜਿਜ਼ੀ ਜ਼ੁਹਦ ਮਨਜ਼ੂਰ ਹੈ ਜੀ।
ਖ਼ਾਨਦਾਨ ਵਿਚ ਚਿਸ਼ਤ ਦੇ ਕਾਮਲੀਅਤ, ਸ਼ਹਿਰ ਫ਼ਕਰ ਦਾ ਪਟਣ ਮਾਮੂਰ ਹੈ ਜੀ।
ਸ਼ਕਰਗੰਜ ਨੇ ਆਣ ਮੁਕਾਮ ਕੀਤਾ, ਦੁਖ ਦਰਦ ਪੰਜਾਬ ਦਾ ਦੂਰ ਹੈ ਜੀ।

# ਫ਼ਰੀਦ-ਬਾਣੀ ਵਿਚ ਪੰਜਾਬੀ ਜਨ-ਜੀਵਨ

ਬੇਸ਼ਕ ਫ਼ਰੀਦ-ਬਾਣੀ ਦੀ ਮੂਲ ਸੁਰ ਅਧਿਆਤਮਕ ਅਤੇ ਨੈਤਿਕ ਹੈ ਪਰੰਤੂ ਸਭਿਆਚਾਰ-ਵਿਗਿਆਨੀਆਂ ਲਈ ਇਸ ਬਾਣੀ ਦਾ ਇਕ ਸਭਿਆਚਾਰਕ ਦਸਤਾਵੇਜ਼ ਵਜੋਂ ਵੀ ਨਵੇਕਲਾ ਮਹੱਤਵ ਹੈ। ਇਹ ਤੱਥ ਨਿਰਵਿਵਾਦ ਰੂਪ ਵਿਚ ਸਥਾਪਿਤ ਹੋ ਚੁੱਕਾ ਹੈ ਕਿ ਸ਼ੇਖ ਫ਼ਰੀਦ ਪੰਜਾਬੀ ਦੇ ਆਦਿ ਕਵੀ ਸਨ। ਬਾਰ੍ਹਵੀਂ-ਤੇਰ੍ਹਵੀਂ ਸਦੀ ਵਿਚ ਉਨ੍ਹਾਂ ਨੇ ਬੰਦਗੀ, ਪਾਕੀਜ਼ਗੀ ਅਤੇ ਹਲੀਮੀ ਦੇ ਗੀਤ ਗਾਏ। ਫ਼ਰੀਦ-ਬਾਣੀ ਦੀ ਇਕ ਵਿਸ਼ੇਸ਼ਤਾ ਇਹ ਵੀ ਰਹੇਗੀ ਅਤੇ ਜਿਸ ਬਾਰੇ ਅਸੀਂ ਸਿਖ ਸਤਿਗੁਰਾਂ ਦੇ ਆਭਾਰੀ ਹਾਂ ਕਿ ਇਹ ਬਾਣੀ ਪੂਰਨ ਪ੍ਰਮਾਣੀਕਤਾ ਸਹਿਤ 'ਆਦਿ ਗ੍ਰੰਥ' ਵਿਚ ਸੰਕਲਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ, ਸੰਤ ਨਾਮਦੇਵ ਅਤੇ ਗੁਰੂ ਰਵਿਦਾਸ ਵਰਗੇ ਕੁਝ ਅਜਿਹੇ ਸੰਤਾਂ-ਭਗਤਾਂ ਦੀ ਬਾਣੀ ਵੀ ਸੰਗ੍ਰਹਿਤ ਹੈ ਜਿਹੜੇ ਬਾਬਾ ਫ਼ਰੀਦ ਜੀ ਤੋਂ ਛੇਤੀ ਹੀ ਪਿਛੋਂ ਇਸ ਭੌਤਿਕ ਸੰਸਾਰ ਵਿਚ ਆਏ ਅਤੇ ਆਪਣੇ ਅਧਿਆਤਮਕ ਸੰਦੇਸ਼ ਦੁਆਰਾ ਭਾਰਤ ਦੇ ਭੁੱਲੇ-ਭਟਕੇ ਲੋਕਾਂ ਨੂੰ ਇਕ ਰੂਹਾਨੀ ਮੰਜ਼ਲ ਦੀ ਸੋਝੀ ਪ੍ਰਦਾਨ ਕਰ ਗਏ। ਪਰੰਤੂ ਫ਼ਰੀਦ-ਬਾਣੀ ਅਤੇ ਹੋਰ ਭਗਤਾਂ ਦੀ ਬਾਣੀ ਵਿਚ ਇਕ ਬੁਨਿਆਦੀ ਅੰਤਰ ਇਹ ਹੈ ਕਿ ਫ਼ਰੀਦ-ਬਾਣੀ ਵਿਚ ਥਾਂ-ਪੁਰ-ਥਾਂ ਪੰਜਾਬੀ ਸਭਿਆਚਾਰ ਦੀ ਖ਼ੁਸ਼ਬੂ ਰਚੀ ਬਸੀ ਹੈ ਜਦੋਂ ਕਿ ਭਗਤਾਂ ਦੀ ਬਾਣੀ ਵਿਚੋਂ ਇਹ ਗੁਣ-ਲੱਛਣ ਪ੍ਰਗਟ ਨਹੀਂ ਹੁੰਦਾ। ਇਸ ਤੱਥ ਦੇ ਕਈ ਕਾਰਣ ਹੋ ਸਕਦੇ ਹਨ, ਜਿਵੇਂ ਉਪਰੋਕਤ ਭਗਤ ਜਨਾਂ ਦਾ ਪੰਜਾਬੀ ਨਾ ਹੋਣਾ ਜਾਂ ਉਨ੍ਹਾਂ ਦਾ ਸਮੁੱਚੇ ਦੇਸ਼ ਨੂੰ ਮੁਖ਼ਾਤਿਬ ਹੋਣਾ ਆਦਿਕ। ਇਸ ਦਾ ਇਕ ਕਾਰਨ ਹਿੰਦੂ-ਦ੍ਰਿਸ਼ਟੀ ਵੀ ਹੋ ਸਕਦਾ ਹੈ ਜੋ ਪਰਾਭੌਤਿਕ ਵੇਰਵਿਆਂ ਤਕ ਹੀ ਸੀਮਿਤ ਰੱਖਦੀ ਹੈ। ਮੈਂ ਭਿੰਨਤਾ ਦੇ ਕਾਰਨਾਂ ਦੀ ਤਫਸੀਲ ਵਿਚ ਨਾ ਜਾਂਦਾ ਹੋਇਆ ਫ਼ਰੀਦ-ਬਾਣੀ ਵਿਚ ਮਿਲਦੇ ਸਭਿਆਚਾਰਕ ਵੇਰਵਿਆਂ ਦੀ ਨਿਸ਼ਾਨਦੇਹੀ ਤਕ ਹੀ ਆਪਣੇ ਆਪ ਨੂੰ ਸੀਮਿਤ ਰੱਖਾਂਗਾ।

ਫ਼ਰੀਦ ਬਾਣੀ ਵਿਚ ਮਿਲਦੇ ਸਭਿਆਚਾਰਕ ਵੇਰਵੇ ਪੰਜਾਬੀ ਜੀਵਨ ਦੇ ਹਰ ਪੱਖ ਉਪਰ ਰੌਸ਼ਨੀ ਉਪਰ ਰੌਸ਼ਨੀ ਪਾਉਂਦੇ ਹਨ। ਫ਼ਰੀਦ ਜੀ ਨੇ ਸਭਿਆਚਾਰਕ ਵੇਰਵਿਆਂ ਦਾ ਬਹੁਤਾ ਪ੍ਰਯੋਗ ਪ੍ਰਤੀਕਾਤਮਕ ਅਭਿਵਿਅੰਜਨ ਵਾਸਤੇ ਕੀਤਾ ਹੈ ਪਰੰਤੂ ਕਿਧਰੇ-ਕਿਧਰੇ ਆਦੇਸ਼ਾਤਮਕ ਟਿੱਪਣੀਆਂ ਦੇ ਰੂਪ ਵਿਚ ਵੀ ਪੰਜਾਬੀ ਸਭਿਆਚਾਰ ਦੇ ਕੁਝ ਅਹਿਮ ਪੱਖਾਂ ਬਾਰੇ ਜਾਣਕਾਰੀ ਮਿਲ ਜਾਂਦੀ ਹੈ। ਫ਼ਰੀਦ ਜੀ ਦੀ ਨੈਤਿਕਤਾ ਦਾ ਮੂਲ ਆਧਾਰ ਪੰਜਾਬੀ ਲੋਕ-ਸਿਆਣਪਾਂ ਅਤੇ ਪੰਜਾਬੀ ਸਭਿਆਚਾਰ ਨਾਲ ਸੰਬੰਧਿਤ ਕੁਝ ਅਟੱਲ ਸਚਾਈਆਂ ਹੀ ਹਨ। ਇਹੀ ਕਾਰਨ ਹੈ ਕਿ ਉਨ੍ਹਾਂ ਦੀ ਬਾਣੀ ਵਿਚ ਪੰਜਾਬੀ ਲੋਕ ਜੀਵਨ ਦੀ ਧੜਕਣ ਸਾਫ਼ ਤੌਰ ਤੇ ਸੁਣਾਈ ਦਿੰਦੀ ਹੈ।

ਫ਼ਰੀਦ ਬਾਣੀ ਵਿਚ ਮੱਧਕਾਲ ਦੇ ਖੇਤੀਬਾੜੀ ਉਤੇ ਆਧਾਰਿਤ ਰਿਸ਼ਤਿਆਂ ਦੀ ਪੇਸ਼ਕਾਰੀ ਹੋਈ ਹੈ। ਇਸ ਵਿਚ ਇਸਤਰੀ-ਪੁਰਖ ਦੇ ਰਿਸ਼ਤੇ ਦੀ ਮੱਧਕਾਲੀਨ ਵਿਆਖਿਆ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਉਸ ਯੁਗ ਵਿਚ ਇਸਤ੍ਰੀ ਦੇ ਜੀਵਨ ਦੀ ਸਾਰਥਿਕਤਾ ਇਹੋ ਸੀ ਕਿ

ਪਤੀ ਉਸ ਨੂੰ ਪਸੰਦ ਕਰੇ। ਉਹ ਸੁਹਾਗਣ ਬਣੀ ਰਹੇ ਅਤੇ ਉਸਦੀ ਕਿਸੇ ਕਮਜ਼ੋਰੀ ਕਾਰਨ ਪਤੀ ਉਸ ਦਾ ਤਿਆਗ ਨਾ ਕਰ ਦੇਵੇ। ਸੁਹਾਗਣ/ਡੋਹਾਗਣ ਦੇ ਜੁੱਟ-ਵਿਰੋਧ ਦੁਆਰਾ ਫ਼ਰੀਦ ਜੀ ਨੇ ਪਤੀ ਦੀ ਸੇਵਾ ਕਰਨ ਵਾਲੀ, ਉਸ ਨੂੰ ਰੀਝਾਉਣ ਵਾਲੀ ਅਤੇ ਉਸਦੀ ਮਨਜ਼ੂਰਿ-ਨਜ਼ਰ ਬਣੀ ਰਹਿਣ ਵਾਲੀ ਇਸਤ੍ਰੀ ਦੀ ਤਸਵੀਰ ਪੇਸ਼ ਕੀਤੀ ਹੈ। ਜਿਵੇ:

**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥**

ਇਸ ਇਸਤ੍ਰੀ ਦੇ ਜੀਵਨ ਦੇ ਮੁੱਖ ਸਮੱਸਿਆ ਹੀ ਪਤੀ ਨੂੰ ਰੀਝਾਉਣ ਦੀ ਹੈ:

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤ ॥੧੨੬॥**

ਸ਼ੇਖ ਫ਼ਰੀਦ ਜੀ ਨੇ ਆਪਣੇ ਸਮਕਾਲੀ ਪੰਜਾਬ ਦੀਆਂ ਫ਼ਸਲਾਂ, ਕੰਮ-ਧੰਦਿਆਂ ਅਤੇ ਰਹਿਣ-ਸਹਿਣ ਦੀ ਵੀ ਬੜੀ ਪ੍ਰਮਾਣੀਕ ਤਸਵੀਰ ਪੇਸ਼ ਕੀਤੀ ਹੈ। ਆਪ ਨੇ ਤਿਲ, ਕਪਾਹ, ਕਮਾਦ ਅਤੇ ਕੋਧਰੇ ਦੀਆਂ ਫਸਲਾਂ ਦਾ ਜ਼ਿਕਰ ਕੀਤਾ ਹੈ। ਜੱਟ ਅਤੇ ਲੁਹਾਰ ਦੇ ਜੀਵਨ ਨਾਲ ਸੰਬੰਧਿਤ ਬਹੁਤ ਸਾਰੀਆਂ ਝਾਕੀਆਂ ਦੀ ਪੇਸ਼ਕਾਰੀ ਕੀਤੀ ਹੈ। ਕੋਠੇ, ਮੰਡਪ, ਮਾੜੀਆਂ ਦੇ ਨਾਲ-ਨਾਲ ਟੁੱਟੇ ਛਪਰਾਂ ਦਾ ਵੀ ਜ਼ਿਕਰ ਆਇਆ ਹੈ ਜਿਨ੍ਹਾਂ ਵਿਚ ਸਾਧਾਰਣ ਆਦਮੀ ਆਪਣੀ ਗੁਜ਼ਰ-ਬਸਰ ਕਰਦਾ ਹੋਵੇਗਾ। ਵਾਣ ਦੇ ਮੰਜਿਆਂ ਬਾਰੇ ਵੀ ਜਾਣਕਾਰੀ ਮਿਲਦੀ ਹੈ ਜਿਨ੍ਹਾਂ ਉੱਤੇ ਲੇਫ ਵਿਛਾ ਕੇ ਪੰਜਾਬ ਦੇ ਲੋਕ ਸਰਦੀ ਦਾ ਮੌਸਮ ਗੁਜ਼ਾਰਦੇ ਹੋਣਗੇ।

ਖਾਣ ਪੀਣ ਨਾਲ ਸੰਬੰਧਿਤ ਸਾਮਗਰੀ ਵਿਚ ਸ਼ੱਕਰ, ਖੰਡ, ਖਜੂਰ, ਸ਼ਹਿਦ, ਮਿਸ਼ਰੀ, ਗੁੜ ਅਤੇ ਮੱਝਾਂ ਦੇ ਦੁੱਧ ਦਾ ਜ਼ਿਕਰ ਆਇਆ ਹੈ। ਉਨ੍ਹਾਂ ਦੀ ਬਾਣੀ ਵਿਚ ਗੋਕੇ ਦੁੱਧ ਬਾਰੇ ਕੋਈ ਸੰਕੇਤ ਨਹੀਂ ਮਿਲਦਾ ਜਿਥੋਂ ਪਤਾ ਚਲਦਾ ਹੈ ਕਿ ਮੱਧਕਾਲੀਨ ਪੰਜਾਬ ਵਿਚ ਕੇਵਲ ਮੱਝਾਂ ਦੀ ਪ੍ਰਧਾਨਤਾ ਰਹੀ ਹੋਵੇਗੀ। ਗੰਦਲਾਂ ਦੇ ਸਾਗ ਬਾਰੇ ਵੀ ਸੰਕੇਤ ਪ੍ਰਾਪਤ ਹੁੰਦੇ ਹਨ। ਜਿਵੇਂ:

**ਫਰੀਦਾ ਏ ਵਿਸੁ ਗੰਦਲਾਂ ਧਰੀਆਂ ਖੰਡੁ ਲਿਵਾੜਿ ॥**
**ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥**

ਪੰਜਾਬੀਆਂ ਦੇ ਪਹਿਰਾਵੇ ਅਤੇ ਹਾਰ ਸ਼ਿੰਗਾਰ ਸੰਬੰਧੀ ਵੀ ਕਾਫ਼ੀ ਮਹੁੱਤਪੂਰਨ ਸੂਚਨਾਵਾਂ ਪ੍ਰਾਪਤ ਹੁੰਦੀਆਂ ਹਨ। ਉਸ ਵੇਲੇ ਇਸਤ੍ਰੀਆਂ ਕਜਲੇ ਦੀ ਧਾਰੀ ਦੁਆਰਾ ਆਪਣੇ ਨੈਣਾਂ ਦਾ ਸ਼ਿੰਗਾਰ ਕਰਦੀਆਂ ਹਨ। ਸਾਧਾਰਣ ਲੋਕ ਉਨ ਦੇ ਕੱਪੜੇ ਪਹਿਨਦੇ ਸਨ ਅਤੇ ਕੋਈ-ਕੋਈ ਸੰਪੰਨ ਵਿਅਕਤੀ ਹੀ ਪੱਟ ਜਾਂ ਰੇਸ਼ਮ ਦੇ ਕਪੜੇ ਪਹਿਨਣ ਦੀ ਸਥਿਤੀ ਵਿਚ ਹੁੰਦਾ ਸੀ। ਸਰਦੀਆਂ ਵਿਚ ਲੋਕ ਕੰਬਲ ਦੀ ਬੁੱਕਲ ਮਾਰ ਲਿਆ ਕਰਦੇ ਸਨ। ਮਰਦ ਲੋਕ ਪਗੜੀ ਨੂੰ ਆਪਣੀ ਸ਼ਾਨ ਸਮਝਿਆ ਕਰਦੇ ਸਨ ਅਤੇ ਇਸ ਨੂੰ ਮੈਲੀ ਹੋਣ ਤੋਂ ਬਚਾਈ ਰੱਖਦੇ ਸਨ। ਇਸਤ੍ਰੀਆਂ ਜੜਾਊ ਗਹਿਣੇ ਵੀ ਪਹਿਨਿਆ ਕਰਦੀਆਂ ਸਨ।

ਫ਼ਰੀਦ-ਬਾਣੀ ਵਿਚ ਪੰਜਾਬ ਦੇ ਸਰੋਵਰਾਂ, ਛੱਪੜਾਂ, ਖੂਹਾਂ, ਦਰਿਆਵਾਂ, ਆਦਿਕ ਸੰਬੰਧੀ ਵੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਬਾਰਸ਼ਾਂ ਦੇ ਦਿਨਾਂ ਵਿਚ ਸਰੋਵਰ ਅਤੇ ਛੱਪੜ ਭਰ ਜਾਇਆ ਕਰਦੇ ਸਨ ਅਤੇ ਗਲੀਆਂ ਵਿਚ ਚਿਕੜ ਹੋ ਜਾਂਦਾ ਸੀ। ਫ਼ਰੀਦ ਜੀ ਨੇ ਪੰਜਾਬ ਦੇ ਪ੍ਰਕ੍ਰਿਤਕ ਜੀਵਨ ਵਿਚ ਕੁੱਤੇ, ਕੋਇਲ, ਕਾਂ, ਹੰਸ, ਬਗਲੇ ਅਤੇ ਬਾਜ਼ ਵਰਗੇ ਪੰਛੀਆਂ ਨੂੰ ਗਿਣਵਾਇਆ ਹੈ। ਇਨ੍ਹਾਂ ਸਾਰੇ ਸਭਿਆਚਾਰਕ ਅਤੇ ਪ੍ਰਕ੍ਰਿਤਕ ਵੇਰਵਿਆਂ ਦੀ ਤਫ਼ਸੀਲ ਤੋਂ ਇਹ ਪ੍ਰਤੱਖ ਹੋ

ਜਾਂਦਾ ਹੈ ਕਿ ਪਿਛਲੇ ਸੱਤ-ਅੱਠ ਸੌ ਵਰ੍ਹਿਆਂ ਵਿਚ ਪੰਜਾਬ ਦੇ ਭੂ-ਦ੍ਰਿਸ਼ ਵਿਚ ਕੋਈ ਬਹੁਤੀ ਤਬਦੀਲੀ ਨਹੀਂ ਆਈ। ਇਹ ਸਾਰੇ ਵੇਰਵੇ ਅੱਜ ਵੀ ਪੰਜਾਬੀ ਜੀਵਨ ਵਿਚ ਦੇਖੇ ਅਤੇ ਲੱਭੇ ਜਾ ਸਕਦੇ ਹਨ।

ਫ਼ਰੀਦ ਜੀ ਨੇ ਪ੍ਰਾਹੁਣਚਾਰੀ ਨੂੰ ਪੰਜਾਬੀ ਸੁਭਾਉ ਦੇ ਇਕ ਪ੍ਰਮੁੱਖ ਅੰਗ ਵਜੋਂ ਉਭਾਰਿਆ ਹੈ। ਪੰਜਾਬੀ ਲੋਕ ਉਸ ਸਮੇਂ ਵੀ ਬੜੇ ਮਹਿਮਾਨ-ਨਿਵਾਜ਼ ਹੁੰਦੇ ਸਨ ਅਤੇ ਆਏ-ਗਏ ਤੋਂ ਕੋਈ ਚੀਜ਼ ਛਿਪਾ ਕੇ ਨਹੀਂ ਸਨ ਰੱਖਦੇ। ਇਸ ਪ੍ਰਸੰਗ ਵਿਚ ਬਾਬਾ ਜੀ ਦਾ ਇਕ ਸ਼ਲੋਕ ਵੇਖੋ :

**ਫ਼ਰੀਦਾ ਜੇ ਮੈਂ ਹੋਦਾ ਵਾਰਿਆ ਮਿਤਾ ਆਇੜਿਆਂ ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥**

ਇਸੇ ਤਰ੍ਹਾਂ ਪੰਜਾਬੀਅਤ ਦਾ ਇਕ ਹੋਰ ਪ੍ਰਮੁੱਖ ਲੱਛਣ ਅਣਖ ਅਤੇ ਸ੍ਵੈਮਾਨ ਨਾਲ ਜੀਣਾ ਸੀ। ਪੰਜਾਬ ਦੇ ਲੋਕ ਕਿਸੇ ਅੱਗੇ ਹੱਥ ਅੱਡਣ ਨਾਲੋਂ ਮੌਤ ਨੂੰ ਤਰਜੀਹ ਦਿੰਦੇ ਰਹੇ ਹਨ। ਇਸੇ ਤਰ੍ਹਾਂ ਉਹ ਕਿਸੇ ਦੇ ਗ਼ੁਲਾਮ ਬਣ ਕੇ ਰਹਿਣ ਨੂੰ ਵੀ ਬਹੁਤ ਕਠੋਰ ਸਜ਼ਾ ਸਮਝਦੇ ਆਏ ਹਨ। ਇਸੇ ਲਈ ਬਾਬਾ ਜੀ ਦਾ ਫ਼ੁਰਮਾਨ ਹੈ :

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥**

ਫ਼ਰੀਦ ਬਾਣੀ ਵਿਚ ਮੌਜੂਦ ਸਦਾਚਾਰਕ ਸ਼ਕਤੀਆਂ ਦਾ ਆਧਾਰ ਵੀ ਪੰਜਾਬੀ ਸਭਿਆਚਾਰ ਵਿਚ ਮਿਲਦੀਆਂ ਲੋਕ-ਸਿਆਣਪਾਂ ਹੀ ਹਨ। ਫ਼ਰੀਦ ਜੀ ਨੇ ਧਾਰਮਿਕ ਅਤੇ ਨੈਤਿਕ ਖੇਤਰ ਵਿਚ ਕੋਈ ਕ੍ਰਾਂਤੀਕਾਰੀ ਪਰਿਵਰਤਨ ਲਿਆਉਣ ਦੀ ਜ਼ਰੂਰਤ ਨਹੀਂ ਸਮਝੀ ਬਲਕਿ ਧਰਮ ਅਤੇ ਸਭਿਆਚਾਰ ਦੀਆਂ ਪੁਰਾਣੀਆਂ ਕਦਰਾਂ ਕੀਮਤਾਂ ਨੂੰ ਹੀ ਪੁਨਰ-ਸੁਰਜੀਤ ਕਰਨ ਦੀ ਲੋੜ ਉਤੇ ਜ਼ੋਰ ਦਿੱਤਾ। ਪੰਜ ਵਖ਼ਤ ਮਸੀਤ ਜਾਣਾ, ਵੁਜ਼ੂ ਕਰਨਾ, ਨਮਾਜ਼ ਅਦਾ ਕਰਨਾ, ਮੋਢੇ ਉਤੇ ਮੁਸਲਾ ਰੱਖਣਾ, ਸੂਫ਼ ਦੇ ਕਪੜੇ ਪਹਿਨਣਾ, ਖ਼ੁਦਾ ਦੀ ਪਨਾਹ ਵਿਚ ਰਹਿਣਾ ਆਦਿਕ ਸਾਰੇ ਕਰਮ ਇਕ ਸੱਚੇ ਮੁਸਲਮਾਨ ਦੇ ਰਵਾਇਤੀ ਕਰਮ ਹਨ। ਇਸ ਤਰ੍ਹਾਂ ਨਿਮ੍ਰਤਾ ਧਾਰਣ ਕਰਨੀ, ਬੁਰੇ ਦਾ ਭਲਾ ਕਰਨਾ, ਮਿੱਠਾ ਬੋਲਣਾ, ਸਬਰ ਸੰਤੋਖ ਕਰਨਾ, ਮਨ ਨੂੰ ਕਾਬੂ ਵਿਚ ਰੱਖਣਾ ਅਤੇ ਖ਼ਿਮਾ ਕਰਨਾ ਆਦਿਕ ਗੁਣ ਵੀ ਪੰਜਾਬੀ ਸਭਿਆਚਾਰ ਦੇ ਰਵਾਇਤੀ ਗੁਣ ਲੱਛਣ ਹੀ ਹਨ। ਜੀਵਨ ਦੀ ਨਾਸ਼ਮਾਨਤਾ, ਅਸਥਿਰਤਾ ਅਤੇ ਬਾਦਸ਼ਾਹੀਆਂ ਦੀ ਛਿਣ-ਭੰਗਰਤਾ ਆਦਿਕ ਦਾਰਸ਼ਨਿਕ ਮੁੱਲ ਵੀ ਪੰਜਾਬੀ ਸਭਿਆਚਾਰ ਵਿਚੋਂ ਹੀ ਪੈਦਾ ਹੋਏ ਹਨ।

ਫ਼ਰੀਦ ਜੀ ਦੀ ਬਾਣੀ ਵਿਚ ਪੰਜਾਬੀ ਭਾਸ਼ਾ ਵਿਚਲੇ ਮੁਹਾਵਰੇ ਅਤੇ ਅਖਾਉਤਾਂ ਉਸ ਸਮੇਂ ਦੇ ਜਨ-ਜੀਵਨ ਦੇ ਆਧਾਰਾਂ ਅਤੇ ਝੁਕਾਵਾਂ ਦੀ ਭਰਪੂਰ ਨਿਸ਼ਾਨਦੇਹੀ ਕਰਦੇ ਹਨ। ਆਪ ਦੀ ਬਾਣੀ ਵਿਚ 'ਮਾਂ' ਦੇ ਬਿੰਬ ਨੂੰ ਗੌਰਵਮਈ ਬਣਾ ਕੇ ਪੇਸ਼ ਕੀਤਾ ਗਿਆ ਹੈ। ਪੰਜਾਬੀਆਂ ਵਿਚ ਸਦੀਆਂ ਤੋਂ ਇਹ ਵਿਸ਼ਵਾਸ ਚੱਲਿਆ ਆ ਰਿਹਾ ਹੈ ਕਿ ਔਲਾਦ ਦੀ ਸ਼ਖਸੀਅਤ ਦੇ ਨਿਰਮਾਣ ਵਿਚ ਮਾਂ ਦਾ ਯੋਗਦਾਨ ਸਭ ਤੋਂ ਵੱਧ ਹੁੰਦਾ ਹੈ। ਫ਼ਰੀਦ ਜੀ ਦੀ ਆਪਣੀ ਸ਼ਖਸੀਅਤ ਦੇ ਵਿਕਾਸ ਵਿਚ ਉਨ੍ਹਾਂ ਦੀ ਮਾਤਾ ਬੀਬੀ ਮਰੀਅਮ ਦੀ ਵਿਸ਼ੇਸ਼ ਭੂਮਿਕਾ ਰਹੀ ਹੈ। ਆਪਣੀ ਬਾਣੀ ਵਿਚ ਫ਼ਰੀਦ ਜੀ ਨੇ ਉਨ੍ਹਾਂ ਮਾਵਾਂ ਨੂੰ ਧੰਨ ਆਖਿਆ ਹੈ ਜਿਨ੍ਹਾਂ ਨੇ ਦਰਵੇਸ਼ ਅਤੇ ਮਹਾਤਮਾ ਲੋਕਾਂ ਨੂੰ ਜਨਮ ਦਿੱਤਾ ਹੈ। ਦੇਖੋ :

**ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥**
**ਵਿਸਰਿਆ ਜਿਨ ਨਾਮ ਤੇ ਭੁਇ ਭਾਰੁ ਥੀਏ ॥੧॥ਰਹਾਉ ॥**
**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥**

(ਆਸਾ ਸ਼ੇਖ ਫ਼ਰੀਦ ਜੀਉ ਕੀ ਬਾਣੀ)

ਫ਼ਰੀਦ ਜੀ ਮਾਂ ਦੇ ਨਾਲ-ਨਾਲ 'ਭੈਣ' ਦੇ ਰਿਸ਼ਤੇ ਨੂੰ ਵੀ ਬੜੇ ਸਤਿਕਾਰ ਸਹਿਤ ਪੇਸ਼ ਕੀਤਾ ਹੈ। ਆਪ ਦੀ ਬਾਣੀ ਵਿਚ ਪਰਾਈ ਇਸਤ੍ਰੀ ਨੂੰ ਭੈਣ ਦੇ ਰੂਪ ਵਿਚ ਸੰਬੋਧਿਤ ਕੀਤਾ ਗਿਆ ਹੈ। ਜੀਵ ਰੂਪੀ ਇਸ ਭੈਣ ਨੂੰ ਪ੍ਰਭੂ-ਪ੍ਰੇਮ ਦੀ ਜਾਚ ਅਤੇ ਮਰਯਾਦਾ ਸਮਝਾਉਂਦੇ ਹੋਏ ਆਪ ਲਿਖਦੇ ਹਨ:

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥**

ਸੂਫ਼ੀ ਕਾਵਿ ਵਿਚ ਪ੍ਰੇਮ/ਇਸ਼ਕ ਨੂੰ ਮਨੁੱਖੀ ਜੀਵਨ ਦੀ ਇਕ ਸ਼ਿਰੋਮਣੀ ਅਤੇ ਉੱਤਮ ਅਵਸਥਾ ਮੰਨਿਆ ਗਿਆ ਹੈ। ਆਪ ਜੀਵ ਰੂਪੀ ਇਸਤ੍ਰੀ ਨੂੰ ਇਕ ਪ੍ਰੇਮਿਕਾ ਅਤੇ ਪਰਮਾਤਮਾ ਨੂੰ ਪ੍ਰੇਮੀ ਦੇ ਰੂਪ ਵਿਚ ਪੇਸ਼ ਕਰਦੇ ਹਨ। ਪ੍ਰੇਮ ਦੀ ਅਵਸਥਾ ਵਿਚੋਂ ਗੁਜ਼ਰ ਰਹੀ ਜੀਵ ਰੂਪੀ ਇਸਤ੍ਰੀ ਦੇ ਬਿਰਹਾ ਨੂੰ ਆਪ ਨੇ ਭਰਪੂਰ ਅਭਿਵਿਅਕਤੀ ਪ੍ਰਦਾਨ ਕੀਤੀ ਹੈ। ਆਪ ਦੇ ਬਿਆਨ ਦਾ ਸਿਖਰ ਉਸ ਸਮੇਂ ਪ੍ਰਗਟ ਹੁੰਦਾ ਹੈ ਜਦੋਂ ਆਪ ਅਜਿਹੀ ਸ਼ੋਕਾਤੁਰ ਇਸਤ੍ਰੀ ਦੀ ਭਾਵ-ਬਿਹਬਲਤਾ ਨੂੰ ਜ਼ਬਾਨ ਦਿੰਦੇ ਹਨ। ਦੇਖੋ:

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ ॥੧੧੯॥**

**ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥**
**ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝ ਅਵਗਨ ਸਹ ਨਾਹੀ ਦੋਸੁ ॥੧॥**
**ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨੁ ਖੋਇ ਪਾਛੈ ਪਛੁਤਾਨੀ ॥੧॥ਰਹਾਉ ॥**

(ਰਾਗ ਸੂਹੀ ਬਾਣੀ ਸ਼ੇਖ ਫ਼ਰੀਦ ਜੀ ਕੀ)

ਫ਼ਰੀਦ ਜੀ ਦੀ ਬਾਣੀ ਵਿਚ ਪੰਜਾਬੀ ਲੋਕਯਾਨ ਦੇ ਹਵਾਲੇ ਨਾਲ ਇਥੋਂ ਦੇ ਆਮ-ਰਿਵਾਜਾਂ ਅਤੇ ਸੰਸਾਕਾਰਾਂ ਦੀ ਵੀ ਭਰਪੂਰ ਤਫ਼ਸੀਲ ਪ੍ਰਾਪਤ ਹੁੰਦੀ ਹੈ। ਵਿਆਹ-ਸ਼ਾਦੀ ਦੇ ਰਸਮ ਰਿਵਾਜਾਂ ਨੂੰ ਫ਼ਰੀਦ ਜੀ ਬੜੀ ਪ੍ਰਮਾਣਿਕਤਾ ਸਹਿਤ ਬਿਆਨ ਕਰਦੇ ਹਨ। ਇਕ ਸਲੋਕ ਵਿਚ ਆਪ ਨੇ ਵਿਆਹ-ਸ਼ਾਦੀ ਨਾਲ ਸੰਬੰਧਿਤ ਵੇਰਵਿਆਂ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ ਕਿ ਪੂਰੇ-ਦਾ ਪੂਰਾ ਦ੍ਰਿਸ਼ ਪਾਠਕ/ਸਰੋਤੇ ਦੇ ਜ਼ੇਹਨ ਵਿਚ ਉਜਾਗਰ ਹੋ ਜਾਂਦਾ ਹੈ, ਹਾਲਾਂਕਿ ਇਥੇ ਆਪ ਨੇ ਵਿਆਹ ਦੇ ਰੂਪਕ (metaphor) ਨੂੰ ਮ੍ਰਿਤੂ ਦੇ ਅਰਥਾਂ ਵਿਚ ਰੂਪਮਾਨ ਕੀਤਾ ਹੈ। ਦੇਖੋ:

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**

**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥**
**ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥**
**ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥**

ਜੀਵ ਰੂਪੀ ਇਸਤ੍ਰੀ ਦਾ ਸਾਹਾ ਕਢਾਇਆ ਜਾਣਾ, ਮਿਤੀ ਨਿਸਚਿਤ ਹੋ ਜਾਣਾ, ਮੂੰਹ ਦਿਖਾਈ ਦੀ ਰਸਮ, ਲਿਖੇ ਹੋਏ ਸਾਹੇ ਪ੍ਰਤੀ ਇਸਤ੍ਰੀ ਦਾ ਕੋਈ ਉਜ਼ਰ ਨਾ ਕਰ ਸਕਣਾ ਅਤੇ ਨਿਸ਼ਚਿਤ ਮਿਤੀ ਤੇ ਵਰ ਦੁਆਰਾ ਵਹੁਟੀ ਨੂੰ ਪਰਨਾ ਕੇ ਲੈ ਜਾਣਾ ਆਦਿਕ ਵੇਰਵਿਆਂ ਨੂੰ ਫ਼ਰੀਦ ਜੀ ਨੇ ਬੜੇ-ਵਿਸਤਾਰ ਨਾਲ ਬਿਆਨ ਕੀਤਾ ਹੈ। ਇਸੇ ਤਰ੍ਹਾਂ ਪੰਜਾਬੀ ਸਭਿਆਚਾਰ ਨਾਲ ਸੰਬੰਧਿਤ ਕੁਝ ਹੋਰ ਲੋਕਯਾਨਿਕ ਵੇਰਵੇ ਦੀ ਆਪਦੀ ਬਾਣੀ ਵਿਚ ਪੇਸ਼ ਹੁੰਦੇ ਰਹੇ ਹਨ। ਇਨ੍ਹਾਂ ਵੇਰਵਿਆਂ ਦੇ ਅਧਿਐਨ ਅਤੇ ਵਿਸ਼ਲੇਸ਼ਣ ਦੁਆਰਾ ਪੰਜਾਬ ਦੇ ਲੋਕ-ਮਾਨਸ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਇਸ ਪ੍ਰਸੰਗ ਵਿਚ ਫ਼ਰੀਦ ਜੀ ਦੇ ਕੁਝ ਸ਼ਬਦ ਅਤੇ ਸਲੋਕ ਪੇਸ਼ ਹਨ :

- ਪਤੀ-ਪਤਨੀ ਦੇ ਰਿਸ਼ਤੇ ਵਿਚਲੇ ਨਿੱਘ ਸੰਬੰਧੀ

  **ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥**
  **ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥** (ਰਾਗ ਆਸਾ)

- ਬੁਰੇ ਕਰਮਾਂ ਤੋਂ ਬਚਣ ਸੰਬੰਧੀ

  **ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
  **ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥**

- ਜੇਹਾ ਕਰੋ ਤੇਹਾ ਭਰੋ ਦਾ ਸਿਧਾਂਤ

  **ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ॥**
  **ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

- ਜੀਵਨ ਦੀਆਂ ਵਿਸੰਗਤੀਆਂ ਬਾਰੇ

  **ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥**
  **ਫ਼ਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥**

ਬਾਬਾ ਫ਼ਰੀਦ ਜੀ ਨੇ ਪੰਜਾਬੀ ਸਭਿਆਚਾਰ ਵਿਚਲੀਆਂ ਸਥਾਈ ਅਤੇ ਮਾਨਵਪੱਖੀ ਕਦਰਾਂ-ਕੀਮਤਾਂ ਨੂੰ ਸੂਚੀਬੱਧ ਕਰ ਦਿੱਤਾ ਹੈ। ਸੁਲਤਾਨਾਂ ਦੇ ਯੁਗ ਨਾਲ ਸੰਬੰਧਿਤ ਪੰਜਾਬ ਨੂੰ ਜਾਨਣ-ਸਮਝਣ ਲਈ ਫ਼ਰੀਦ-ਬਾਣੀ ਤੋਂ ਬੇਹਤਰ ਜਾਂ ਵਧੇਰੇ ਪ੍ਰਮਾਣਿਕ ਹੋਰ ਕੋਈ ਦਸਤਾਵੇਜ਼ ਸਾਡੇ ਪਾਸ ਨਹੀਂ ਹੈ। ਬਾਬਾ ਫ਼ਰੀਦ ਜੀ ਦੁਆਰਾ ਦਰਸਾਏ ਗਏ ਜੀਵਨ-ਮੁੱਲ ਅੱਜ ਵੀ ਪੰਜਾਬੀਆਂ ਲਈ ਬੜੇ ਪ੍ਰਾਸੰਗਿਕ ਅਤੇ ਅਰਥਪੂਰਨ ਹਨ ਕਿਉਂਕਿ ਇਹ ਪੰਜਾਬੀਆਂ ਦੀ ਮਾਨਸਿਕਤਾ ਅਤੇ ਸੁਭਾਉ ਦੇ ਸੱਚੇ-ਸੁੱਚੇ ਪ੍ਰਤੀਬਿੰਬ ਪੇਸ਼ ਕਰਦੇ ਹਨ।

# ਫ਼ਰੀਦ-ਬਾਣੀ : ਪ੍ਰਗਟਾਉ ਜੁਗਤਾਂ

ਫ਼ਰੀਦ-ਬਾਣੀ ਵਿਚੋਂ ਦ੍ਰਿਸ਼ਟੀਗੋਚਰ ਹੁੰਦੀਆਂ ਕਾਵਿ-ਵਿਧੀਆਂ ਅਤੇ ਭਾਸ਼ਾ-ਯੋਜਨਾਵਾਂ ਫ਼ਰੀਦ ਜੀ ਦੇ ਅਧਿਆਤਮਕ ਅਨੁਭਵ ਦੀ ਨਿਸ਼ਾਨਦੇਹੀ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦੀਆਂ ਹਨ। ਸ਼ੇਖ ਫ਼ਰੀਦ ਜੀ ਮੱਧਯੁਗ ਦੇ ਇਕ ਮਹਾਨ ਸੂਫ਼ੀ ਕਵੀ ਸਨ। ਇਸ ਲਈ ਉਨ੍ਹਾਂ ਦੇ ਬਾਣੀ-ਸੰਸਾਰ ਵਿਚ ਮੱਧਯੁਗੀਨ ਜੀਵਨ-ਮੁੱਲਾਂ ਦੇ ਨਾਲ-ਨਾਲ ਮੱਧਯੁਗੀਨ ਸੌਂਦਰਯ-ਮੁੱਲਾਂ ਦੀ ਵੀ ਪੇਸ਼ਕਾਰੀ ਹੋਈ ਹੈ। ਇਕ ਸੂਫ਼ੀ ਕਵੀ ਹੋਣ ਦੀ ਸੂਰਤ ਵਿਚ ਫ਼ਰੀਦ ਜੀ ਦਾ ਪਰਮ-ਉਦੇਸ਼ ਆਪਣੇ ਅਨੁਭਵ ਨੂੰ ਜਿਉਂ-ਦਾ ਤਿਉਂ ਅਤੇ ਸਪਸ਼ਟ ਰੂਪ ਵਿਚ ਆਪਣੇ ਪਾਠਕਾਂ ਤਕ ਸੰਚਾਰਿਤ ਕਰਨਾ ਸੀ। ਇਸ ਮੰਤਵ ਲਈ ਆਪ ਨੇ ਅਜਿਹੀ ਭਾਸ਼ਾ-ਸ਼ੈਲੀ ਦਾ ਪ੍ਰਯੋਗ ਕੀਤਾ ਜਿਸ ਨੂੰ ਇਕ ਸਾਧਾਰਣ-ਬੁੱਧ ਵਿਅਕਤੀ ਵੀ ਬਾਖ਼ੂਬੀ ਸਮਝ ਸਕਦਾ ਸੀ। ਬਾਬਾ ਫ਼ਰੀਦ ਜੀ ਦੇ ਜ਼ਮਾਨੇ ਵਿਚ ਮੁਲਤਾਨ, ਅਦਬੀ ਅਤੇ ਦੀਨੀ ਸਰਗਰਮੀਆਂ ਦਾ ਕੇਂਦਰ ਸੀ। ਇਸ ਲਈ ਆਪ ਦੀਆਂ ਭਾਸ਼ਾ-ਯੋਜਨਾਵਾਂ ਉਤੇ ਮੁਲਤਾਨੀ (ਲਹਿੰਦੀ) ਉਪ-ਭਾਸ਼ਾ ਦੀਆਂ ਪ੍ਰਮੁੱਖ ਜੁਗਤਾਂ ਦਾ ਪ੍ਰਭਾਵ ਦੇਖਿਆ ਜਾ ਸਕਦਾ ਹੈ। ਸ਼ੇਖ ਫ਼ਰੀਦ ਜੀ ਦੇ ਯੁਗ ਤੋਂ ਲੈ ਕੇ ਦੇਸ਼-ਵਿਭਾਜਨ (1947) ਦੇ ਸਮੇਂ ਤਕ ਇਹ ਉਪ-ਭਾਸ਼ਾ, ਸਾਹਿਤਿਕ ਸਰਗਰਮੀਆਂ ਵਿਚ ਵਡਮੁੱਲਾ ਯੋਗਦਾਨ ਪਾਉਂਦੀ ਹੈ। ਫ਼ਰੀਦ ਬਾਣੀ ਦੇ ਸ਼ਬਦ-ਭੰਡਾਰ ਅਤੇ ਵਾਕ-ਬਣਤਰ ਉਤੇ ਇਸ ਉਪ-ਭਾਸ਼ਾ ਦਾ ਪ੍ਰਭਾਵ ਥਾਂ-ਪੁਰ-ਥਾਂ ਦੇਖਿਆ ਜਾ ਸਕਦਾ ਹੈ। ਜਿਵੇਂ :

**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**
**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥**

ਅਤੇ

**ਫ਼ਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ ॥**
**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥**

ਜਿਥੇ ਇਹ ਭਾਸ਼ਾ-ਯੋਜਨਾਵਾਂ ਸ਼ੇਖ ਫ਼ਰੀਦ ਦੇ ਕਾਵਿ ਅਨੁਭਵ ਅਤੇ ਅਧਿਆਤਮਕ ਵਿਚਾਰਧਾਰਾ ਦਾ ਨਿਰੂਪਣ ਕਰਦੀਆਂ ਹਨ, ਉਥੇ ਇਨ੍ਹਾਂ ਦੇ ਮਾਧਿਅਮ ਦੁਆਰਾ (ਲਹਿੰਦੇ) ਪੰਜਾਬ ਵਿਚ ਰਹਿਣ ਵਾਲੇ ਲੋਕਾਂ ਦੀ ਮਾਨਸਿਕਤਾ ਅਤੇ ਉਨ੍ਹਾਂ ਦੇ ਜੀਵਨ-ਦਰਸ਼ਨ ਦਾ ਵੀ ਕਾਫ਼ੀ ਅਨੁਮਾਨ ਲਗਾਇਆ ਜਾ ਸਕਦਾ ਹੈ। ਜਦੋਂ ਕੋਈ ਕਵੀ ਕਿਸੇ ਭਾਸ਼ਾ ਦੇ ਜੀਵੰਤ-ਮੁਹਾਵਰੇ ਦਾ ਪ੍ਰਯੋਗ ਕਰ ਰਿਹਾ ਹੁੰਦਾ ਹੈ ਤਾਂ ਉਹ ਇਸ ਨੂੰ ਕੇਵਲ ਇਕ ਮਾਧਿਅਮ ਦੇ ਰੂਪ ਵਿਚ ਹੀ ਨਹੀਂ ਵਰਤ ਰਿਹਾ ਹੁੰਦਾ। ਭਾਸ਼ਾ ਕਿਸੇ ਹੱਦ ਤਕ ਖ਼ੁਦਮੁਖ਼ਤਿਆਰ ਹੁੰਦੀ ਹੈ। ਇਹ ਵਕਤੇ ਦੀ ਮਨਸ਼ਾ ਦੇ ਨਾਲ-ਨਾਲ ਉਸ ਸਭਿਆਚਾਰ ਦੀ ਵੀ ਪੇਸ਼ਕਾਰੀ ਕਰਦੀ ਚਲੀ ਜਾਂਦੀ ਹੈ ਜਿਸ ਵਿਚੋਂ ਇਸ ਦਾ ਜਨਮ ਤੇ ਵਿਕਾਸ ਹੋਇਆ ਹੁੰਦਾ ਹੈ। ਇਸ ਸੂਰਤ ਵਿਚ ਸ਼ੇਖ਼ ਫ਼ਰੀਦ ਜੀ ਦੀਆਂ ਭਾਸ਼ਾ-ਯੋਜਨਾਵਾਂ ਨਾ ਕੇਵਲ ਸਾਨੂੰ ਉਨ੍ਹਾਂ ਦੇ ਆਸ਼ੇ (intention) ਤਕ ਪਹੁੰਚਣ

ਵਿਚ ਮੱਦਦ ਦਿੰਦੀਆਂ ਹਨ ਬਲਕਿ ਇਹ ਸਾਨੂੰ ਫ਼ਰੀਦ-ਕਾਲ ਦੇ ਪੰਜਾਬੀ ਸਭਿਆਚਾਰ ਤੇ ਚਿੰਤਨ ਦੀਆਂ ਮੁੱਖ ਰੂੜ੍ਹੀਆਂ ਤਕ ਪਹੁੰਚਣ ਲਈ ਵੀ ਮੱਦਦਗਾਰ ਸਿਧ ਹੁੰਦੀਆਂ ਹਨ ਅਤੇ ਇਨ੍ਹਾਂ ਯੋਜਨਾਵਾਂ ਦੇ ਪੁਨਰ-ਪ੍ਰਬੰਧ (re-structure) ਦੁਆਰਾ ਅਸੀਂ ਪੰਜਾਬੀ ਸਭਿਆਚਾਰ ਦੀਆਂ ਕਈ ਗੁਆਚੀਆਂ ਕੜੀਆਂ ਨੂੰ ਲੱਭ ਸਕਦੇ ਹਾਂ।

ਫ਼ਰੀਦ-ਬਾਣੀ ਸਰੋਤਾ-ਮੁੱਖ ਹੈ। ਸਰੋਤਾਮੁੱਖ ਬਾਣੀ ਦੀਆਂ ਜ਼ਰੂਰਤਾਂ ਪਾਠਕਮੁੱਖ ਬਾਣੀ ਨਾਲੋਂ ਕੁਝ ਵੱਖਰੀਆਂ ਹੁੰਦੀਆਂ ਹਨ। ਇਸ ਪ੍ਰਕਾਰ ਦੀ ਅਭਿਵਿਅਕਤੀ ਵਿਚ ਸਹਿਜਤਾ, ਸੁਬੋਧਤਾ ਅਤੇ ਸੁਖੈਨਤਾ ਦੇ ਲੱਛਣ ਵਧੇਰੇ ਮਹੱਤਵ ਗ੍ਰਹਿਣ ਕਰ ਜਾਂਦੇ ਹਨ। ਫ਼ਰੀਦ-ਬਾਣੀ ਵਿਚ ਸਹਿਜਤਾ ਦਾ ਗੁਣ-ਲੱਛਣ ਕਵੀ ਦੀ ਵੈਰਾਟ ਸ਼ਖ਼ਸੀਅਤ ਵਿਚੋਂ ਅੰਕੁਰਿਤ ਹੁੰਦਾ ਹੈ ਅਤੇ ਲੋਕ-ਕਾਵਿ ਦੇ ਜਾਨਦਾਰ ਮੁਹਾਵਰੇ ਦੁਆਰਾ ਆਪਣੀ ਪੂਰੀ ਸਮਰੱਥਾ ਨੂੰ ਉਜਾਗਰ ਕਰਦਾ ਹੈ। ਸੰਕਲਪਗਤ ਵਿਚਾਰਾਂ ਨੂੰ ਸੁਬੋਧ ਬਣਾਉਣ ਲਈ ਕਵੀ ਦ੍ਰਿਸ਼ਟਾਂਤ ਆਦਿਕ ਅਲੰਕਾਰਾਂ ਦਾ ਬੜਾ ਪ੍ਰਭਾਵਸ਼ਾਲੀ ਪ੍ਰਯੋਗ ਕਰਦਾ ਹੈ। ਅਧਿਆਤਮਕ ਚਿੰਤਨ ਹਰ ਕਿਸੇ ਦੇ ਵੱਸ ਦੀ ਗੱਲ ਨਹੀਂ ਹੁੰਦੀ ਅਤੇ ਨਾ ਹੀ ਹਰ ਕੋਈ ਅਧਿਆਤਮ ਦੀਆਂ ਕਠਿਨ ਰਮਜ਼ਾਂ ਦੀ ਪਹਿਚਾਣ ਕਰ ਸਕਦਾ ਹੈ। ਪਰੰਤੂ ਕਵੀ ਦੀ ਸਮੱਸਿਆ ਇਹ ਹੈ ਕਿ ਉਸ ਨੇ ਇਹੋ ਜਿਹੇ ਆਮ ਵਿਅਕਤੀ ਨੂੰ ਹੀ ਅਧਿਆਤਮਕ ਮੰਜ਼ਿਲ ਦੀ ਸੋਝੀ ਦੇਣੀ ਹੁੰਦੀ ਹੈ। ਇਸ ਵਾਸਤੇ ਉਹ ਅਜਿਹੇ ਸੰਕਲਪਾਂ ਦੀ ਸੋਝੀ ਦੇਣ ਵਾਲੀਆਂ ਅਲੰਕਾਰਿਕ ਜੁਗਤਾਂ ਦਾ ਪ੍ਰਯੋਗ ਕਰਦਾ ਹੈ। ਜਿਵੇਂ :

**ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥**
**ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥**
**ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

ਸੁਬੋਧਤਾ ਅਤੇ ਸੁਖੈਨਤਾ ਦੇ ਲੱਛਣ ਉਜਾਗਰ ਕਰਨ ਲਈ ਸ਼ੇਖ਼ ਫ਼ਰੀਦ ਜੀ ਅਨੁਪ੍ਰਾਸ-ਯੋਜਨਾਵਾਂ ਦਾ ਵੀ ਬੜਾ ਪ੍ਰਭਾਵਸ਼ਾਲੀ ਪ੍ਰਯੋਗ ਕਰਦੇ ਹਨ। ਇਹ ਵਿਧੀ ਵਾਕ-ਬਣਤਰ ਵਿਚ ਇਕ ਸੰਗੀਤਕ ਧੁਨੀ ਪੈਦਾ ਦਿੰਦੀ ਹੈ ਅਤੇ ਅਜਿਹੀ ਧੁਨੀ ਪਾਠਕ ਨੂੰ ਵਿਅੰਜਨਾ ਦੇ ਮਾਧਿਅਮ ਦੁਆਰਾ ਪਾਠ ਦੀ ਗਹਿਰ-ਗੰਭੀਰਤਾ ਦਾ ਬੋਧ ਕਰਵਾ ਦਿੰਦੀ ਹੈ। ਰੂਪਕ ਅਤੇ ਉਪਮਾ ਆਦਿਕ ਅਲੰਕਾਰਿਕ-ਯੋਜਨਾਵਾਂ ਵੀ, ਪਾਠ ਕੇ ਅਜਨਬੀਕਰਣ ਦੀ ਪ੍ਰਕ੍ਰਿਆ ਦੁਆਰਾ, ਪਾਠਕ ਨੂੰ ਰਮਜ਼ ਭਰਪੂਰ ਟਿੱਪਣੀਆਂ ਸਮਝਣ ਵਿਚ ਸਹਿਯੋਗ ਦਿੰਦੀਆਂ ਹਨ। ਯਥਾਰਥ ਦਾ ਅਜਨਬੀਕ੍ਰਿਤ-ਰੂਪ ਪਾਠਕ ਨੂੰ ਆਪਣੇ ਵੱਲ ਖਿੱਚਦਾ ਹੈ ਅਤੇ ਇਸ ਖਿੱਚ ਜਾਂ ਆਕ੍ਰਸ਼ਣ ਵਿਚੋਂ ਹੀ ਅਰਥ-ਬੋਧ ਦਾ ਪ੍ਰਕਾਸ਼ ਪੈਦਾ ਹੁੰਦਾ ਹੈ।

ਪ੍ਰਤੀਕਾਤਮਕ ਅਭਿਵਿਅੰਜਨ, ਸ਼ੇਖ਼ ਫ਼ਰੀਦ ਦੀ ਕਾਵਿ ਜੁਗਤ ਦਾ ਇਕ ਹੋਰ ਪ੍ਰਮੁੱਖ ਲੱਛਣ ਹੈ। ਅਧਿਆਤਮਕ ਮਸਲੇ ਆਮ ਆਦਮੀ ਦੀ ਸਮਝ ਤੋਂ ਬਹੁਤ ਉਪਰ ਦੀਆਂ ਗੱਲਾਂ ਹਨ। ਉਸ ਵਾਸਤੇ ਲੌਕਿਕ ਯਥਾਰਥ (profane) ਹੀ ਆਦਿ ਅਤੇ ਅੰਤ ਹੈ। ਉਹ ਪਾਰਲੌਕਿਕ (Sacred) ਦੀ ਪ੍ਰਾਪਤੀ ਵਾਸਤੇ ਉਤਸੁਕ ਹੀ ਨਹੀਂ ਹੁੰਦਾ। ਇਸ ਸਮੱਸਿਆ ਦੇ ਨਿਵਾਰਣ ਲਈ ਧਾਰਮਿਕ ਕਾਵਿ, ਪ੍ਰਤੀਕਾਤਮਕ ਅਭਿਵਿਅੰਜਨ ਦਾ ਸਹਾਰਾ ਲੈਂਦਾ ਹੈ। ਸ਼ੇਖ਼ ਫ਼ਰੀਦ ਜੀ ਦੀ ਬਾਣੀ ਵੀ ਪ੍ਰਤੀਕਾਤਮਕ ਅਭਿਵਿਅੰਜਨ ਦੇ ਮਾਧਿਅਮ ਦੁਆਰਾ ਹੀ ਅਧਿਆਤਮਕ ਜਗਤ ਦੀ ਪੇਸ਼ਕਾਰੀ ਕਰਦੀ ਹੈ। ਦੇਖੋ :

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥**
**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥**

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥**
**ਚਿੰਜੂ ਬੋੜਨਿ ਨਾ ਪੀਵਹਿ ਉਡਣ ਸੰਦੀ ਡੰਝ ॥੬੪॥**

'ਕੁਆਰੀ,' 'ਵਿਆਹੀ', 'ਹੰਸ' ਅਤੇ ਬਗਲਾ ਆਦਿਕ ਪ੍ਰਤੀਕਾਂ ਦੇ ਮਾਧਿਅਮ ਦੁਆਰਾ ਕਵੀ ਪਾਰਲੌਕਿਕ ਜਗਤ ਦੇ ਕੁਝ ਇਕ ਪ੍ਰਤੀਨਿਧ ਗੁਣ-ਲੱਛਣ ਸਰੋਤਿਆਂ ਦੇ ਮਨ-ਮਸਤਕ ਵਿਚ ਉਜਾਗਰ ਕਰ ਦਿੰਦਾ ਹੈ। ਕਵੀ ਦਾ ਪ੍ਰਤੀਕ-ਵਿਧਾਨ ਉਸਦੇ ਆਸ-ਪਾਸ ਫ਼ੈਲੇ ਸਮਾਜਕ-ਸਭਿਆਚਾਰਕ ਦ੍ਰਿਸ਼ ਵਿਚੋਂ ਲਿਆ ਗਿਆ ਹੈ। ਇਹੀ ਕਾਰਨ ਹੈ ਕਿ ਅਜਿਹੇ ਪ੍ਰਤੀਕ, ਸੰਪ੍ਰੇਸ਼ਣ ਦੀ ਕੋਈ ਸਮੱਸਿਆ ਜਾਂ ਕਠਨਾਈ ਪੈਦਾ ਨਹੀਂ ਕਰਦੇ।

ਫ਼ਰੀਦ-ਬਾਣੀ ਦੀਆਂ ਪ੍ਰਗਟਾਉ-ਜੁਗਤਾਂ ਵਿਚ ਬਿੰਬਾਵਲੀ ਵੀ ਇਕ ਮਹੱਤਵਪੂਰਨ ਭੂਮਿਕਾ ਦਾ ਨਿਰਵਾਹ ਕਰਦੀ ਹੈ। ਬਿੰਬਾਂ ਦੇ ਕੁਸ਼ਲ ਪ੍ਰਯੋਗ ਦੁਆਰਾ ਕਵੀ ਅਧਿਆਤਮਕ ਗਿਆਨ ਨੂੰ ਇੰਦਰੀਆਂ ਦੀ ਪੱਧਰ ਤੇ ਗ੍ਰਹਿਣ ਯੋਗ ਬਣਾ ਦਿੰਦਾ ਹੈ। ਏਂਦ੍ਰਿਕ ਪੱਧਰ ਤੇ ਰੂਪਾਂਤਰਿਤ ਹੋ ਜਾਣ ਉਪਰੰਤ ਅਜਿਹਾ ਗਿਆਨ ਹਰ ਪਾਠਕ ਜਾਂ ਸਰੋਤੇ ਦੀ ਨਿੱਜੀ ਸੰਪਤੀ ਹੋ ਜਾਂਦਾ ਹੈ। ਫ਼ਰੀਦ ਜੀ ਨੇ ਵੱਖ-ਵੱਖ ਕਰਮ-ਇੰਦਰੀਆਂ ਦੀ ਪ੍ਰਕ੍ਰਿਤੀ ਅਨੁਸਾਰ ਗ੍ਰਹਿਣਯੋਗ ਯਥਾਰਥ ਦੀ ਪੇਸ਼ਕਾਰੀ ਨੂੰ ਸੁਬੋਧ ਅਤੇ ਆਤਮੀਯ (intimate) ਬਣਾ ਦਿੱਤਾ ਹੈ। ਜਿਵੇਂ:

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥**

ਅਤੇ

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥**

ਸ਼ੇਖ਼ ਫ਼ਰੀਦ ਜੀ ਇਕ ਪ੍ਰਤਿਭਾਸੰਪੰਨ ਕਵੀ ਸਨ। ਇਸ ਤੱਥ ਦਾ ਪਰਿਚਯ ਉਨ੍ਹਾਂ ਦੀ ਬਾਣੀ ਵਿਚ ਦ੍ਰਿਸ਼ਟੀਗੋਚਰ ਹੁੰਦੇ ਬਿੰਬ-ਵਿਧਾਨ ਤੋਂ ਭਲੀ ਪ੍ਰਕਾਰ ਹੋ ਜਾਂਦਾ ਹੈ। ਹਰ ਕਵੀ ਥੋੜ੍ਹੇ-ਬਹੁਤੇ ਅਲੰਕਾਰ ਸਿਰਜ ਸਕਦਾ ਹੈ। ਉਹ ਵਿਚਾਰਾਂ ਨੂੰ ਪ੍ਰਤੀਕਾਂ ਦੀ ਪੱਧਰ ਤੇ ਵੀ ਲਿਆ ਸਕਦਾ ਹੈ ਪਰ ਬਿੰਬਾਵਲੀ ਦੀ ਸਿਰਜਣਾ ਕਾਫ਼ੀ ਕਠਿਨ ਕਾਰਜ ਹੈ। ਉਹੀ ਕਵੀ ਬਿੰਬਾਂ ਦੀ ਸਿਰਜਣਾ ਕਰ ਸਕਦਾ ਹੈ ਜੋ ਪ੍ਰਤੱਖਣ ਵਿਚਲੀ ਜੜ੍ਹਤਾ ਨੂੰ ਤੋੜ ਕੇ ਇਸ ਨੂੰ ਜੀਵਨ ਦੀ ਗਤੀਸ਼ੀਲਤਾ ਪ੍ਰਦਾਨ ਕਰਨ ਦੇ ਸਮਰੱਥ ਹੋਵੇ। ਬਾਬਾ ਫ਼ਰੀਦ ਜੀ ਪਾਸ ਅਜਿਹੀ ਸਮਰੱਥਾ ਦੇ ਅਖੁੱਟ ਭੰਡਾਰ ਮੌਜੂਦ ਸਨ। ਇਸ ਪ੍ਰਸੰਗ ਵਿਚ ਉਨ੍ਹਾਂ ਦੀ ਬਿੰਬ-ਸਿਰਜਣ ਯੋਗਤਾ ਦਾ ਇਕ ਹੋਰ ਪ੍ਰਮਾਣ ਦੇਖੋ:

**ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥**
**ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥**

ਫ਼ਰੀਦ ਜੀ ਦੇ ਕਾਵਿ-ਬ੍ਰਿਤਾਂਤ ਦਾ ਪ੍ਰਮੁਖ ਵਿਸ਼ੇਸ਼ਤਾ ਇਹ ਹੈ ਕਿ ਆਪ ਆਪਣੇ ਪ੍ਰਵਚਨ ਦੀ ਹਰ ਇਕਾਈ ਨੂੰ ਬਿੰਬ ਦੇ ਰੂਪ ਵਿਚ ਢਾਲ ਸਕਦੇ ਹਨ। ਇਸ ਵਿਧੀ ਦੁਆਰਾ ਕਾਵਿ-ਕਥਨ ਬਿੰਬ ਦਾ ਰੂਪ ਧਾਰਨ ਕਰ ਜਾਂਦਾ ਹੈ। ਇਹ ਵਿਧੀ ਲੋਕ ਕਾਵਿ ਸਿਰਜਣਾ ਵਿਚੋਂ ਉਤਪੰਨ ਹੋਈ ਲੱਗਦੀ ਹੈ: ਲੋਕ ਮਨ ਕਿਸੇ ਵੀ ਵਿਚਾਰ ਜਾਂ ਆਦੇਸ਼ ਨੂੰ ਅਮੂਰਤ ਰੂਪ ਵਿਚ ਨਹੀਂ

ਫੜਦਾ ਬਲਕਿ ਕਿਸੇ ਬਿੰਬ ਜਾਂ ਅਲੰਕਾਰ ਦੇ ਰੂਪ ਹੀ ਗ੍ਰਹਿਣ ਕਰਦਾ ਹੈ। ਫ਼ਰੀਦ ਜੀ ਨੇ ਲੋਕ ਕਾਵਿ-ਟਕਸਾਲ ਤੋਂ ਹੀ ਆਪਣੀਆਂ ਬ੍ਰਿਤਾਂਤ-ਵਿਧੀਆਂ ਪ੍ਰਾਪਤ ਕੀਤੀਆਂ ਲੱਗਦੀਆਂ ਹਨ। ਇਹੀ ਕਾਰਨ ਹੈ ਕਿ ਆਪ ਦੇ 'ਸ਼ਬਦਾਂ' ਅਤੇ 'ਸਲੋਕਾਂ' ਵਿਚ ਬਿੰਬਾਂ ਦੀਆਂ ਅਨੇਕ ਲੜੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਇਨ੍ਹਾਂ ਨੂੰ ਪੜ੍ਹਦੇ-ਸੁਣਦੇ ਸਮੇਂ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਅਸੀਂ ਕਿਸੇ ਲੈਂਡਸਕੇਪ-ਆਰਟ ਗੈਲਰੀ ਵਿਚੋਂ ਗੁਜ਼ਰ ਰਹੇ ਹੋਈਏ। ਆਪ ਨੇ ਆਪਣੇ ਯੁਗ ਦੇ ਭੂ-ਦ੍ਰਿਸ਼ਾਂ ਦਾ ਚਿਤ੍ਰਣ ਇਕ ਕਲਾਕਾਰ ਦੀ ਦ੍ਰਿਸ਼ਟੀ ਨਾਲ ਕੀਤਾ ਹੈ। ਇਸ ਪ੍ਰਸੰਗ ਵਿਚ ਆਪ ਦੇ ਕੁਝ ਸਲੋਕ ਦੇਖੋ :

**ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥**
**ਏਹੁ ਨਿਦੋਸਾ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥**
**ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥**
**ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥**

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥**
**ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥**

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥**

ਸ਼ੇਖ ਫ਼ਰੀਦ ਜੀ ਦੇ ਕਾਵਿ-ਸ਼ਿਲਪ ਦਾ ਇਕ ਹੋਰ ਪ੍ਰਤੀਨਿਧ ਲੱਛਣ ਆਦੇਸ਼ ਪੂਰਨ ਸੂਕਤੀਆਂ ਦੀ ਸਿਰਜਣਾ ਹੈ। ਇਨ੍ਹਾਂ ਸੂਕਤੀਆਂ ਵਿਚ ਅਭਿਵਿਅੰਜਤ ਪੈਗ਼ੰਬਰੀ ਲਹਿਜਾ ਸਰੋਤੇ ਦੇ ਭਰਮਾਂ ਦਾ ਨਿਵਾਰਣ ਕਰਕੇ ਉਸ ਨੂੰ ਇਕ ਵਿਸ਼ੇਸ਼ ਦਿਸ਼ਾ ਵਲ ਅਗ੍ਰਸਰ ਹੋਣ ਦਾ 'ਹੁਕਮ' ਪ੍ਰਦਾਨ ਕਰਦਾ ਹੈ। ਆਮ ਵਿਅਕਤੀ ਚੋਣ ਕਰਨ ਸਮੇਂ ਦੁਬਿਧਾ ਵਿਚ ਪੈ ਜਾਂਦਾ ਹੈ। 'ਇਹ' ਜਾਂ 'ਉਹ' ਵਿਚੋਂ ਪੂਰਨ ਠਰ੍ਹੰਮੇ ਨਾਲ ਕਿਸੇ ਇਕ ਦੀ ਚੋਣ ਨਹੀਂ ਕਰ ਸਕਦਾ। ਚੋਣ ਕਰਨ ਦਾ ਅਰਥ ਹੈ ਆਪਣੇ ਫ਼ੈਸਲੇ ਵਿਚੋਂ ਨਿਕਲਣ ਵਾਲੇ ਪਰਿਣਾਮਾਂ ਪ੍ਰਤੀ ਜਵਾਬਦੇਹ ਹੋਣਾ। ਉਹ ਅਜਿਹਾ ਖ਼ਤਰਾ ਨਹੀਂ ਸਹੇੜ ਸਕਦਾ। ਇਹੀ ਕਾਰਨ ਹੈ ਉਹ ਆਪਣੇ ਫ਼ੈਸਲੇ ਕਿਸੇ ਦੂਜੇ ਹੱਥ ਸੌਂਪ ਕੇ ਆਪ ਸੁਰਖ਼ਰੂ ਹੋ ਜਾਂਦਾ ਹੈ। ਆਮ ਵਿਅਕਤੀ ਆਪਣੀ ਆਜ਼ਾਦੀ ਕਿਸੇ ਜੀਵਤ ਜਾਂ ਨਿਰਜੀਵ ਪ੍ਰਾਣੀ ਅਥਵਾ ਵਸਤੂ ਸਾਹਵੇਂ ਸਮਰਪਿਤ ਕਰਕੇ ਸੁਰਖ਼ਰੂ ਹੋਣ ਦੀ ਕੋਸ਼ਿਸ਼ ਵਿਚ ਰਹਿੰਦੇ ਹਨ। ਫ਼ਰੀਦ-ਬਾਣੀ ਵਿਅਕਤੀ ਨੂੰ ਫ਼ੈਸਲੇ ਅਤੇ ਸ੍ਵੈਚੋਣ ਦੀ ਦੁਬਿਧਾ ਵਿਚੋਂ ਕੱਢ ਕੇ ਉਸ ਨੂੰ ਇਕ ਨਿਸਚਿਤ ਮੰਜ਼ਿਲ ਦੀ ਸੇਧ ਪ੍ਰਦਾਨ ਕਰ ਦਿੰਦੀ ਹੈ। ਇਸ ਮੰਜ਼ਿਲ ਦਾ ਪਰਿਚਯ ਅਤੇ ਪ੍ਰਾਪਤੀ ਦਾ ਮਾਰਗ ਸ਼ੇਖ਼ ਫ਼ਰੀਦ ਜੀ ਆਦੇਸ਼ਪੂਰਨ ਸੂਕਤੀਆਂ ਦੇ ਮਾਧਿਅਮ ਦੁਆਰਾ ਦਰਸਾਉਂਦੇ ਹਨ। ਇਨ੍ਹਾਂ ਸੂਕਤੀਆਂ ਵਿਚ ਵਾਕ-ਬਣਤਰ ਅਤੇ ਸ਼ੈਲੀ ਬੜੀ ਸਿਧੀ-ਸਾਦੀ ਅਤੇ ਸਰਲ ਰੱਖੀ ਗਈ ਹੈ। ਜਿਵੇ :

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥**

**ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨਾ ਕੋਇ ॥**
**ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥**

**ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

**ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥**

ਅਧਿਆਤਮਿਕ ਅਨੁਭਵ ਦੇ ਪ੍ਰਗਟਾਵੇ ਲਈ ਰੂਪਾਕਾਰ ਦੀ ਚੋਣ ਸਮੇਂ ਵੀ ਫ਼ਰੀਦ ਜੀ ਨੇ ਸੁਖੈਨਤਾ ਅਤੇ ਸੁਬੋਧਤਾ ਦੇ ਆਦਰਸ਼ ਨੂੰ ਸਾਹਮਣੇ ਰੱਖਿਆ ਹੈ। ਜਿਹੜਾ ਰੂਪਾਕਾਰ ਆਪਣੇ ਯੁਗ ਦੇ ਲੋਕਾਂ ਵਿਚ ਪ੍ਰਚਲਿਤ ਅਤੇ ਲੋਕਪ੍ਰਿਅ ਹੋਵੇ, ਉਸ ਦੇ ਮਾਧਿਅਮ ਦੁਆਰਾ ਕਹੀ ਗਈ ਗੱਲ ਦਾ ਪ੍ਰਭਾਵ ਬਹੁਤ ਡੂੰਘਾ ਅਤੇ ਸਥਾਈ ਪੈਂਦਾ ਹੈ ਕਿਉਂਕਿ ਅਜਿਹੇ ਰੂਪਾਕਾਰ ਦੀ ਬੰਦਿਸ਼ ਸਰੋਤੇ ਦੇ ਮਨ-ਮਸਤਿਕ ਉਤੇ ਪਹਿਲਾਂ ਹੀ ਉਕਰੀ ਹੁੰਦੀ ਹੈ। ਇਸ ਲਈ ਇਸ ਵਿਚ ਪੇਸ਼ ਕੀਤੀ ਗਈ ਵਸਤੂ ਉਸਦੀ ਸਿਮ੍ਰਤੀ ਵਿਚ ਪੱਕੇ ਤੌਰ ਤੇ ਸਾਂਭੀ ਰਹਿੰਦੀ ਹੈ ਜਿਸ ਨੂੰ ਉਹ ਆਪਣੇ ਦੈਨਿਕ ਵਿਹਾਰ ਸਮੇਂ ਇਕ ਪ੍ਰਮਾਣ ਵਜੋਂ ਵਰਤਦਾ ਰਹਿੰਦਾ ਹੈ। ਸ਼ੇਖ਼ ਫ਼ਰੀਦ ਜੀ ਨੇ 'ਸਲੋਕ' ਕਾਵਿ ਰੂਪ ਦਾ ਪ੍ਰਯੋਗ ਕੀਤਾ ਜੋ ਪੰਜਾਬ ਦੀ ਸਾਹਿਤਿਕ ਪਰੰਪਰਾ ਵਿਚ ਬਹੁਤ ਅਧਿਕ ਵਰਤਿਆ ਜਾਣ ਵਾਲਾ ਕਾਵਿ ਰੂਪ ਸੀ। ਇਸ ਕਾਵਿ ਰੂਪ ਦੇ ਮਾਧਿਅਮ ਦੁਆਰਾ ਇਸ਼ਟ ਦੇਵ ਦੀ ਉਸਤਤਿ ਕੀਤੀ ਜਾਂਦੀ ਹੈ। ਫ਼ਰੀਦ ਜੀ ਨੇ ਇਸ ਨੂੰ 'ਪਰਵਦਗਾਰ', 'ਅਲਹ' ਜਾਂ 'ਖੁਦਾਇ' ਦੀ ਉਸਤਤਿ ਦੇ ਮਾਧਿਅਮ ਵਜੋਂ ਇਸਤੇਮਾਲ ਕੀਤਾ ਹੈ। ਇਸ ਕਾਵਿ ਰੂਪ ਦੇ ਨਿਭਾਉ ਲਈ 'ਦੋਹਰਾ' ਛੰਦ ਦਾ ਪ੍ਰਯੋਗ ਕੀਤਾ ਹੈ। ਇਸ ਛੰਦ ਵਿਚ ਦੋ-ਦੋ ਚਰਣ ਹੁੰਦੇ ਹਨ। ਹਰ ਚਰਣ ਵਿਚ 24 ਮਾਤ੍ਰਾਵਾਂ ਹੁੰਦੀਆਂ ਹਨ ਅਤੇ 13, 11 ਤੇ ਬਿਸਰਾਮ ਆਉਂਦਾ ਹੈ। ਅੰਤ ਵਿਚ ਗੁਰੂ-ਲਘੂ (SI) ਆਉਣਾ ਚਾਹੀਦਾ ਹੈ। ਫ਼ਰੀਦ ਜੀ ਆਮ ਤੌਰ ਤੇ ਹਰ ਦੋਹਰੇ ਦੇ ਪਹਿਲੇ ਜਾਂ ਦੂਜੇ ਚਰਣ ਵਿਚ ਆਪਣੇ ਉਪਨਾਮ ਦਾ ਪ੍ਰਯੋਗ ਕਰਦੇ ਹਨ। ਉਪਨਾਮ ਦੀਆਂ ਮਾਤ੍ਰਾਵਾਂ ਛੰਦ ਦੀਆਂ ਮੂਲ ਮਾਤ੍ਰਾਵਾਂ ਤੋਂ ਵੱਖਰੀਆਂ ਹੁੰਦੀਆਂ ਹਨ। ਦੋਹਰੇ ਵਿਚ ਚਰਣਾਂ ਦੀ ਗਿਣਤੀ ਦੇ ਪ੍ਰਸੰਗ ਵਿਚ ਵੀ ਸ਼ੇਖ਼ ਫ਼ਰੀਦ ਜੀ ਨੇ ਵਿਚਾਰਾਂ ਦੀ ਆਜ਼ਾਦੀ ਦਾ ਖ਼ਿਆਲ ਰੱਖਦਿਆਂ ਹੋਇਆਂ ਕਈ ਖੁੱਲ੍ਹਾਂ ਲੈ ਲਈਆਂ ਹਨ। ਪਹਿਲੇ ਹੀ ਸ਼ਲੋਕ ਵਿਚ ਪੰਕਤੀਆਂ ਦੀ ਗਿਣਤੀ 8 ਹੋ ਗਈ ਹੈ। ਦੇਖੋ:

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਕਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**
**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥**
**ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥**
**ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥**

ਕਿਧਰੇ-ਕਿਧਰੇ ਮੱਧ ਵਿਚ ਤੁਕਾਂਤ ਮੇਲ ਕੇ ਅਤੇ ਪੂਰਨ ਦੋਹਰੇ ਦੇ ਤੁਕਾਂਤ ਵਿਚ ਭਿੰਨਤਾ ਲਿਆ ਕੇ ਇਸ ਕਾਵਿ-ਰੂਪ ਵਿਚ ਵਚਿਤਰਤਾ ਪੈਦਾ ਕੀਤੀ ਗਈ ਹੈ। ਜਿਵੇਂ:

**ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ ਬਿਆ ਲਤਾੜੀਅਹਿ ॥**
**ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥**

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਫ਼ਰੀਦ-ਬਾਣੀ ਵਿਚ ਵਰਤੀਆਂ ਗਈਆਂ ਕੁਝ ਇਕ ਪ੍ਰਮੱਖ-ਪ੍ਰਗਟਾਉ-ਜੁਗਤਾਂ ਦਾ ਸੁਭਾਉ ਅਤੇ ਦਿਸ਼ਾ ਫ਼ਰੀਦ ਜੀ ਦੀ ਅਧਿਆਤਮਕ ਵਿਚਾਰਧਾਰਾ ਅਤੇ ਗਿਆਨ-ਸ਼ਾਸਤਰ ਨਾਲ ਪੂਰੀ ਮੇਚ ਖਾਂਦੇ ਹਨ। ਬਹੁਤ ਸਾਰੇ ਕਵੀਆਂ ਵਿਚ ਅਨੁਭਵ ਅਤੇ ਅਭਿਵਿਅਕਤੀ ਦੀ ਪ੍ਰਕ੍ਰਿਤੀ ਇਕ ਦੂਜੇ ਨਾਲ ਮੇਚ ਖਾਣ ਦੀ ਬਜਾਇ ਵਿਪਰੀਤ ਦਿਸ਼ਾ ਵਿਚ ਚਲਦੀ ਹੁੰਦੀ ਹੈ, ਜਿਸ ਦੇ ਫ਼ਲਸਰੂਪ ਕਾਵਿ ਦਾ ਪ੍ਰਭਾਵ ਬੱਝਵਾਂ ਅਤੇ ਨਿਸਚਿਤ ਨਹੀਂ ਪੈਂਦਾ। ਫ਼ਰੀਦ ਜੀ ਦੀ ਬਾਣੀ-ਸੰਸਾਰ ਦੀ ਇਕ ਹੋਰ ਸ਼ਿਲਪਗਤ ਵਿਸ਼ਿਸ਼ਟਤਾ ਇਹ ਹੈ ਕਿ ਇਸ ਵਿਚ ਭਾਰਤੀ ਕਾਵਿ-ਸ਼ਾਸਤਰ ਅਤੇ ਸੌਂਦਰਯ ਸ਼ਾਸਤਰ ਨਾਲ ਸੰਬੰਧਿਤ 'ਮੁੱਲਾਂ' ਦੀ ਸਿਰਜਣਾ ਹੋਈ ਹੈ। ਇਸ ਪ੍ਰਸੰਗ ਵਿਚ ਜੇ ਅਸੀਂ ਈਰਾਨੀ ਸੂਫ਼ੀ ਪਰੰਪਰਾ ਅਤੇ ਭਾਰਤੀ (ਪੰਜਾਬੀ) ਸੂਫ਼ੀ ਕਾਵਿ ਪਰੰਪਰਾ ਦਾ ਤੁਲਨਾਤਮਕ ਸ਼ੈਲੀ-ਵਿਗਿਆਨਕ ਅਧਿਐਨ ਕਰੀਏ ਤਾਂ ਬੜੇ ਮਹੱਤਵਪੂਰਨ ਸਿੱਟੇ ਸਾਹਮਣੇ ਆਉਣਗੇ। ਜੇ ਅਸੀਂ ਫ਼ਰੀਦ-ਬਾਣੀ ਦਾ ਅਧਿਐਨ ਵਧੇਰੇ ਗਹਿਰਾਈ ਨਾਲ ਕਰੀਏ ਤਾਂ ਪਾਠ ਵਿਚੋਂ ਭਾਰਤ ਦੀ ਸਮੁੱਚੀ ਸਾਹਿਤਿਕ ਸਭਿਆਚਾਰਕ ਪਰੰਪਰਾ ਦੀ ਅਨੁਗੂੰਜ ਵੀ ਸੁਣਾਈ ਦੇਵੇਗੀ। ਇਕ ਚੇਤੰਨ ਕਵੀ ਹੋਣ ਦੀ ਸੂਰਤ ਵਿਚ ਫ਼ਰੀਦ ਜੀ ਨੇ ਪੰਜਾਬ ਦੇ ਸਮੁੱਚੇ ਅਤੇ ਸਾਂਝੇ ਅਵਚੇਤਨ ਨੂੰ ਅਨੁਪ੍ਰਾਣਿਤ ਕੀਤਾ ਹੈ। ਇਹ ਕਾਰਨ ਹੈ ਕਿ ਸ਼ੇਖ਼ ਫ਼ਰੀਦ ਜੀ ਦੇ ਬਾਣੀ-ਸੰਚਾਰ ਨਾਲ ਹੀ ਪੰਜਾਬੀ ਸਾਹਿਤ ਅਤੇ ਕਾਵਿ ਦੀਆਂ ਪ੍ਰਮੁੱਖ ਰੂੜ੍ਹੀਆਂ ਦਾ ਮੁੱਢ ਬੱਝਦਾ ਹੈ।

# ਫ਼ਰੀਦ-ਬਾਣੀ : ਪ੍ਰਤੀਕਾਤਮਕ ਅਭਿਵਿਅੰਜਨ

ਬਾਬਾ ਸ਼ੇਖ਼ ਫ਼ਰੀਦ ਇਕ ਰਹੱਸਵਾਦੀ ਸਾਧਕ ਸਨ। ਰਹੱਸਵਾਦ ਜੀਵਨ ਦੀ ਇਕ ਅਜਿਹੀ ਪੱਧਤੀ ਹੈ ਜਿਸਦਾ ਪ੍ਰਮੁੱਖ ਲੱਛਣ ਪਰਮਾਤਮਾ ਦਾ ਸਾਖਿਆਤ ਅਨੁਭਵ ਹੋ ਜਾਣਾ ਹੈ। ਇਹ ਕੋਈ ਬੌਧਿਕ ਫ਼ਲਸਫ਼ਾ ਨਹੀਂ ਹੈ ਬਲਕਿ ਸੱਚਾ ਰਹੱਸਵਾਦ ਇਸ ਗੱਲ ਦਾ ਬੋਧ ਹੈ ਕਿ ਜੋ ਕੁਝ ਅਨੁਭਵ ਦੀ ਪਕੜ ਵਿਚ ਆਉਂਦਾ ਹੈ, ਉਹ ਇਕ ਅੰਸ਼ ਮਾਤਰ ਹੈ ਅਰਥਾਤ ਆਪਣੇ ਵਾਸਤਵਿਕ ਰੂਪ ਵਿਚ, ਕਿਸੇ ਵੱਡੀ ਵਸਤੂ ਦਾ ਪ੍ਰਤੀਕ (Symbol) ਹੈ। ਰਹੱਸਵਾਦੀ ਸਥਿਤੀ ਨੂੰ ਕਈ ਵਾਰ ਅਨਿਰਵਚਨੀਯ (ineffable) ਵੀ ਕਿਹਾ ਗਿਆ ਹੈ ਕਿਉਂਕਿ ਇਹ ਸਥਿਤੀ ਭਾਸ਼ਾ ਦੇ ਮਾਧਿਅਮ ਦੁਆਰਾ ਪ੍ਰਗਟ ਨਹੀਂ ਕੀਤੀ ਜਾ ਸਕਦੀ। ਇਸ ਸਥਿਤੀ ਵਿਚ ਸਾਧਕ, ਅਨਭੂਤੀ ਨਾਲ ਇਸ ਤਰ੍ਹਾਂ ਇਕਮਿਕ ਹੋ ਜਾਂਦਾ ਹੈ ਕਿ ਕਿਸੇ ਸੰਕਲਪ ਦੀ ਸਿਰਜਣਾ ਨਹੀਂ ਹੋ ਸਕਦੀ। ਇਸ ਸਥਿਤੀ ਦੀ ਅਭਿਵਿਅਕਤੀ ਲਈ ਕਵੀ ਨੂੰ ਪ੍ਰਤੀਕਾਂ ਦਾ ਸਹਾਰਾ ਲੈਣਾ ਪੈਂਦਾ ਹੈ। ਕੁਮਾਰੀ ਅੰਡਰਹਿਲ (E. Underhill) ਨੇ ਅਜਿਹੇ ਪ੍ਰਤੀਕਾਂ ਦੀਆਂ ਤਿੰਨ ਸ਼੍ਰੇਣੀਆਂ ਨਿਰਧਾਰਿਤ ਕੀਤੀਆਂ ਹਨ :

1. ਰਹੱਸਾਤਮਕ ਤਲਾਸ਼ ਨਾਲ ਸੰਬੰਧਿਤ ਪ੍ਰਤੀਕ
2. ਆਤਮ-ਸੰਜੋਗ ਨਾਲ ਸੰਬੰਧਿਤ ਪ੍ਰਤੀਕ
3. ਆਤਮਾ-ਪਰਮਾਤਮਾ ਦੀ ਅਭੇਦਤਾ ਨਾਲ ਸੰਬੰਧਿਤ ਪ੍ਰਤੀਕ

ਪ੍ਰਤੀਕ, ਸ਼ਬਦਾਂ ਅਤੇ ਵਸਤਾਂ ਵਿਚਲੇ ਅੰਤਰ ਨੂੰ ਮਿਟਾ ਦਿੰਦੇ ਹਨ। ਕਾਲਰਿਜ (Coleridge) ਦਾ ਮੱਤ ਸੀ ਕਿ ਕਾਵਿ-ਪ੍ਰਤੀਕ ਵਿਸ਼ੈ ਅਤੇ ਵਸਤੂ ਦੇ ਦਰਮਿਆਨ ਮਧਿਅਸਥਤਾ (mediation) ਦਾ ਕੰਮ ਕਰਦਾ ਹੈ। ਇਸ ਪ੍ਰਸੰਗ ਵਿਚ ਉਹ ਲਿਖਦਾ ਹੈ ਕਿ ਮੈਂ ਸ਼ਬਦਾਂ ਅਤੇ ਵਸਤਾਂ ਦਰਮਿਆਨ ਪੁਰਾਣੀ ਦ੍ਵੈਤ ਖ਼ਤਮ ਕਰਨਾ ਚਾਹੁੰਦਾ ਹਾਂ ਤਾਂ ਕਿ ਸ਼ਬਦ ਜਿਉਂਦੀਆਂ-ਜਾਗਦੀਆਂ ਵਸਤਾਂ ਦੇ ਰੂਪ ਵਿਚ ਰੂਪਾਂਤਰਿਤ ਹੋ ਜਾਣ। (I would evdeavour to destroy the old antithesis of words and things, elevating, as it were, words into things and living things too. Unpublished Letters of Coledridge, p. 156) ਕਾਲਰਿਜ ਨੇ ਆਪਣੇ ਮਿੱਤਰ ਗਾਡਵਿਨ (William Godwin) ਨੂੰ ਜੋ ਸਵਾਲ ਪੁੱਛੇ, ਆਧੁਨਿਕ ਯੁਗ ਦੇ ਕਈ ਚਿੰਤਕਾਂ ਜਿਵੇਂ ਕਿ ਕਰੌਸ਼ੇ (Croce) ਕੋਲਿੰਗਵੁਡ (Collingwood,) ਕਜ਼ੈਰਿਰ (Cassirer) ਅਤੇ ਲੈਂਗਰ (Susanne K. Langer) ਨੇ ਆਪਣੇ-ਆਪਣੇ ਵਿੱਤ ਤੇ ਸਮਰੱਥਾ ਅਨੁਸਾਰ ਇਨ੍ਹਾਂ ਦਾ ਉੱਤਰ ਢੂੰਡਣ ਦਾ ਪ੍ਰਯਤਨ ਕੀਤਾ। ਇਸ ਪ੍ਰਸੰਗ ਵਿਚ ਕਜ਼ੈਰਿਰ ਨੇ ਸਭ ਤੋਂ ਵੱਧ ਮਹੱਤਵਪੂਰਨ ਕੰਮ ਕੀਤਾ ਹੈ। ਆਪਣੀ ਪੁਸਤਕ 'ਫ਼ਿਲਾਸਫ਼ੀ ਆਫ਼ ਸਿੰਬਾਲਿਕ ਫ਼ਾਰਮਜ਼' ਵਿਚ ਉਹ ਲਿਖਦਾ ਹੈ ਕਿ ਪ੍ਰਤੀਕ, ਵਿਅਕਤੀ ਦੀਆਂ ਜ਼ਰੂਰਤਾਂ ਅਤੇ ਮੰਤਵਾਂ ਅਨਸਾਰ ਹੋਂਦ ਵਿਚ ਆਉਂਦੇ ਹਨ। ਉਸ ਦੇ ਵਿਚਾਰ ਅਨੁਸਾਰ ਪ੍ਰਤੀਕ, ਯਥਾਰਥ ਦਾ ਕੋਈ ਇਕ ਧਰਾਤਲ ਨਹੀਂ ਹੁੰਦਾ ਬਲਕਿ ਇਹ ਖ਼ੁਦ ਸੁਮੱਚਾ

ਯਥਾਰਥ ਹੀ ਹੁੰਦਾ ਹੈ। Symbol is not an aspect of reality : it is reality)। ਪ੍ਰਤੀਕ ਵਿਚ ਵਿਸ਼ੈ ਅਤੇ ਵਸਤੂ ਦੇ ਦਰਮਿਆਨ ਪੂਰੀ ਪੂਰੀ ਤਦਰੂਪਤਾ ਹੁੰਦੀ ਹੈ। ਉਹ ਬੜੇ ਜ਼ੋਰ ਨਾਲ ਇਹ ਵਿਚਾਰ ਵਿਅਕਤ ਕਰਦਾ ਹੈ ਕਿ ਜਦੋਂ ਅਸੀਂ ਪ੍ਰਤੀਕ ਨੂੰ ਵਿਸ਼ੈ ਅਤੇ ਵਸਤੂ ਦੇ ਦਰਮਿਆਨ ਇਕ ਮਿਲਨ-ਸਥਾਨ ਦੇ ਰੂਪ ਵਿਚ ਬਿਆਨ ਕਰਨ ਲੱਗਦੇ ਹਾਂ ਤਾਂ ਸਭ ਕੁਝ ਗੜਬੜ ਹੋ ਜਾਂਦਾ ਹੈ।

ਪ੍ਰਤੀਕ ਦੀ ਪ੍ਰਕਿਰਤੀ ਨੂੰ ਸਮਝਣ ਲਈ ਅਸੀਂ ਇਹ ਕਹਿ ਸਕਦੇ ਹਾਂ ਕਿ ਇਹ ਜੋ ਦਿਖਾਉਂਦਾ ਜਾਂ ਪੇਸ਼ ਕਰਦਾ ਹੈ, ਉਥੋਂ ਤਕ ਹੀ ਸੀਮਿਤ ਨਹੀਂ ਰਹਿੰਦਾ ਬਲਕਿ ਉਸ ਦ੍ਰਿਸ਼ ਜਾਂ ਵਸਤੂ ਤੋਂ ਪਰੇਡੀ, ਕਿਸੇ ਉਚੇਰੀ ਵਸਤੂ ਦਾ ਬੋਧ ਕਰਵਾ ਰਿਹਾ ਹੁੰਦਾ ਹੈ। ਇਸ ਤਰ੍ਹਾਂ ਇਕ ਸਾਹਿਤਿਕ ਪ੍ਰਤੀਕ ਕਿਸੇ ਬਿੰਬ ਅਤੇ ਸੰਕਲਪ ਨੂੰ ਆਪੋ ਵਿਚ ਅਭੇਦ ਕਰ ਦਿੰਦਾ ਹੈ। ਉਦਾਹਰਣ ਲਈ ਬਾਬਾ ਫ਼ਰੀਦ ਜੀ ਦੀ ਬਾਣੀ ਵਿਚ ਪ੍ਰਸਤੁਤ ਇਕ ਪ੍ਰਤੀਕ ਦਾ ਅਧਿਐਨ ਕੀਤਾ ਜਾ ਸਕਦਾ ਹੈ। ਆਪ ਫ਼ੁਰਮਾਉਂਦੇ ਹਨ :

**ਪਾਸਿ ਦਮਾਮੇ ਛਤੁ ਸਿਰਿ ਭੇਰੀਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥**

ਅਰਥਾਤ, ਜਿਨ੍ਹਾਂ ਲੋਕਾਂ (ਬਾਦਸ਼ਾਹਾਂ) ਦੇ ਪਾਸ ਧੌਂਸੇ ਤੇ ਨਗਾਰੇ ਮੌਜੂਦ ਰਹਿੰਦੇ ਹਨ, ਸਿਰ ਤੇ ਛਤਰ ਝੂਲਦੇ ਹਨ ਅਤੇ ਆਸ-ਪਾਸ ਸ਼ਹਿਨਾਈਆਂ ਗੂੰਜਦੀਆਂ ਰਹਿੰਦੀਆਂ ਹਨ, ਜਿਹੜੀਆਂ ਉਨ੍ਹਾਂ ਦੇ ਮਹਿਮਾ ਦੇ ਰਾਗ ਅਲਾਪਦੀਆਂ ਹਨ, ਉਨ੍ਹਾਂ ਨੂੰ ਵੀ ਇਕ ਦਿਨ ਕਬਰਾਂ ਵਿਚ ਸਮਾਉਣਾ ਪੈਂਦਾ ਹੈ ਅਤੇ ਉਨ੍ਹਾਂ ਦਾ ਕੋਈ ਨਾਮ ਨਿਸ਼ਾਨ ਵੀ ਬਾਕੀ ਨਹੀਂ ਬਚਦਾ। ਉਕਤ ਸਲੋਕ ਵਿਚ ਦਮਾਮੇ, ਛਤਰ ਅਤੇ ਭੇਰੀਆਂ (ਸ਼ਹਿਨਾਈਆਂ) ਆਦਿਕ ਬਿੰਬ ਹਨ ਜਿਹੜੇ ਜੀਵਨ ਦੀ ਨਾਸ਼ਮਾਨਤਾ ਦੇ ਵਿਚਾਰ ਨਾਲ ਮਿਲਕੇ ਇਕ ਸ਼ਕਤੀਸ਼ਾਲੀ ਕਾਵਿ-ਪ੍ਰਤੀਕ ਦੀ ਸਿਰਜਣਾ ਕਰਦੇ ਹਨ। ਇਥੇ ਕਵੀ ਜੋ ਪੇਸ਼ ਕਰ ਰਿਹਾ ਹੈ, ਉਹ ਉਥੋਂ ਤਕ ਹੀ ਸੀਮਿਤ ਨਹੀਂ ਰਹਿਣਾ ਚਾਹੁੰਦਾ ਬਲਕਿ ਉਸਦਾ ਭਾਵ ਇਹ ਹੈ ਕਿ ਜੀਵਨ ਦੀ ਭਵਯਤਾ, ਕੋਈ ਸ਼ਾਨੋ-ਸ਼ੌਕਤ, ਸਦਾ ਸਲਾਮਤ ਰਹਿਣ ਵਾਲੀ ਸਚਾਈ ਨਹੀਂ। ਸੋ ਇਨਸਾਨ ਨੂੰ ਅਜਿਹੀ ਝੂਠੀ ਸ਼ਾਨ ਪ੍ਰਾਪਤ ਕਰਨ ਦੀ ਬਜਾਇ ਅੰਤਿਮ ਸੱਚ ਦੀ ਤਲਾਸ਼ ਕਰਨੀ ਚਾਹੀਦੀ ਹੈ।

ਧਾਰਮਿਕ ਪ੍ਰਤੀਕ ਕਿਸੇ ਧਰਮ ਦੇ ਇਤਿਹਾਸ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦੇ ਹਨ। ਧਰਮ, ਪ੍ਰਤੀਕਾਂ ਤੋਂ ਬਿਨਾਂ ਆਪਣੇ ਆਪ ਨੂੰ ਹੋਰ ਕਿਸੇ ਤਰ੍ਹਾਂ ਅਭਿਵਿਅਕਤ ਹੀ ਨਹੀਂ ਕਰ ਸਕਦਾ। ਇਹੀ ਕਾਰਣ ਹੈ ਕਿ ਧਾਰਮਿਕ ਪ੍ਰਤੀਕਾਂ ਨੂੰ ਕਿਸੇ 'ਸਫ਼ਾਈ' (Justification) ਦੀ ਜ਼ਰੂਰਤ ਨਹੀਂ। ਧਾਰਮਿਕ ਪ੍ਰਤੀਕਾਂ ਦੇ ਪ੍ਰਸੰਗ ਵਿਚ 'ਚਿਹਨਤ' ਦੀ ਸਮੱਸਿਆ ਬਾਰ-ਬਾਰ ਪੈਦਾ ਹੁੰਦੀ ਹੈ। ਅਸੀਂ ਆਪਣੇ ਆਪ ਨੂੰ ਇਹ ਸਵਾਲ ਕਰ ਸਕਦੇ ਹਾਂ ਕਿ ਇਹ ਧਾਰਮਿਕ ਪ੍ਰਤੀਕ ਕਿਸ 'ਸੱਚ' ਵਲ ਸੰਕੇਤ ਕਰਦਾ ਹੈ ? ਇਸ 'ਸੱਚ' ਤਕ ਕਿਵੇਂ ਪਹੁੰਚਿਆ ਜਾ ਸਕਦਾ ਹੈ ਅਤੇ ਜੇ ਇਸ ਤਕ ਕੇਵਲ ਪ੍ਰਤੀਕਾਂ ਦੁਆਰਾ ਹੀ ਪਹੁੰਚਿਆ ਜਾ ਸਕਦਾ ਹੈ ਤਾਂ ਅਸੀਂ ਕਿਵੇਂ ਨਿਸਚਿੰਤ ਹੋ ਸਕਦੇ ਹਾਂ ਕਿ ਉਥੋਂ ਤਕ ਪਹੁੰਚਿਆ ਜਾ ਚੁੱਕਾ ਹੈ। ਅਰਥਾਤ ਅਸੀਂ ਇਹ ਸਵਾਲ ਕਰ ਸਕਦੇ ਹਾਂ ਕਿ ਕੀ ਧਾਰਮਿਕ ਪ੍ਰਤੀਕਾਂ ਦੇ 'ਚਿਹਨਤ ਜਗਤ' ਦੀ ਕੋਈ ਅਣ-ਪ੍ਰਤੀਕਮਈ ਵਿਆਖਿਆ ਵੀ ਕੀਤੀ ਜਾ ਸਕਦੀ ਹੈ ? ਅਸੀਂ ਦੋ ਵਿਧੀਆਂ ਰਾਹੀਂ ਇਸ ਸਵਾਲ ਦੇ ਜਵਾਬ ਤਕ ਪਹੁੰਚ ਸਕਦੇ ਹਾਂ। ਪਹਿਲੀ ਵਿਧੀ 'ਫਿਨੌਮੇਨਾਲੋਜੀਕਲ' ਹੈ। ਇਹ ਦ੍ਰਿਸ਼ਟਮਾਨ ਜਗਤ

ਉਤੇ ਕੇਂਦਰਿਤ ਆਗਮਨਾਤਕ ਵਿਧੀ (inductive) ਤੋਂ ਵੱਖਰੀ ਹੈ ਕਿਉਂਕਿ ਇਹ ਵਿਧੀ ਨਿਰੀਖਣ ਅਤੇ ਨਿਸ਼ਕਰਸ਼ ਦੀ ਵਿਧੀ ਦੁਆਰਾ ਸਸੀਮ ਵਸਤਾਂ ਦੇ ਸੀਮਿਤ ਜਗਤ ਨੂੰ ਆਪਣੇ ਨਿਰੀਖਣ ਦਾ ਵਿਸ਼ੈ ਬਣਾਉਂਦੀ ਹੈ। ਪਰੰਤੂ ਇਕ ਧਾਰਮਿਕ ਪ੍ਰਤੀਕ ਦਾ ਪ੍ਰਯੋਜਨ ਇਹੀ ਹੁੰਦਾ ਹੈ ਕਿ ਇਹ ਸਸੀਮਤਾ (finitude) ਤੋਂ ਪਾਰ ਜਾਵੇ। ਕੋਈ ਵੀ ਸਸੀਮ ਵਸਤ ਜਾਂ ਸੱਚ ਕਿਸੇ ਧਾਰਮਿਕ ਪ੍ਰਤੀਕ ਦਾ 'ਚਿਹਨਤ ਜਗਤ' ਨਹੀਂ ਹੋ ਸਕਦਾ। ਫਿਨੌਮੇਨਾਲੋਜੀਕਲ ਵਿਧੀ 'ਪਵਿੱਤਰਤਾ' (holy) ਨੂੰ ਯਥਾਰਥ ਦਾ ਇਕ ਕ੍ਰਿਆਸ਼ੀਲ ਗੁਣ-ਲੱਛਣ ਮੰਨਦੀ ਹੈ। ਪਵਿੱਤਰਤਾ ਦੇ ਅਨੁਭਵ ਦਾ ਵਿਸ਼ਲੇਸ਼ਣ ਇਹ ਦਰਸਾਉਂਦਾ ਹੈ ਕਿ ਜਿੱਥੇ ਕਿਧਰੇ ਵੀ 'ਪਵਿੱਤਰਤਾ' ਪ੍ਰਗਟ ਹੁੰਦੀ ਹੈ, ਇਹੋ ਇਕੋ ਸਮੇਂ ਆਕ੍ਰਸ਼ਿਤ (attract) ਵੀ ਕਰਦੀ ਹੈ ਅਤੇ ਨਿਵ੍ਰਿਤ (repel) ਵੀ ਕਰਦੀ ਹੈ। ਰੁਦਾਲਫ਼ ਆਟੋ (Rudolf Otto) ਨੇ ਪਵਿੱਤਰਤਾ ਦੇ ਅਨੁਭਵ ਦੀ ਫਿਨੌਮੇਨਾਲੋਜੀਕਲ ਵਿਆਖਿਆ ਪ੍ਰਸਤੁਤ ਕੀਤੀ ਹੈ। ਪਰ ਇਹ ਵਿਆਖਿਆ, ਵਿਵਰਣ (description) ਤੋਂ ਅੱਗੇ ਨਹੀਂ ਜਾ ਸਕਦੀ। ਇਹ ਉਸ ਘਟਨਾ-ਜਗਤ ਦੀ ਪ੍ਰਮਾਣੀਕਤਾ ਨੂੰ ਸਿੱਧ ਨਹੀਂ ਕਰ ਸਕਦੀ, ਜਿਹੜਾ ਪ੍ਰਤੀਕਾਂ ਦੁਆਰਾ ਪ੍ਰਸਤੁਤ ਹੁੰਦਾ ਹੈ।

ਧਾਰਮਿਕ ਪ੍ਰਤੀਕਵਾਦ ਦੇ ਚਿਹਨਿਤ ਜਗਤ ਤਕ ਪਹੁੰਚਣ ਦੀ ਵਿਧੀ ਤਾਤਵਿਕ-ਸ਼ਾਸਤਰੀ (ontological) ਹੈ। ਇਹ ਮਨੁੱਖ ਦਾ, ਜਗਤ ਨਾਲ ਉਸਦੇ ਅੰਤਰ-ਸੰਬੰਧਾਂ ਅਤੇ ਪਰਸਪਰ ਨਿਰਭਰਤਾ ਦੇ ਰੂਪ ਵਿਚ ਵਿਸ਼ਲੇਸ਼ਣ ਕਰਦੀ ਹੈ। ਇਹ ਸਸੀਮਤਾ ਦਾ ਬਹੁ-ਦਿਸ਼ਾਵੀ ਅਧਿਐਨ ਪੇਸ਼ ਕਰਦੀ ਹੈ। ਇਹ ਉਸ ਦੁੱਖ ਜਾਂ ਚਿੰਤਾ ਵੱਲ ਸੰਕੇਤ ਕਰਦੀ ਹੈ ਜੋ ਵਿਅਕਤੀ ਨੂੰ ਆਪਣੀ ਸਸੀਮਤਾ ਦੇ ਬੋਧ ਵਿਚੋਂ ਪੈਦਾ ਹੁੰਦਾ ਹੈ। ਇਹ ਵਿਧੀ, ਧਾਰਮਿਕ ਪ੍ਰਤੀਕਵਾਦ ਦੇ ਚਿਹਨਿਤ ਜਗਤ ਨੂੰ ਕਿਸੇ ਵਿਸ਼ੇਸ਼ ਅਨੁਭਵ ਵਿਚ ਲੱਭਣ ਦੀ ਕੋਸ਼ਿਸ਼ ਨਹੀਂ ਕਰਦੀ ਬਲਕਿ ਇਹ ਜੀਵ ਦੇ ਤਾਤਵਿਕ ਅਧਿਐਨ ਦੁਆਰਾ ਇਸ ਨੂੰ ਤਲਾਸ਼ ਕਰਦੀ ਹੈ। ਇਹ ਵਿਧੀ ਜੀਵਨ ਦੀ ਹੋਂਦ ਬਾਰੇ ਬਹਿਸ ਨਹੀਂ ਕਰਦੀ, ਜਿਸ ਬਾਰੇ ਧਰਮ, ਪ੍ਰਤੀਕਾਤਮਕ ਉਕਤੀਆਂ ਪੇਸ਼ ਕਰਦਾ ਹੈ ਬਲਕਿ ਇਹ ਪ੍ਰਾਪਤ ਜਗਤ ਦੀ ਸਸੀਮਤਾ ਦੇ ਸੰਬੰਧ ਵਿਚ ਇਸਦਾ ਵਿਸਲੇਸ਼ਣ ਕਰਦੀ ਹੈ ਅਤੇ ਇਸ ਵਿਸਲੇਸ਼ਣ ਦੁਆਰਾ ਇਸ ਦੇ ਆਪਣੀ ਸੀਮਾ ਤੋਂ ਪਾਰ ਜਾ ਸਕਣ ਦੀ ਸੰਭਾਵਨਾ ਦਾ ਪਤਾ ਲਗਾਉਂਦੀ ਹੈ। ਇਹ ਵਿਸ਼ਲੇਸਣ ਜਿਸ ਦਿਸ਼ਾ ਵੱਲ ਜਾਂਦਾ ਹੈ, ਉਹੀ ਸਾਰੇ ਧਾਰਮਿਕ ਪ੍ਰਤੀਕਵਾਦ ਦਾ 'ਚਿਹਨਿਤ ਜਗਤ' ਹੈ। ਇਸ ਨੂੰ 'ਪਰਮ-ਯਥਾਰਥ' ਜਾਂ 'ਅੰਤਿਮ-ਬੋਧ' ਦਾ ਨਾਮ ਵੀ ਦਿੱਤਾ ਜਾਂਦਾ ਹੈ।

ਧਰਮ ਦੇ ਇਤਿਹਾਸ ਵਿਚ ਧਾਰਮਿਕ ਪ੍ਰਤੀਕਵਾਦ ਦੀ ਸੂਚੀ ਬੜੀ ਲੰਬੀ ਹੈ। ਇਸ ਤੋਂ ਪਤਾ ਚੱਲਦਾ ਹੈ ਕਿ ਯਥਾਰਥ ਨਾਲ ਸਾਖਿਆਤਕਾਰ ਦੁਆਰਾ ਕੋਈ ਵੀ ਵਸਤੂ 'ਪਵਿੱਤਰ' ਬਣ ਸਕਦੀ ਹੈ। ਕੇਵਲ ਇਤਿਹਾਸਕ ਜ਼ਰੂਰਤਾਂ ਇਸ ਵਿਚ ਰੁਕਾਵਟ ਪਾਉਂਦੀਆਂ ਹਨ। ਪਰ ਤਾਂ ਵੀ ਅਸੀਂ ਦੇਖਦੇ ਹਾਂ ਕਿ ਲਗਪਗ ਹਰ ਸ਼੍ਰੇਣੀ ਦੀਆਂ ਵਸਤਾਂ ਪਵਿੱਤਰ ਬਣ ਚੁੱਕੀਆਂ ਹਨ। ਧਾਰਮਿਕ ਪ੍ਰਤੀਕਵਾਦ ਬਾਰੇ ਹੋਰ ਗੱਲਾਂ ਕਰਨ ਤੋਂ ਪਹਿਲਾਂ ਧਾਰਮਿਕ ਪ੍ਰਤੀਕਾਂ ਦੀਆਂ ਕੁਝ ਪ੍ਰਮੁੱਖ ਸ਼੍ਰੇਣੀਆਂ ਤੋਂ ਪਰਿਚਿਤ ਹੋਣਾ ਬੜਾ ਜ਼ਰੂਰੀ ਹੈ। ਅਸੀਂ ਇਨ੍ਹਾਂ ਪ੍ਰਤੀਕਾਂ ਨੂੰ ਮੁਢੱਲੇ (Primary) ਅਤੇ ਦੁਜੈਲੇ (Secondary) ਪ੍ਰਤੀਕਾਂ ਅਨੁਸਾਰ ਸ਼੍ਰੇਣੀਬੱਧ ਕਰ ਸਕਦੇ ਹਾਂ। ਮੁੱਢਲੇ ਪ੍ਰਤੀਕ, ਸਮੁੱਚੇ ਧਾਰਮਿਕ ਪ੍ਰਤੀਕਵਾਦ ਦੇ ਚਿਹਨਿਤ ਜਗਤ ਵਲ ਸਿੱਧਾ ਸੰਕੇਤ ਕਰਦੇ ਹਨ। ਅਜਿਹਾ ਕਰਨ ਲਈ ਉਹ ਇਕ ਪਰਮ-ਸੱਤਾ ਦੀ ਸਥਾਪਨਾ ਕਰ ਲੈਂਦੇ ਹਨ। ਉਸ ਦੇ

ਕੁਝ ਲੱਛਣ ਆਰੋਪਿਤ ਕਰ ਲੈਂਦੇ ਹਨ। ਇਨ੍ਹਾਂ ਲੱਛਣਾਂ ਦੀ ਪ੍ਰਤੀਕਮਈ ਸਾਮਗਰੀ ਤਾਂ ਭਾਵੇ ਉਹ ਮੁਨੱਖੀ ਅਨੁਭਵ ਵਿਚੋਂ ਪ੍ਰਾਪਤ ਕਰਦੇ ਹਨ ਪਰੰਤੂ ਇਸ ਅਨੁਭਵ ਨੂੰ ਉਹ ਮਨੁੱਖੀ ਸੀਮਾਵਾਂ ਤੋ ਪਾਰ ਲੈ ਜਾਂਦੇ ਹਨ। ਇਨ੍ਹਾਂ ਪ੍ਰਤੀਕਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਪਰਮਾਤਮਾ 'ਹੋਂਦ' ਅਤੇ 'ਹੋਣੀ' ਦੀ ਦੁਫੇੜ ਤੋਂ ਪਰੇ ਹੈ। ਇਹ ਪਰੇ ਹੋਣਾ ਹੀ ਧਾਰਮਿਕ ਪ੍ਰਤੀਕਵਾਦ ਦੀ ਮੂਲ ਪਹਿਚਾਣ ਹੈ।

ਮੁੱਢਲੇ ਧਾਰਮਿਕ ਪ੍ਰਤੀਕਵਾਦ ਦਾ ਇਕ ਹੋਰ ਲੱਛਣ ਅਜਿਹੀਆਂ ਦੈਵੀ ਕ੍ਰਿਆਵਾਂ ਵਿਚ ਦੇਖਿਆ ਢੂੰਡਿਆ ਜਾ ਸਕਦਾ ਹੈ ਜਿਨ੍ਹਾਂ ਦੁਆਰਾ ਅਸੀਂ ਸ੍ਰਿਸ਼ਟੀ ਰਚਨਾ, ਧਾਰਮਿਕ ਕਰਾਮਾਤਾਂ ਅਤੇ ਪਰਮਾਤਮਾ ਦੀ ਇੱਛਾ ਆਦਿ ਬਾਰੇ ਜਾਣਕਾਰੀ ਪ੍ਰਾਪਤ ਕਰਦੇ ਹਾਂ। ਅਜਿਹੇ ਪ੍ਰਤੀਕ ਕਈ ਵਾਰ ਸ਼ਾਬਦਿਕ ਰੂਪ ਵਿਚ ਗ੍ਰਹਿਣ ਕਰ ਲਏ ਜਾਂਦੇ ਹਨ, ਇਸ ਲਈ ਇਨ੍ਹਾਂ ਦੇ ਪ੍ਰਤੀਕਾਤਮਕ ਲੱਛਣਾਂ ਉਤੇ ਜ਼ੋਰ ਦੇਣਾ ਬੜਾ ਜ਼ਰੂਰੀ ਹੋ ਜਾਂਦਾ ਹੈ। ਇਸ ਪ੍ਰਤੀਕਵਾਦ ਦਾ ਇਕ ਹੋਰ ਧਰਾਤਲ 'ਸੀਮਤ ਯਥਾਰਥ ਵਿਚ ਦੈਵੀ ਪ੍ਰਕਾਸ਼' ਦੇ ਰੂਪ ਵਿਚ ਨਜ਼ਰ ਆਉਂਦਾ ਹੈ। ਧਰਮ ਦੇ ਇਤਿਹਾਸ ਵਿਚ ਇਹ ਧਰਾਤਲ ਸਭ ਤੋਂ ਪੁਰਾਣਾ ਪ੍ਰਤੀਤ ਹੁੰਦਾ ਹੈ ਕਿਉਂਕਿ ਮੁੱਢਲਾ ਧਾਰਮਿਕ ਅਨੁਭਵ ਸਾਧਾਰਨ ਚੀਜ਼ਾਂ, ਵਿਅਕਤੀਆਂ ਜਾਂ ਕ੍ਰਿਆਵਾਂ ਵਿਚ 'ਪਵਿੱਤਰਤਾ' ਨੂੰ ਦੇਖਦਾ ਹੈ। ਸ਼ੇਖ਼ ਫ਼ਰੀਦ ਜੀ ਦੀ ਬਾਣੀ ਦਾ ਇਕ ਅੰਸ਼ ਇਸ ਪ੍ਰਥਾਇ ਪੇਸ਼ ਹੈ :

**ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥**
**ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥**
**ਸੇਖ ਹੈਯਾਤੀ ਜਗਿ ਨ ਕੋਇ ਥਿਰੁ ਰਹਿਆ**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥**
**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥**
**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥** (ਆਸਾ)

ਫ਼ਰੀਦ-ਬਾਣੀ ਦੇ ਪ੍ਰਤੀਕ ਵਿਧਾਨ ਦੀ ਵਿਆਖਿਆ ਲਈ ਜਿਨ੍ਹਾਂ ਤਿੰਨ ਖੇਤਰਾਂ ਦਾ ਅਧਿਐਨ ਅਤੇ ਵਿਸ਼ਲੇਸ਼ਣ ਅਰਥਪੂਰਨ ਹੋ ਸਕਦਾ ਹੈ, ਉਹ ਹਨ (1) ਪ੍ਰਤੀਕਾਂ ਨਾਲ ਸੰਬੰਧਿਤ ਬਿੰਬਾਵਲੀ ਦਾ ਖੇਤਰ (2) ਫ਼ਰੀਦ-ਬਾਣੀ ਵਿਚ ਪ੍ਰਯੁਕਤ ਬਿੰਬਾਵਲੀ ਦਾ ਰੁਤਬਾ ਅਤੇ (3) ਬਿੰਬਾਵਲੀ ਦੀ ਪ੍ਰਤੀਕਾਤਮਕ ਮਹੱਤਵ ਗ੍ਰਹਿਣ ਕਰਨ ਦੀ ਵਿਧੀ। ਬਾਬਾ ਫ਼ਰੀਦ ਜੀ ਦੇ ਪ੍ਰਤੀਕਾਂ ਵਿਚ ਪ੍ਰਸਤੁਤ ਬਿੰਬਾਵਲੀ ਪ੍ਰਾਕ੍ਰਿਤਿਕ ਜਗਤ ਵਿਚੋਂ ਵੀ ਲਈ ਗਈ ਹੈ ਅਤੇ ਮਾਨਵੀ ਸਭਿਆਚਾਰ ਨਾਲ ਸੰਬੰਧਿਤ ਧਰਾਤਲ ਵੀ ਇਸ ਬਿੰਬਾਵਲੀ ਦਾ ਆਧਾਰ ਬਣੇ ਹਨ। ਇਸ ਤਰ੍ਹਾਂ ਅਸੀਂ ਇਹ ਕਹਿ ਸਕਦੇ ਹਾਂ ਕਿ ਉਨ੍ਹਾਂ ਦੇ ਪ੍ਰਤੀਕ ਵਿਧਾਨ ਦਾ ਖੇਤਰ ਬੜਾ ਵਿਸ਼ਾਲ ਅਤੇ ਵਿਵਿਧਮੁਖੀ ਹੈ। ਉਦਾਹਰਣ ਲਈ ਉਨ੍ਹਾਂ ਦੇ ਕੁਝ ਸ਼ਲੋਕਾਂ ਵਿਚ ਵਰਤੇ ਗਏ ਪ੍ਰਤੀਕਾਂ ਦੇ ਖੇਤਰ ਦਾ ਅਧਿਐਨ ਕਰੋ :

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥**
**ਚਿੰਜੂ ਬੋੜਨਿ ਨਾ ਪੀਵਹਿ ਉਡਣ ਸੰਦੀ ਡੰਝ ॥੬੪॥**

**ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

ਫ਼ਰੀਦ ਬਾਣੀ ਵਿਚ ਪ੍ਰਸਤੁਤ ਬਿੰਬਾਂ ਦਾ ਰੁਤਬਾ ਅਨੁਭਵ ਆਧਾਰਿਤ ਹੋਣ ਕਾਰਣ ਬੜਾ

ਨਿਰੰਕੁਸ਼ ਹੈ। ਅਨੁਭਵ ਮੂਲਕ ਹੋਣ ਕਾਰਣ ਫ਼ਰੀਦ ਜੀ ਦੇ ਪ੍ਰਤੀਕ ਪਾਠਕਾਂ ਉਤੇ ਬੜਾ ਗਹਿਰਾ ਅਤੇ ਵਿਆਪਕ ਪ੍ਰਭਾਵ ਪਾਉਂਦੇ ਹਨ। ਇਸ ਪ੍ਰਸੰਗ ਵਿਚ ਉਨ੍ਹਾਂ ਦੇ ਕੁਝ ਸਲੋਕਾਂ ਦਾ ਅਧਿਐਨ ਕਰੋ :

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥**

**ਫਰੀਦਾ ਦਰਿ ਦਰਵਾਜੈ ਜਾਇਕੈ ਕਿਉ ਡਿਠੋ ਘੜੀਆਲੁ ॥**
**ਏਹੁ ਨਿਦੋਸਾ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥**

ਬਾਬਾ ਫ਼ਰੀਦ ਜੀ ਦੇ ਪ੍ਰਤੀਕ ਵਿਧਾਨ ਦੀ ਇਕ ਹੋਰ ਵਿਸ਼ੇਸ਼ਤਾ ਇਸ ਦੀ ਵਿਸ਼ਵਵਾਰਥੀ ਅਪੀਲ ਹੈ। ਇਹ ਕਿਸੇ ਨਿਸ਼ਚਿਤ ਇਤਿਹਾਸਕ ਸਥਿਤੀ ਵਿਚੋਂ ਅਰਥ ਗ੍ਰਹਿਣ ਨਹੀਂ ਕਰਦੇ। ਇਹੀ ਕਾਰਣ ਹੈ ਕਿ ਬਾਬਾ ਫ਼ਰੀਦ ਜੀ ਦੇ ਪ੍ਰਤੀਕ ਹਰ ਵਰਗ, ਹਰ ਦੇਸ਼ ਅਤੇ ਹਰ ਕਾਲ ਦੇ ਵਿਅਕਤੀ ਲਈ ਇਕੋ ਜਿਤਨੇ ਅਰਥਪੂਰਨ ਹੋ ਨਿਬੜਦੇ ਹਨ।

ਧਾਰਮਿਕ ਪ੍ਰਤੀਕਵਾਦ ਦੀ ਪ੍ਰਮਾਣਿਕਤਾ ਦਾ ਅਧਿਐਨ ਕਰਨ ਲਈ ਕੇਵਲ ਇਹੀ ਦੇਖਣ ਦੀ ਜ਼ਰੂਰਤ ਹੁੰਦੀ ਹੈ ਕਿ ਕੀ ਉਹ ਧਾਰਮਿਕ ਅਨੁਭਵ ਨੂੰ ਸਹੀ ਅਤੇ ਪੂਰਨ ਤੌਰ ਤੇ ਅਭਿਵਿਅਕਤ ਕਰ ਸਕੇ ਹਨ। ਜੇ ਉਹ ਇਸ ਦਿਸ਼ਾ ਵਿਚ ਸਫ਼ਲ ਹੋਣ ਤਾਂ ਉਨ੍ਹਾਂ ਦੀ ਪ੍ਰਮਾਣੀਕਤਾ ਉਤੇ ਕਿੰਤੂ ਨਹੀਂ ਕੀਤਾ ਜਾ ਸਕਦਾ। ਅਸੀਂ ਕੇਵਲ ਉਨ੍ਹਾਂ ਧਾਰਮਿਕ ਪ੍ਰਤੀਕਾਂ ਨੂੰ ਅਪ੍ਰਮਾਣੀਕ ਕਹਿ ਸਕਦੇ ਹਾਂ ਜਿਹੜੇ ਆਪਣਾ ਅਨੁਭਵਮੂਲਕ ਆਧਾਰ ਗੁਆ ਚੁੱਕੇ ਹਨ ਅਤੇ ਜਿਹੜੇ ਕੇਵਲ ਰਵਾਇਤਨ ਵਰਤੇ ਜਾ ਰਹੇ ਹਨ। ਬਾਬਾ ਫ਼ਰੀਦ ਜੀ ਦੇ ਪ੍ਰਤੀਕ ਵਿਧਾਨ ਉਪਰ ਸਰਸਰੀ ਨਜ਼ਰ ਮਾਰਨ ਵਾਲਾ ਪਾਠਕ ਵੀ ਬੜੇ ਨਿਸ਼ਚੇ ਨਾਲ ਇਹ ਕਹਿ ਸਕਦਾ ਹੈ ਕਿ ਇਨ੍ਹਾਂ ਦੁਆਰਾ ਅਭਿਵਿਅਕਤ ਧਾਰਮਿਕ ਅਨੁਭਵ ਬੜੇ ਪ੍ਰਭਾਵਸ਼ਾਲੀ ਅੰਦਾਜ਼ ਵਿਚ ਅਭਿਵਿਅਕਤ ਹੋਇਆ ਹੈ। ਇਨ੍ਹਾਂ ਦਾ ਅਨੁਭਵਮੂਲਕ ਆਧਾਰ ਬੜਾ ਠੋਸ ਅਤੇ ਸਵੈਸਿੱਧ ਹੈ। ਇੰਨ੍ਹਾਂ ਵਿਚ ਨਾ ਕੇਵਲ ਪ੍ਰਕ੍ਰਿਤੀ ਦੇ ਬਿੰਬਾਂ ਦਾ ਬੜਾ ਮੌਲਿਕ ਅਤੇ ਅਰਥਪੂਰਨ ਪ੍ਰਯੋਗ ਹੋਇਆ ਹੈ ਬਲਕਿ ਇਹ ਮਨੁੱਖੀ ਸੰਸਕ੍ਰਿਤੀ ਦੇ ਕਈ ਧਰਾਤਲਾਂ ਦਾ ਵੀ ਬੜਾ ਸੁਚੱਜਾ ਅਤੇ ਢੁਕਵਾਂ ਪ੍ਰਯੋਗ ਕਰਦੇ ਹਨ।

ਫ਼ਰੀਦ-ਬਾਣੀ ਵਿਚ ਆਏ ਪ੍ਰਤੀਕਾਂ ਦੇ ਸੰਬੰਧ ਵਿਚ ਇਹ ਤੱਥ ਵੀ ਉਲੇਖਯੋਗ ਹੈ ਕਿ ਆਪਨੂੰ ਆਪਣੀ ਕਾਵਿ-ਰਚਨਾ ਲਈ ਪ੍ਰਤੀਕਾਵਲੀ ਵਿਰਸੇ ਵਿਚ ਪ੍ਰਾਪਤ ਨਹੀਂ ਹੋਈ। ਬੇਸ਼ਕ ਆਪ ਤੋਂ ਪਹਿਲਾਂ ਨਾਥ-ਜੋਗੀਆਂ ਦੀ ਕਾਵਿ-ਪਰੰਪਰਾ ਮੌਜੂਦ ਸੀ ਪਰੰਤੂ ਇਸ ਪਰੰਪਰਾ ਵਿਚ ਮਿਲਦੀ ਪ੍ਰਤੀਕਾਵਲੀ ਦਾਰਸ਼ਨਿਕ ਅਤੇ ਸੰਕਲਪਗਤ ਹੈ। ਇਸ ਪਰੰਪਰਾ ਨਾਲ ਜੁੜੇ ਕਵੀਆਂ ਨੇ ਆਪਣੇ ਸਭਿਆਚਾਰਕ ਚੌਗਿਰਦੇ ਵਿਚੋਂ ਬਹੁਤ ਘੱਟ ਪ੍ਰਤੀਕ ਲਏ ਹਨ। ਪਰੰਤੂ ਫ਼ਰੀਦ ਜੀ ਦੇ ਬਹੁਤੇ ਪ੍ਰਤੀਕ ਪੰਜਾਬ ਦੇ ਸਭਿਆਚਾਰਕ ਅਥਵਾ ਭੂਗੋਲਿਕ ਚੌਗਿਰਦੇ ਵਿਚੋਂ ਆਏ ਹਨ। ਇਸ ਕਾਰਨ ਇਨ੍ਹਾਂ ਦਾ ਮੁੱਲ ਅਤੇ ਮਹਤਵ ਬਹੁਤ ਵਧ ਗਿਆ ਹੈ। ਅਜਿਹੇ ਪ੍ਰਤੀਕ ਆਪ ਦੇ ਕਾਵਿ ਨੂੰ ਮੌਲਿਕਤਾ ਅਤੇ ਤਾਜ਼ਗੀ ਪ੍ਰਦਾਨ ਕਰਦੇ ਹਨ। ਇਸ ਪ੍ਰਸੰਗ ਵਿਚ ਆਪ ਦੁਆਰਾ ਵਰਤੇ ਗਏ ਕੁਝ ਪ੍ਰਤੀਕ ਦੇਖੋ :

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥**
**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥**

**ਫਰੀਦਾ ਤੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥**
**ਜੋ ਸਜਣ ਭੁਇ ਭਾਰ ਥੇ ਸੇ ਕਿਉ ਆਵਹਿ ਅਜੁ ॥੬੯॥**

ਫ਼ਰੀਦ ਜੀ ਦੀ ਕਾਵਿ ਪ੍ਰਤਿਭਾ ਦਾ ਇਕ ਹੋਰ ਚਮਤਕਾਰ ਬਿੰਬਮੂਲਕ ਪ੍ਰਤੀਕਾਂ ਦੀ ਸਿਰਜਣਾ ਕਰਨਾ ਹੈ। ਬੇਸ਼ਕ ਬਿੰਬ ਦਾ ਕਾਰਜ ਅਮੂਰਤ ਨੂੰ ਮੂਰਤ ਬਣਾਉਣਾ ਅਤੇ ਪ੍ਰਤੀਕ ਦਾ ਕਾਰਜ ਮੂਰਤ ਨੂੰ ਅਮੂਰਤ ਬਣਾਉਣਾ ਮਿਥਿਆ ਗਿਆ ਹੈ ਪਰ ਕਈ ਵਾਰ ਇਸ ਪ੍ਰਕ੍ਰਿਆ ਵਿਚ ਇਉਂ ਵੀ ਵਾਪਰਦਾ ਹੈ ਕਿ ਮੂਰਤ (Concrete) ਅਤੇ ਅਮੂਰਤ (abstract) ਦੋਵੇਂ ਧਰਾਤਲ ਸਮਾਨ ਰੂਪ ਵਿਚ ਇਕ-ਦੂਜੇ ਨਾਲ ਟਿਕੇ ਰਹਿੰਦੇ ਹਨ। ਇਸ ਸੂਰਤ ਵਿਚ ਕਾਵਿ ਦੀ ਆਭਾ ਅਤੇ ਪ੍ਰਭਾਵ ਦੋ-ਗੁਣਾ ਹੋ ਜਾਂਦਾ ਹੈ। ਫ਼ਰੀਦ ਬਾਣੀ ਵਿਚ ਇਸ ਪ੍ਰਕਾਰ ਦੇ ਪ੍ਰਤੀਕਾਂ ਦੀਆਂ ਅਨੇਕ ਲੜੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਦੇਖੋ :

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥**
**ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥**

**ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥**
**ਫਰੀਦਾ ਕਚੈ ਭਾਂਡੇ ਰਖੀਐ ਕਿਚਰੁ ਤਾਈ ਨੀਰੁ ॥੯੬॥**

**ਹੰਸਾ ਦੇਖ ਤਰੰਦਿਆ ਬਗਾ ਆਇਆ ਚਾਉ ॥**
**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥**

ਸੰਖੇਪ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਬਾਬਾ ਫ਼ਰੀਦ ਜੀ ਦੇ ਰਹੱਸਾਤਮਕ ਅਨੁਭਵ ਦੇ ਨਿਰੂਪਣ ਵਿਚ ਆਪ ਦਾ ਪ੍ਰਤੀਕ ਵਿਧਾਨ ਇਕ ਮਹੱਤਵਪੂਰਨ ਭੂਮਿਕਾ ਦਾ ਨਿਰਵਾਹ ਕਰਦਾ ਹੈ। ਇਹ ਪ੍ਰਤੀਕ ਅਗਮ, ਅਗੋਚਰ ਅਤੇ ਅਨੰਤ ਪਰਮਾਤਮਾ ਦੇ ਵਜੂਦ ਨੂੰ ਸਾਧਕ ਦੇ ਮਨ ਵਿਚ ਬੜੀ ਡੂੰਘੀ ਤਰ੍ਹਾਂ ਸਥਾਪਿਤ ਕਰ ਦਿੰਦੇ ਹਨ। ਸਾਧਕ ਅਤੇ ਪਰਮਾਤਮਾ ਦੇ ਸੰਬੰਧਾਂ ਦੀ ਬੜੀ ਸਟੀਕ ਅਤੇ ਪ੍ਰਮਾਣੀਕ ਵਿਆਖਿਆ ਵੀ ਇਨ੍ਹਾਂ ਪ੍ਰਤੀਕਾਂ ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ। ਅਨੁਭਵਮੂਲਕ ਹੋਣ ਕਾਰਣ ਬਾਬਾ ਫ਼ਰੀਦ ਜੀ ਦਾ ਪ੍ਰਤੀਕ ਵਿਧਾਨ ਅਣਦਿੱਸਦੇ ਸੰਸਾਰ ਦੀਆਂ ਰਮਜ਼ਾਂ ਨੂੰ ਪਾਠਕਾਂ ਦੇ ਮਨਾਂ ਵਿਚ ਰਚਾ-ਬਸਾ ਦਿੰਦਾ ਹੈ। ਬਾਬਾ ਫ਼ਰੀਦ ਜੀ ਦਾ ਪ੍ਰਤੀਕ-ਵਿਧਾਨ ਪੰਜਾਬ ਦੀ ਸੂਫ਼ੀ ਕਾਵਿ ਧਾਰਾ ਨੂੰ ਇਕ ਬੜੀ ਨਰੋਈ ਅਤੇ ਸਾਰਥਿਕ ਪਰੰਪਰਾ ਪ੍ਰਧਾਨ ਕਰਦਾ ਹੈ। ਇਹੀ ਕਾਰਣ ਹੈ ਕਿ ਉਤਰ-ਫ਼ਰੀਦ ਕਾਲ ਦੀ ਪੰਜਾਬੀ ਸੂਫ਼ੀ ਕਵਿਤਾ ਵਿਚ ਫ਼ਰੀਦ ਜੀ ਦੇ ਬਹੁਤ ਸਾਰੇ ਪ੍ਰਤੀਕਾਂ ਦਾ ਪੁਨਰ-ਪ੍ਰਯੋਗ ਬੜੇ ਸਾਰਥਿਕ ਰੂਪ ਵਿਚ ਹੋਇਆ ਦੇਖਿਆ ਜਾ ਸਕਦਾ ਹੈ।

## ਸਹਾਇਕ ਗ੍ਰੰਥਾਵਲੀ


1. **ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ**, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।
2. Coleridge, S.T., **Unpublished Letters of Coleridge**, London, 1932.
3. Cassirer, Ernst, **Philosphy of Symbolic Forms**, New Haven, 1953.
4. Cassirer, **Language and Myth** (Trans. Susanne K. Langer), New York. 1946.
5. Langer, Susanne K, **Philosophy in a New Key**, Cambridge, Mass, 1942.

6. Tillich Paul, **Religious Experience and Truth**, New York University Press 1961.
7. Urban, W.M., **Language and Reality**, Allen and Unwin, 1939.
8. Bevan, Eduyn, **Symbolism and Belief**, Boston; The Beacon Press.
9. Pritpal Singh, **The Mystic Melodies of Shaikh Farid**, Mohit Enterprises, Patiala, 2002.
10. Saeed Ahmad, **Great Sufi wisdom: Baba farid**, Rawalpindi, Adnan Books, 2003.

# ਫ਼ਰੀਦ-ਬਾਣੀ ਵਿਚ ਭਾਵ-ਨਿਯੰਤ੍ਰਣ

ਫ਼ਰੀਦ-ਬਾਣੀ ਦਾ ਅਧਿਐਨ ਕਰਨ ਸਮੇਂ ਸਭ ਤੋਂ ਪਹਿਲਾ ਤੱਤ ਜਿਹੜਾ ਪਾਠਕ ਦਾ ਧਿਆਨ ਆਪਣੇ ਵੱਲ ਖਿੱਚਦਾ ਹੈ, ਉਹ ਹੈ ਫ਼ਰੀਦ ਜੀ ਜ਼ਬਾਨ, ਉਨ੍ਹਾਂ ਦਾ ਸ਼ਬਦ-ਭੰਡਾਰ ਅਤੇ ਪ੍ਰਗਟਾਉ-ਵਿਧੀਆਂ। ਅਮੀਰ ਖ਼ੁਰਦ ਕਰਤਾ **ਸੀਅਰੁਲ ਔਲੀਆ** ਨੇ ਉਨ੍ਹਾਂ ਦੀ ਸਰਲ ਅਤੇ ਮਿੱਠੀ ਬੋਲੀ ਦੀ ਪ੍ਰਸ਼ੰਸਾ ਕੀਤੀ ਹੈ। ਇਸ ਪ੍ਰਸੰਗ ਵਿਚ ਜੇ ਫ਼ਰੀਦ ਜੀ ਦੇ ਜੀਵਨ ਬਾਰੇ ਵਿਚਾਰ ਕੀਤੀ ਜਾਵੇ ਤਾਂ ਪਾਠਕ ਨੂੰ ਕਾਫ਼ੀ ਹੈਰਾਨੀ ਵੀ ਹੁੰਦੀ ਹੈ। ਇਤਿਹਾਸਕਾਰਾਂ ਅਨੁਸਾਰ ਸ਼ੇਖ਼ ਫ਼ਰੀਦ ਦੇ ਪੂਰਵਜ 1125-26 ਈ. ਦੇ ਆਸ ਪਾਸ ਕਾਬਲ ਤੋਂ ਪੰਜਾਬ ਵਿਚ ਆਏ। ਫ਼ਰੀਦ ਜੀ ਦੇ ਦਾਦਾ ਜੀ, ਕਾਜ਼ੀ ਸ਼ੁਐਬ ਕੁਝ ਦੇਰ ਲਈ ਲਾਹੌਰ ਟਿਕੇ, ਫਿਰ ਕੁਝ ਸਮਾਂ ਉਨ੍ਹਾਂ ਨੇ ਕਸੂਰ ਵਿਚ ਵੀ ਬਿਤਾਇਆ ਅਤੇ ਆਖ਼ਰ ਮੁਲਤਾਨ ਜ਼ਿਲ੍ਹੇ ਦੇ ਇਕ ਪਿੰਡ ਕੋਠੇਵਾਲ ਵਿਖੇ ਆ ਟਿਕੇ। ਆਪ ਅਰਬੀ ਅਤੇ ਫ਼ਾਰਸੀ ਵਰਗੀਆਂ ਭਾਸ਼ਾਵਾਂ ਦੇ ਉੱਘੇ ਵਿਦਵਾਨ ਸਨ। ਫ਼ਰੀਦ ਜੀ ਦੇ ਪਿਤਾ ਕਾਜ਼ੀ ਜਮਾਲੁਦੀਨ ਸੁਲੇਮਾਨ ਨੇ ਪਿੰਡ ਕੋਠੇਵਾਲ ਪਹੁੰਚ ਕੇ ਹੀ ਸ਼ਾਦੀ ਕੀਤੀ ਜਿਸ ਤੋਂ ਉਨ੍ਹਾਂ ਦੇ ਘਰ ਤਿੰਨ ਪੁੱਤਰਾਂ ਨੇ ਜਨਮ ਲਿਆ-ਇੱਜ਼ਤ-ਉਦ-ਦੀਨ ਮਹਿਮੂਦ, ਫ਼ਰੀਦ-ਉਦ-ਦੀਨ (ਜੋ ਬਾਬਾ ਫ਼ਰੀਦ ਜੀ ਦੇ ਨਾਮ ਨਾਲ ਪ੍ਰਸਿੱਧ ਹੋਏ) ਅਤੇ ਨਜੀਬ-ਉਦ-ਦੀਨ (ਇਨ੍ਹਾਂ ਦਾ ਵੀ ਸੂਫ਼ੀ ਦਰਵੇਸ਼ਾਂ ਵਿਚ ਸ਼ੁਮਾਰ ਹੁੰਦਾ ਹੈ) ਸੂਫ਼ੀ ਮਤਿ ਦਾ ਇਤਿਹਾਸ ਲਿਖਣ ਵਾਲੇ ਵਿਦਵਾਨ (ਜਿਵੇਂ ਅਮੀਰ ਹਸਨ ਸਿਜਜ਼ੀ ਕਰਤਾ **ਫ਼ਵਾਇਦੁਲ ਫ਼ੁਆਦ**) ਇਹ ਮੰਨਦੇ ਹਨ ਕਿ ਫ਼ਰੀਦ ਜੀ ਦੀ ਸ਼ਖ਼ਸੀਅਤ ਉਪਰ ਬਹੁਤਾ ਪ੍ਰਭਾਵ ਉਨ੍ਹਾਂ ਦੇ ਮਾਤਾ ਦਾ ਪਿਆ ਅਤੇ ਉਨ੍ਹਾਂ ਨੇ ਹੀ ਫ਼ਰੀਦ ਜੀ ਨੂੰ ਬੰਦਗੀ ਦੇ ਕਠਿਨ ਮਾਰਗ ਉਪਰ ਚਲਣ ਲਈ ਉਤਸਾਹਿਤ ਕੀਤਾ।

ਉਕਤ ਵਿਦਵਾਨਾਂ ਦੀਆਂ ਧਾਰਨਾਵਾਂ ਦੀ ਰੌਸ਼ਨੀ ਵਿਚ ਇਹ ਸਿੱਟਾ ਕੱਢਣਾ ਔਖਾ ਨਹੀਂ ਕਿ ਫ਼ਰੀਦ ਜੀ ਦੀ ਮਾਤਾ ਦਾ ਸੰਬੰਧ ਪੰਜਾਬ ਨਾਲ ਸੀ। ਉਹ ਅਜਿਹੇ ਪਰਿਵਾਰਾਂ ਨਾਲ ਸੰਬੰਧ ਰੱਖਦੇ ਸਨ ਜੋ ਸਦੀਆਂ ਤੋਂ ਪੰਜਾਬ ਦੇ ਵਾਸੀ ਹੋਣ ਕਰਕੇ ਇਥੋਂ ਦੀ ਬੋਲੀ, ਰਹਿਤਲ, ਫ਼ਸਲ-ਬਾੜੀ ਅਤੇ ਕਾਵਿ-ਰੂਪਾਕਾਰਾਂ ਬਾਰੇ ਭਰਪੂਰ ਗਿਆਨ ਰੱਖਦੇ ਸਨ। ਫ਼ਰੀਦ ਜੀ ਨੇ ਸਚੀਮੁਚੀ ਆਪਣੀ ਮਾਂ-ਬੋਲੀ (ਮਾਂ ਦੀ ਬੋਲੀ : Mother tongue) ਵਿਚ ਲਿਖਿਆ, ਕਿਉਂਕਿ ਕਾਬਲ ਤੋਂ ਆਉਣ ਕਰਕੇ ਉਨ੍ਹਾਂ ਦੇ ਪਿਤਾ ਜੀ ਪੰਜਾਬੀ ਬੋਲੀ ਦੇ ਵਿਸ਼ਾਲ ਸ਼ਬਦ-ਭੰਡਾਰ ਅਤੇ ਪ੍ਰਗਟਾਉ ਵਿਧੀਆਂ ਬਾਰੇ ਏਨੇ ਨਿਪੁੰਨ ਨਹੀਂ ਸਨ ਹੋ ਸਕਦੇ। ਜਿਸ ਸ਼ਖ਼ਸ ਨੂੰ ਕਿਸੇ ਇਕ ਸਭਿਆਚਾਰ ਵਿਚੋਂ ਦੂਜੇ ਸਭਿਆਚਾਰ ਵਿਚ ਆਉਣਾ ਪੈਂਦਾ ਹੈ, ਉਹ ਏਨੀ ਜਲਦੀ ਦੂਜੇ ਸਭਿਆਚਾਰ ਦੀਆਂ ਸੰਸਥਾਵਾਂ, ਵਿਸ਼ੇਸ਼ ਕਰ ਜ਼ੁਬਾਨ ਉਪਰ ਆਪਣਾ ਅਧਿਕਾਰ ਨਹੀਂ ਸਮਾ ਸਕਦਾ। ਫ਼ਰੀਦ ਜੀ ਦੀ ਮਾਤਾ ਨੇ ਪੰਜਾਬੀ ਜ਼ੁਬਾਨ ਦੇ ਮਾਧਿਅਮ ਦੁਆਰਾ ਫ਼ਰੀਦ ਉਪਰ ਨਿਰਣੈਕਾਰੀ ਪ੍ਰਭਾਵ ਪਾਇਆ ਅਤੇ ਆਪਣੇ ਪੁੱਤਰ ਨੂੰ ਪੰਜਾਬੀ ਸਭਿਆਚਾਰ ਦੇ ਭਰਪੂਰ ਵਿਰਸੇ ਨਾਲ ਮਾਲਾਮਾਲ ਕਰ ਦਿੱਤਾ। ਇਹ ਵੀ ਕੋਈ ਅਚਰਜ ਨਹੀਂ ਕਿ ਫ਼ਰੀਦ ਜੀ ਨੇ 'ਦੋਹਾ' ਕਾਵਿ-ਰੂਪ ਵਰਤਣ ਦੀ ਟ੍ਰੇਨਿੰਗ ਵੀ ਆਪਣੀ ਮਾਤਾ ਤੋਂ ਹੀ ਲਈ ਹੋਵੇ, ਕਿਉਂਕਿ ਇਨ੍ਹਾਂ ਦਿਨਾਂ ਵਿਚ 'ਦੋਹਾ'

ਇਕ ਪ੍ਰਸਿੱਧ ਲੋਕ ਕਾਵਿ-ਰੂਪ ਬਣ ਚੁੱਕਾ ਸੀ। ਅਮੀਰ ਖ਼ੁਸਰੋ ਦੁਆਰਾ ਲਿਖੇ ਗਏ ਕਈ ਦੋਹੇ ਅੱਜ ਤਕ ਪ੍ਰਸਿੱਧ ਹਨ। ਜਿਵੇਂ:

**ਗੋਰੀ ਸੋਵੇ ਸੇਜ ਪਰ ਮੁਖ ਪਰ ਡਾਲੇ ਕੇਸ।**
**ਚਲ ਖੁਸਰੋ ਘਰ ਅਪਣੇ ਰੈਣਿ ਭਈ ਚਹੁੰ ਦੇਸ॥**

ਆਪਣੀ ਮਾਤਾ ਤੋਂ ਲਏ ਇਸ ਲੋਕ ਕਾਵਿ-ਰੂਪ ਨੂੰ ਸ਼ੇਖ਼ ਫ਼ਰੀਦ ਨੇ ਸਾਹਿਤਿਕ ਸੰਸਕਾਰ ਪ੍ਰਦਾਨ ਕਰ ਕੇ ਇਸ ਨੂੰ ਅਧਿਆਤਮਕ ਚਿੰਤਨ ਦੇ ਪ੍ਰਗਟਾਵੇ ਲਈ ਏਨਾ ਸਟੀਕ ਮਾਧਿਅਮ ਬਣਾ ਦਿੱਤਾ ਕਿ ਉਨ੍ਹਾਂ ਤੋਂ ਬਾਅਦ ਵਿਚ ਆਉਣ ਵਾਲੇ ਹੋਰ ਸੰਤ ਜਨਾਂ ਅਤੇ ਗੁਰੂਜਨਾਂ ਜਿਵੇਂ ਕਬੀਰ, ਸੂਰਦਾਸ, ਤੁਲਸੀ ਦਾਸ ਅਤੇ ਗੁਰੂ ਤੇਗ ਬਹਾਦਰ ਜੀ ਨੇ ਵੀ ਇਸ ਕਾਵਿ-ਰੂਪ ਦਾ ਬੜਾ ਪ੍ਰਭਾਵਸ਼ਾਲੀ ਪ੍ਰਯੋਗ ਕੀਤਾ।

ਫ਼ਰੀਦ-ਬਾਣੀ ਦੇ ਪਾਠ ਸਮੇਂ ਇਕ ਹੋਰ ਨੁਕਤਾ ਜੋ ਪਾਠਕ ਦਾ ਧਿਆਨ ਖਿੱਚਦਾ ਹੈ, ਉਹ ਹੈ ਪ੍ਰਵਚਨ ਵਿਚ ਭਾਵ-ਨਿਯੰਤ੍ਰਣ ਦਾ ਮਸਲਾ। ਫ਼ਰੀਦ ਜੀ ਲੋਕ ਕਾਵਿ-ਰੂਪ ਦੋਹੇ ਦੇ ਮਾਧਿਅਮ ਦੁਆਰਾ ਆਪਣੇ ਭਾਵਾਂ ਦਾ ਪ੍ਰਗਟਾਵਾ ਕਰ ਰਹੇ ਸਨ ਪਰ ਦੋਹੇ ਦੀਆਂ ਭਾਸ਼ਕ-ਰੂੜ੍ਹੀਆਂ ਕਈ ਵਾਰ ਕਈ ਵਾਰ ਪ੍ਰਵਚਨ ਨੂੰ ਆਪਣੇ ਨਾਲ ਵਹਾ ਕੇ ਲੈ ਜਾਣ ਦੀ ਕੋਸ਼ਿਸ਼ ਵੀ ਕਰਦੀਆਂ ਹਨ। ਜਦੋਂ ਫ਼ਰੀਦ ਜੀ ਪੰਜਾਬੀ ਸਭਿਆਚਾਰ ਦੀਆਂ ਲੋਕ-ਸਿਆਣਪਾਂ ਦੇ ਮਾਧਿਅਮ ਦੁਆਰਾ ਰੱਬ ਅਤੇ ਬੰਦੇ ਦੇ ਸੰਬੰਧਾਂ ਦਾ ਚਿਤ੍ਰਣ ਕਰਦੇ ਹਨ ਤਾਂ ਕਈ ਲੋਕ-ਸਿਆਣਪਾਂ ਦੀ ਭਾਸ਼ਕ-ਸਾਮੱਗਰੀ ਪਾਠਕ ਵਾਸਤੇ ਸੰਚਾਰ ਦੀ ਸਮੱਸਿਆ ਖੜ੍ਹੀ ਕਰ ਦਿੰਦੀ ਹੈ। ਜਦੋਂ ਫ਼ਰੀਦ ਜੀ ਇਹ ਲਿਖਦੇ ਹਨ:

**ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥**

ਜਾਂ

**ਨੰਢੀ ਕੰਤ ਨ ਰਾਵਿਓ ਵਡੀ ਥੀ ਮੁਈਆਸੁ॥**

ਅਤੇ ਇਸੇ ਤਰ੍ਹਾਂ:

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥**

ਤਾਂ ਇਨ੍ਹਾਂ ਪੰਕਤੀਆ ਵਿਚਲੀਆਂ ਭਾਸ਼ਕ ਰੂੜ੍ਹੀਆਂ ਦੀ ਰਮਜ਼, ਸਾਧਾਰਨ ਪਾਠਕ ਦੀ ਪਕੜ ਵਿਚ ਨਹੀਂ ਆਉਂਦੀ। ਉਹ ਅਧਿਆਤਮਕ ਮਾਰਗ ਦੇ ਪ੍ਰਤੀਕਾਤਮਕ ਪ੍ਰਗਟਾਵੇ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਪਾਉਂਦਾ। ਜੇ ਦੇਖਿਆ ਜਾਵੇ ਤਾਂ ਲੌਕਿਕ ਪੱਧਰ ਦੀ ਸਾਧਾਰਨ ਕਵਿਤਾ ਨੂੰ ਵੀ ਪੂਰੀ ਤਰ੍ਹਾਂ ਪਕੜ ਪਾਉਣਾ ਸੰਭਵ ਨਹੀਂ ਪਰ ਜਦੋਂ ਅਲੌਕਿਕ ਜਗਤ ਬਾਰੇ ਪ੍ਰਤੀਕਾਤਮਕ ਪ੍ਰਗਟਾਵਾ ਚੱਲ ਰਿਹਾ ਹੋਵੇ ਤਾਂ ਆਮ ਪਾਠਕ ਜਾਂ ਸਰੋਤੇ ਦੀ ਸੋਚ ਦਾ ਵਿਚਲਿਤ ਹੋ ਜਾਣਾ ਕੋਈ ਵੱਡੀ ਗੱਲ ਨਹੀਂ। ਸੋ ਫ਼ਰੀਦ ਜੀ ਦੇ ਪ੍ਰਵਚਨ ਦੇ ਸਹੀ ਸੰਚਾਰ ਵਾਸਤੇ ਵੱਖ ਵੱਖ ਗੁਰੂ-ਵਿਅਕਤੀਆਂ ਨੂੰ ਵੀ ਆਪਣੇ ਵੱਲੋਂ ਮੈਟਾ-ਪ੍ਰਵਚਨ ਦੀ ਸਿਰਜਨਾ ਕਰਨੀ ਪਈ ਹੈ। ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੁਆਰਾ ਲਿਖਿਤ ਲਗਪਗ ਅਠਾਰਾਂ ਸਲੋਕ, ਫ਼ਰੀਦ ਜੀ ਦੇ 112 ਸਲੋਕਾਂ ਨਾਲ ਸੰਬੰਧਿਤ ਕੀਤੇ ਗਏ ਹਨ ਅਤੇ ਇਸ ਕਾਰਨ ਆਦਿ ਗ੍ਰੰਥ ਵਿਚ ਫ਼ਰੀਦ ਜੀ ਦੇ ਨਾਮ ਹੇਠ ਦਰਜ ਸਲੋਕਾਂ ਦੀ ਕੁਲ ਗਿਣਤੀ 130 ਸਲੋਕ ਬਣ ਜਾਂਦੀ ਹੈ।

ਜੇ ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਭਗਤ ਬਾਣੀ ਦਾ ਵਿਸ਼ਲੇਸ਼ਣਾਤਮਕ ਅਧਿਐਨ ਕਰੀਏ ਤਾਂ ਪਤਾ ਚੱਲੇਗਾ ਕਿ ਭਗਤ ਨਾਮਦੇਵ ਜਾਂ ਭਗਤ ਰਵਿਦਾਸ ਵਰਗੇ ਭਗਤਾਂ ਦੀ ਬਾਣੀ ਨਾਲ ਇਹੋ ਜਿਹੀਆਂ ਵਿਆਖਿਆਤਮਕ ਟਿੱਪਣੀਆਂ ਜਾਂ ਮੈਟਾ-ਪ੍ਰਵਚਨ ਨਹੀਂ ਜੋੜੇ ਗਏ। ਹਾਲਾਂਕਿ ਇਨ੍ਹਾਂ ਭਗਤਾਂ ਦੀ ਬਾਣੀ ਦਾ ਆਕਾਰ ਫ਼ਰੀਦ-ਬਾਣੀ ਨਾਲੋਂ ਜ਼ਿਆਦਾ ਹੈ। ਇਸ ਤੱਥ ਤੋਂ ਇਹ ਸਿੱਟਾ ਵੀ ਨਿਕਲਦਾ ਹੈ ਕਿ ਫ਼ਰੀਦ ਜੀ ਦੀ ਬਾਣੀ ਦਾ ਸਰੂਪ ਕਾਫ਼ੀ ਜਟਿਲ ਅਤੇ ਬਹੁ-ਦਿਸ਼ਾਵੀ ਹੈ। ਲੋਕ-ਮੁਹਾਵਰੇ ਦੇ ਅਤਿਅੰਤ ਨੇੜੇ ਹੋਣ ਕਾਰਨ ਇਸ ਵਿਚ ਕਾਵਿ-ਪ੍ਰਵਚਨ ਦੀਆਂ ਰਸਮੀ ਲੋੜਾਂ (Formal needs) ਵੱਲ ਵਿਸ਼ੇਸ਼ ਧਿਆਨ ਨਹੀਂ ਦਿੱਤਾ ਗਿਆ। ਫ਼ਰੀਦ-ਬਾਣੀ ਦੇ ਪ੍ਰਵਚਨ ਨੂੰ ਰਸਮੀ ਮੂੰਹ-ਮੁਹਾਂਦਰਾ ਪ੍ਰਦਾਨ ਕਰਨ ਵਾਸਤੇ ਹੀ ਵੱਖ ਵੱਖ ਗੁਰੂ ਸਾਹਿਬਾਨ ਨੇ ਥਾਂ-ਪੁਰ-ਥਾਂ 'ਮੈਟਾ-ਡਿਸਕੋਰਸ' ਦੇ ਰੂਪ ਵਿਚ ਸਿਰਜੇ ਗਏ ਆਪਣੇ ਪ੍ਰਵਚਨ ਸ਼ਾਮਲ ਕਰ ਦਿੱਤੇ ਹਨ। ਇਥੇ ਇਸ ਗੱਲ ਨੂੰ ਨਹੀਂ ਭੁੱਲ ਜਾਣਾ ਚਾਹੀਦਾ ਕਿ ਕਾਵਿ-ਪ੍ਰਵਚਨ ਆਤਮ-ਅਭਿਵਿਅਕਤੀ ਦਾ ਇਕ ਅਜਿਹਾ ਮਾਧਿਅਮ ਹੈ, ਜਿਸ ਵਿਚ ਸੰਗੀਤ, ਛੰਦ ਅਤੇ ਅਲੰਕਾਰ ਆਦਿਕ ਰਸਮੀ ਗੁਣਾਂ ਤੱਤਾਂ ਵੱਲ ਪੂਰੀ ਪੂਰੀ ਤਵਜਹੁ ਦੇਣੀ ਪੈਂਦੀ ਹੈ।

ਤਾਂ ਵੀ ਘੱਟੋ ਘੱਟ ਏਨਾ ਜ਼ਰੂਰ ਸਪੱਸ਼ਟ ਹੋ ਜਾਣਾ ਚਾਹੀਦਾ ਹੈ ਕਿ ਫ਼ਰੀਦ-ਬਾਣੀ ਨਾਲ ਜੁੜੇ ਹੋਏ ਵੱਖ ਵੱਖ ਗੁਰੂ-ਵਿਅਕਤੀਆਂ ਦੇ ਸਲੋਕ ਇਸ ਬਾਣੀ ਨੂੰ ਵਾਦ-ਵਿਵਾਦ ਵਾਲਾ ਖੇਤਰ ਨਹੀਂ ਬਣਾਉਂਦੇ ਬਲਕਿ ਇਕ ਸੰਵਾਦ ਦਾ ਹੀ ਨਿਰਮਾਣ ਕਰਦੇ ਹਨ। ਇਸ ਖ਼ਤਰੇ ਦਾ ਪੂਰਵ-ਅਨੁਮਾਨ ਲਗਾਉਂਦਿਆਂ ਹੋਇਆਂ ਕਿ ਫ਼ਰੀਦ-ਬਾਣੀ ਵਿਚਲਾ ਜਟਿਲ ਅਤੇ ਬਹੁ-ਦਿਸ਼ਾਵੀ ਸੰਵਾਦ, ਕਿਧਰੇ ਵਾਦ-ਵਿਵਾਦ ਦਾ ਹੀ ਰੂਪ ਨਾ ਧਾਰਨ ਕਰ ਜਾਵੇ ਅਤੇ ਭਾਵ-ਸੰਚਾਰ ਦੀ ਸਮੱਸਿਆ ਕਿਧਰੇ ਅਰਥਾਂ ਦਾ ਅਨਰਥ ਹੀ ਨਾ ਕਰ ਦੇਵੇ, ਇਹ ਅਠਾਰਾਂ ਸਲੋਕ, ਫ਼ਰੀਦ ਜੀ ਦੇ 112 ਸਲੋਕਾਂ ਨਾਲ ਜੋੜੇ ਗਏ ਹਨ। ਇਹ ਸਲੋਕ ਇਕ ਤਰ੍ਹਾਂ ਨਾਲ ਸੰਪਾਦਕੀ ਚੇਤਾਵਨੀਆਂ ਹਨ ਤਾਂ ਜੋ ਪ੍ਰਤੀਕਾਤਮਕ ਅਭਿਵਿਅੰਜਨ ਦੀ ਪ੍ਰਕਿਤੀ ਤੋਂ ਗਾਫ਼ਲ ਪਾਠਕ ਫ਼ਰੀਦ-ਬਾਣੀ ਦੇ ਅਰਥ ਆਪਣੀ ਸ੍ਵੈ-ਇੱਛਾ ਅਨੁਸਾਰ ਹੀ ਨਾ ਕੱਢੀ ਜਾਣ। ਭਗਤ ਨਾਮਦੇਵ ਅਤੇ ਭਗਤ ਰਵਿਦਾਸ ਆਦਿਕ ਸੰਤਾਂ ਦੀ ਟੈਕਸਟ ਨਾਲ ਕਿਸੇ ਪ੍ਰਕਾਰ ਦੀ ਕੋਈ ਸੰਪਾਦਕੀ ਟਿੱਪਣੀ ਨਾ ਹੋਣ ਦਾ ਵੱਡਾ ਕਾਰਨ ਤਾਂ ਇਹੋ ਹੈ ਕਿ ਉਸ ਸਮੇਂ ਤਕ ਸੰਤ-ਬਾਣੀ ਨੇ ਅਭਿਵਿਅੰਜਨ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਾਸਤੇ 'ਸਾਧ-ਭਾਖਾ' ਜਾਂ 'ਸਧੁਕੜੀ ਬੋਲੀ' ਦਾ ਆਵਿਸ਼ਕਾਰ ਕਰ ਲਿਆ ਸੀ, ਜਿਸ ਕਾਰਨ ਭਾਵ ਅਭਿਵਿਅੰਜਨ ਦੀ ਕੋਈ ਸਮੱਸਿਆ ਨਹੀਂ ਸੀ ਰਹਿੰਦੀ।

**ਆਦਿ ਗ੍ਰੰਥ** ਵਿਚ ਸੰਕਲਿਤ ਫ਼ਰੀਦ ਜੀ ਦੀ ਬਾਣੀ ਦੀ ਵਿਉਂਤਬੰਦੀ ਵੀ ਬੜੇ ਸੁਚੱਜੇ ਢੰਗ ਨਾਲ ਹੋਈ ਹੈ। ਸਭ ਤੋਂ ਪਹਿਲਾਂ 'ਆਸਾ' ਅਤੇ 'ਸੂਹੀ ਰਾਗ' ਵਿਚ ਚਾਰ ਸ਼ਬਦ ਆਉਂਦੇ ਹਨ ਅਤੇ ਬਾਅਦ ਵਿਚ ਸਲੋਕ ਦਿੱਤੇ ਗਏ ਹਨ। ਇਨ੍ਹਾਂ ਸ਼ਬਦਾਂ ਅਤੇ ਸਲੋਕਾਂ ਵਿਚ ਸੂਫ਼ੀ ਰਹੱਸਵਾਦ ਨਾਲ ਸੰਬੰਧਿਤ ਬਹੁਤ ਸਾਰੇ ਸੰਕਲਪ ਪੇਸ਼ ਹੋਏ ਹਨ ਜਿਵੇਂ ਦਰਵੇਸ਼ੀ ਦਾ ਕਠਿਨ ਜੀਵਨ, ਨੈਤਿਕ ਸਿਖਿਆਵਾਂ, ਪਰਮਾਤਮਾ ਦੀ ਬੰਦਗੀ, ਮੌਤ ਦਾ ਡਰ, ਸੰਸਾਰ ਦੀ ਨਾਸ਼ਮਾਨਤਾ, ਸ਼ੁਭ ਕਰਮਾਂ ਉਪਰ ਜ਼ੋਰ, ਕਿਸੇ ਨੂੰ ਦੁੱਖ ਨਾ ਦੇਣਾ ਅਤੇ ਨਾ ਹੀ ਕਿਸੇ ਦਾ ਦਿਲ ਦੁਖਾਉਣਾ ਆਦਿ। ਫ਼ਰੀਦ-ਬਾਣੀ ਦੀ ਵਿਆਖਿਆ ਕਰਨ ਵਾਲੇ ਬਹੁਤੇ ਵਿਦਵਾਨਾਂ ਨੇ ਫ਼ਰੀਦ ਬਾਣੀ

ਵਿਚ ਮੌਤ ਦੇ ਸੰਕਲਪ ਜਾਂ ਨਿਰਾਸ਼ਾ ਨੂੰ ਇਸ ਟੈਕਸਟ ਦੀ ਕੇਂਦਰੀ ਧੁਨੀ ਮੰਨਿਆ ਹੈ, ਪਰੰਤੂ ਇਸ ਟੈਕਸਟ ਨੂੰ ਗਹੁ ਨਾਲ ਵਾਚਣ ਤੇ ਮਾਲੂਮ ਹੋ ਜਾਂਦਾ ਹੈ ਕਿ ਮੌਤ ਦੀ ਬਜਾਇ 'ਮੁਹੱਬਤ' ਜਾਂ 'ਇਸ਼ਕ' ਹੀ ਫ਼ਰੀਦ-ਬਾਣੀ ਦਾ ਮੂਲ ਪੈਰਾਡਾਈਮ ਹੈ। ਇਸ ਵਿਸ਼ੇ ਨਾਲ ਸੰਬੰਧਿਤ ਉਨ੍ਹਾਂ ਦੇ ਸਲੋਕਾਂ ਦੀ ਗਿਣਤੀ ਸਭ ਤੋਂ ਵੱਧ ਹੈ। ਇਸ ਪ੍ਰਸੰਗ ਵਿਚ ਫ਼ਰੀਦ ਜੀ ਦੇ ਕੁਝ ਇਕ ਸਲੋਕ ਦੇਖੋ :

- **ਦਿਲਹੁ *ਮੁਹਬਤਿ* ਜਿੰਨ ਸੇਈ ਸਚਿਆ ॥**
  **ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥**
- **ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥**
  **ਵਿਸਰਿਆ ਜਿਨ ਨਾਮ ਤੇ ਭੁਇ ਭਾਰੁ ਥੀਏ ॥**
- **ਬੋਲੈ ਸੇਖ ਫਰੀਦ *ਪਿਆਰੇ* ਅਲਹ ਲਗੇ ॥**
- ***ਪਿਰਹਿ* ਬਿਹੂਨ ਕਤਹਿ ਸੁਖੁ ਪਾਏ ॥**
- **ਕਰ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥**
- **ਜਾ ਲਬੁ ਤਾ *ਨੇਹੁ* ਕਿਆ ਲਬੁ ਤ ਕੂੜਾ ਨੇਹੁ ॥**
- **ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
- **ਅਜੁ ਨ *ਸੁਤੀ* ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
- **ਜੋਬਨ ਜਾਂਦੇ ਨਾ ਡਰਾਂ ਜੇ ਸਹ *ਪ੍ਰੀਤਿ* ਨ ਜਾਇ ॥**
- **ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ *ਪਿਰੀ* ਮਿਲੰਨਿ ॥**

ਇਨ੍ਹਾਂ ਸਲੋਕਾਂ ਤੋਂ ਬਿਨਾਂ ਫ਼ਰੀਦ-ਬਾਣੀ ਵਿਚ ਹੋਰ ਵੀ ਅਜਿਹੇ ਬਹੁਤ ਸਾਰੇ ਸਲੋਕ ਢੂੰਡੇ ਜਾ ਸਕਦੇ ਹਨ ਜਿਨ੍ਹਾਂ ਵਿਚ ਭਗਤ ਅਤੇ ਰੱਬ ਦੇ ਇਸ਼ਕ ਬਾਰੇ ਇਸ਼ਾਰੇ ਕੀਤੇ ਗਏ ਹਨ। ਫ਼ਰੀਦ ਜੀ ਨੇ ਭਗਤ ਅਤੇ ਰੱਬ ਦੇ ਰਿਸ਼ਤੇ ਨੂੰ 'ਡਰ' ਦੇ ਸਮੀਕਰਣ ਵਿਚ ਨਹੀਂ ਬੰਨ੍ਹਿਆ ਬਲਕਿ 'ਮੁਹੱਬਤ' ਦੇ ਸਮੀਕਰਣ ਦੁਆਰਾ ਪੇਸ਼ ਕੀਤਾ ਹੈ। ਸਾਡੇ ਇਸ ਕਥਨ ਦੇ ਵਿਰੋਧ ਵਿਚ ਬਹੁਤ ਸਾਰੇ ਵਿਦਵਾਨ ਇਹ ਸਿੱਧ ਕਰਨ ਦੀ ਕੋਸ਼ਿਸ਼ ਵੀ ਕਰ ਸਕਦੇ ਹਨ ਕਿ ਫ਼ਰੀਦ ਜੀ ਨੇ ਮੌਤ ਦੇ ਸੰਕਲਪ ਨੂੰ ਇਕ ਨਿਰੰਤਰ ਆਉਣ ਵਾਲੇ ਥੀਮ (recurrent theme) ਦੇ ਰੂਪ ਵਿਚ ਉਭਾਰਿਆ ਹੈ। ਉਹ ਆਪਣੇ ਕਥਨ ਦੀ ਪੁਸ਼ਟੀ ਵਾਸਤੇ ਫ਼ਰੀਦ-ਬਾਣੀ ਵਿਚੋਂ ਸਾਡੇ ਨਾਲੋਂ ਵੀ ਵੱਧ ਦ੍ਰਿਸ਼ਟਾਂਤ ਜੁਟਾ ਸਕਦੇ ਹਨ। ਪਰੰਤੂ 'ਮੁਹੱਬਤ' ਅਤੇ 'ਮੌਤ' ਵਿਚ ਅਜਿਹੀ ਕੋਈ ਤਤਕਾਰ ਸ਼ੁਰੂ ਕਰਨ ਤੋਂ ਪਹਿਲਾਂ ਸਾਡੇ ਲਈ ਇਹ ਜਾਣ ਲੈਣਾ ਵੀ ਜ਼ਰੂਰੀ ਹੈ ਕਿ ਇਹ ਦੋਵੇਂ ਸੰਕਲਪ ਇਕ ਹੀ 'ਸੱਚ' ਦੇ ਦੋ ਸਿੱਧੇ-ਪੁੱਠੇ ਪਾਸੇ ਹਨ। ਜਿਥੇ 'ਮੁਹੱਬਤ' ਦਾ ਅਰਥ ਪ੍ਰਤੀਕਾਤਮਕ ਰੂਪ ਵਿਚ ਆਪਣੀ ਹਉਮੈ ਜਾਂ ਵੱਖਰੀ ਹਸਤੀ ਨੂੰ ਮਿਟਾ ਲੈਣਾ ਹੈ, ਉਥੇ 'ਮੌਤ' ਦਾ ਅਰਥ ਸਥੂਲ ਜਾਂ ਸਿੱਧ-ਪੱਧਰੇ ਰੂਪ ਵਿਚ ਆਪਣੀ ਹਉਮੈ ਅਤੇ ਹਸਤੀ ਨੂੰ ਖ਼ਤਮ ਕਰ ਲੈਣਾ ਹੈ। ਸੋ ਦੋਹਾਂ ਸੰਕਲਪਾਂ ਵਿਚ ਕੋਈ ਵਿਰੋਧ ਨਹੀਂ ਹੈ। ਇਸੇ ਲਈ ਅਧਿਆਤਮਕ ਕਾਵਿ ਵਿਚ 'ਮੁਹੱਬਤ' ਅਤੇ 'ਮੌਤ' ਨੂੰ ਇਕ ਦੂਸਰੀ ਦੀਆਂ ਪੂਰਕ ਸ਼ਕਤੀਆਂ ਬਣਾ ਕੇ ਪੇਸ਼ ਕੀਤਾ ਗਿਆ ਹੈ। ਫ਼ਰੀਦ ਜੀ ਆਪਣੇ ਇਕ ਸਲੋਕ ਵਿਚ ਇਸੇ ਵਿਧੀ ਦਾ ਪ੍ਰਯੋਗ ਕਰਦੇ ਹੋਏ ਨਜ਼ਰ ਆਉਂਦੇ

ਹਨ ਜਦੋਂ ਆਪ ਲਿਖਦੇ ਹਨ :

**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**

ਅਧਿਆਤਮਕ ਕਾਵਿ ਵਿਚ ਆਮ ਕਰਕੇ ਅਤੇ ਸੂਫ਼ੀ ਕਾਵਿ ਵਿਚ ਵਿਸ਼ੇਸ਼ ਕਰਕੇ 'ਮੁਹੱਬਤ' ਦਾ ਵਰਣਨ ਬੜੇ ਵਿਲੱਖਣ ਅੰਦਾਜ਼ ਵਿਚ ਹੋਇਆ ਹੈ। ਜਿਥੇ ਸੂਫ਼ੀ ਕਾਵਿ ਨਾਲ ਜੁੜੇ ਹੋਏ ਹੋਰ ਪ੍ਰਸਿੱਧ ਦਰਵੇਸ਼ ਅਧਿਆਤਮਕ ਪ੍ਰੀਤ ਨੂੰ ਪ੍ਰੇਮੀ-ਪ੍ਰੇਮਿਕਾ ਦੇ ਹਵਾਲੇ ਨਾਲ ਚਿਤਰਦੇ ਹਨ, ਉਥੇ ਫ਼ਰੀਦ ਜੀ ਪਤੀ-ਪਤਨੀ ਦੇ ਦ੍ਰਿਸ਼ਟਾਂਤ ਦੁਆਰਾ ਇਸ ਰਿਸ਼ਤੇ ਦੀ ਪੇਸ਼ਕਾਰੀ ਕਰਦੇ ਹਨ। ਮੱਧਕਾਲੀਨ ਸਮਾਜ ਵਿਚ ਪਤੀ-ਪਤਨੀ ਵਿਚਲਾ ਪ੍ਰੇਮ, ਪਤਨੀ ਦੇ ਬਿਨਾਂ ਕਿਸੇ ਉਜ਼ਰ ਜਾਂ ਸ਼ਰਤ ਦੇ ਸੰਪੂਰਨ ਸਮਰਪਣ ਉੱਤੇ ਆਧਾਰਿਤ ਸੀ। ਪਤਨੀ ਆਪਣੀ ਹਉਮੈ, ਸ਼ਖ਼ਸੀਅਤ, ਸੁਤੰਤਰਤਾ ਜਾਂ ਸਵੈ-ਇੱਛਾ ਆਦਿਕ ਹਰ ਪਹਿਲੂ ਦਾ ਪੂਰਨ ਤਿਆਗ ਕਰਕੇ ਆਪਣੇ ਪਤੀ ਨੂੰ ਸਮਰਪਿਤ ਹੋ ਜਾਂਦੀ ਸੀ। ਫ਼ਰੀਦ ਜੀ ਵੀ ਇਸੇ ਦ੍ਰਿਸ਼ਟੀਕੋਣ ਦੁਆਰਾ ਰੱਬ ਅਤੇ ਭਗਤ ਦੇ ਰਿਸ਼ਤੇ ਦੀ ਪੇਸ਼ਕਾਰੀ ਕਰਦੇ ਹਨ। ਪ੍ਰੇਮ ਦੇ ਇਸ ਸੰਕਲਪ ਅਨੁਸਾਰ ਭਗਤ ਆਪਣੇ ਸਾਰੇ ਗੁਣਾਂ ਨੂੰ ਪਰਮਾਤਮਾ ਦੀ ਦੇਣ ਮੰਨ ਕੇ ਆਪ ਬਿਲਕੁਲ ਖ਼ਾਲੀ (ਸ਼ੂਨਯ) ਹੋ ਜਾਂਦਾ ਹੈ। ਖ਼ਾਲੀਪਣ ਜਾਂ ਸ਼ੂਨਯਤਾ ਦੀ ਇਸੇ ਅਵਸਥਾ ਵਿਚ ਉਹ ਰੱਬ ਸਾਹਵੇਂ ਸਮਰਪਿਤ ਹੋ ਸਕਦਾ ਹੈ। ਕਿਉਂਕਿ ਜੇ ਉਹ ਆਪਣੇ ਅੰਦਰ ਕਿਸੇ ਗੁਣ ਨੂੰ ਆਪਣੀ ਵਿਸ਼ੇਸ਼ ਪ੍ਰਾਪਤੀ ਜਾਣ ਬਚਾ ਕੇ ਰੱਖ ਲੈਂਦਾ ਹੈ ਤਾਂ ਉਸ ਦੇ ਮਨ ਵਿਚ ਹਉਮੈ ਪੈਦਾ ਹੋ ਜਾਵੇਗੀ ਅਤੇ ਇਸ ਕਾਰਨ ਰੱਬ ਨਾਲ ਉਸ ਦਾ ਮਿਲਣ ਨਹੀਂ ਹੋ ਸਕੇਗਾ। ਇਹੀ ਕਾਰਨ ਹੈ ਕਿ ਸੂਫ਼ੀ ਸਾਧਕ ਆਪਣੀ ਸਾਰੀ ਚੱਲ ਅਚੱਲ ਸੰਪਤੀ, ਧਨ-ਦੌਲਤ ਅਤੇ ਹੋਰ ਦੁਨਿਆਵੀ ਵਸਤਾਂ ਨੂੰ ਤਿਆਗ ਕੇ, ਆਪਣੇ ਉਲਾਰਾਂ-ਵਿਕਾਰਾਂ ਨੂੰ ਸਵੀਕਾਰ ਕੇ ਹੀ ਪ੍ਰਭੂ-ਪ੍ਰਾਪਤੀ ਕੇ ਮਾਰਗ ਉਪਰ ਅਗਰਸਰ ਹੁੰਦੇ ਹਨ। ਹਉਮੈ-ਨਿਵਾਰਨ ਦੀ ਇਹ ਵਿਧੀ ਥੋੜ੍ਹੇ ਬਹੁਤੇ ਫੇਰ-ਬਦਲ ਨਾਲ ਸਮੁੱਚੀ ਭਗਤ-ਬਾਣੀ ਵਿਚ ਵੀ ਸਵੀਕਾਰ ਕੀਤੀ ਗਈ ਹੈ। ਹਾਂ, ਗੁਰੂ ਸਾਹਿਬਾਨ ਨੇ ਜ਼ਰੂਰ 'ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸ ਮਾਹਿ' ਦਾ ਹਵਾਲਾ ਦੇ ਕੇ ਹਉਮੈ ਦੀ ਕੁਝ ਵੱਖਰੀ ਪ੍ਰਕ੍ਰਿਤੀ ਵੱਲ ਸੰਕੇਤ ਕੀਤਾ ਹੈ।

ਫ਼ਰੀਦ-ਬਾਣੀ ਨੂੰ ਫ਼ਰੀਦ ਜੀ ਦੇ ਜੀਵਨ-ਵੇਰਵਿਆਂ ਨਾਲ ਜੋੜ ਕੇ ਵੇਖਿਆਂ ਵੀ ਇਸ ਗੱਲ ਦੀ ਭਰਪੂਰ ਪੁਸ਼ਟੀ ਹੋ ਜਾਂਦੀ ਹੈ ਕਿ ਆਪ ਦਾ ਆਚਾਰ-ਵਿਹਾਰ ਇਕ ਮੁਹੱਬਤੀ ਇਨਸਾਨ ਵਾਲਾ ਸੀ। ਆਪ ਦੇ ਜਮਾਅਤਖ਼ਾਨੇ ਦੇ ਬੂਹੇ ਹਰ ਕਿਸੇ ਲਈ ਖੁੱਲ੍ਹੇ ਰਹਿੰਦੇ ਸਨ। 'ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ' ਵਾਲਾ ਕਥਨ ਆਪ ਉੱਤੇ ਪੂਰਾ ਪੂਰਾ ਢੁਕਦਾ ਸੀ। ਆਪ ਸਮਅ ਅਤੇ ਰਾਗ-ਰੰਗ ਦੀਆਂ ਮਹਿਫ਼ਲਾਂ ਵਿਚ ਵੀ ਸ਼ਾਮਲ ਹੁੰਦੇ ਸਨ, ਜਿਥੇ ਪ੍ਰਭੂ ਪ੍ਰੇਮ ਦੇ ਗੀਤਾਂ ਦੀ ਛਹਿਬਰ ਲੱਗੀ ਰਹਿੰਦੀ ਸੀ। ਅਜੋਧਨ ਦੇ ਕਾਜ਼ੀ ਨੇ ਇਕ ਵਾਰ ਮੁਲਤਾਨ ਦੇ ਉਲਾਮਾ ਨੂੰ ਫ਼ਰੀਦ ਜੀ ਦੀ ਸ਼ਿਕਾਇਤ ਕਰਦਿਆਂ ਹੋਇਆਂ ਲਿਖਿਆ ਸੀ ਕਿ ਉਹ ਸਮਅ ਵਿਚ ਦਿਲਚਸਪੀ ਲੈਣ ਕਰਕੇ ਫ਼ਰੀਦ ਜੀ ਦੇ ਵਿਰੁੱਧ ਫ਼ਤਵਾ ਜਾਰੀ ਕਰੇ। **ਫ਼ਵਾਇਦੁਲ ਫ਼ੁਆਦ** ਵਿਚ ਵੀ ਇਸ ਘਟਨਾ ਦਾ ਜ਼ਿਕਰ ਕੀਤਾ ਗਿਆ ਹੈ। ਪਰ ਉਲਾਮਾ ਨੇ ਅਜਿਹਾ ਕੋਈ ਫ਼ਤਵਾ ਜਾਰੀ ਕਰਨ ਤੋਂ ਇਨਕਾਰ ਕਰ ਦਿੱਤਾ ਸੀ, ਕਿਉਂਕਿ ਉਹ ਫਰੀਦ ਜੀ ਦੀ ਵਡਿਆਈ ਤੋਂ ਵਾਕਿਫ਼ ਸੀ।

ਸੰਖੇਪ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਫ਼ਰੀਦ ਜੀ ਸਹੀ ਅਰਥਾਂ ਵਿਚ ਇਕ ਮੁਕੰਮਲ ਸੂਫ਼ੀ ਦਰਵੇਸ਼ ਸਨ। ਭਾਵੇਂ ਉਨ੍ਹਾਂ ਦੇ ਯੁਗ ਵਿਚ ਦਿੱਲੀ ਅਤੇ ਅਜਮੇਰ ਆਦਿ ਸੂਫ਼ੀ ਫ਼ਕੀਰਾਂ

ਦੇ ਵੱਡੇ ਕੇਂਦਰ ਸਨ। ਦਿੱਲੀ ਵਿਖੇ ਉਨ੍ਹਾਂ ਦੇ ਮੁਰਸ਼ਿਦ ਖੁਆਜਾ ਕਾਕੀ ਜੀ ਦੇ ਇੰਤਕਾਲ ਫ਼ਰਮਾ ਜਾਣ ਉਪਰੰਤ ਆਪ ਨੂੰ ਦਿੱਲੀ ਕੇਂਦਰ ਦੀ ਸਰਪਰਸਤੀ ਕਰਨ ਲਈ ਨਿਮੰਤ੍ਰਣ ਵੀ ਮਿਲਿਆ ਸੀ। ਖੁਆਜਾ ਜੀ ਆਪ ਉਨ੍ਹਾਂ ਲਈ ਇਹ ਸੰਦੇਸ਼ ਛੱਡ ਕੇ ਗਏ ਸਨ। ਇਸੇ ਤਰ੍ਹਾਂ ਅਜਮੇਰ ਸ਼ਰੀਫ਼ ਵਿਚ ਮਹਾਨ ਸੂਫ਼ੀ ਦਰਵੇਸ਼ ਖੁਆਜਾ ਮੁਈਨ-ਉਦ-ਦੀਨ ਚਿਸ਼ਤੀ ਵੀ ਆਪ ਨੂੰ ਬਹੁਤ ਪਿਆਰ ਕਰਦੇ ਸਨ ਪਰ ਆਪ ਨੇ ਆਪਣੇ ਪਿਆਰੇ ਵਤਨ ਪੰਜਾਬ ਨੂੰ ਕਦੇ ਛੱਡ ਕੇ ਨਾ ਜਾਣ ਦਾ ਜੋ ਸੰਕਲਪ ਲਿਆ ਸੀ, ਉਸ ਨੂੰ ਆਪ ਨੇ ਆਖ਼ਰੀ ਦਮ ਤਕ ਨਿਭਾਇਆ। ਫ਼ਰੀਦ ਜੀ ਸੱਚੇ ਅਰਥਾਂ ਵਿਚ ਇਕ ਮਹਾਨ ਪੰਜਾਬੀ ਸੂਫ਼ੀ ਸਨ।

# ਫ਼ਰੀਦ-ਬਾਣੀ : ਸਿਖਿਆ-ਸ਼ਾਸਤਰੀ ਪਰਿਪੇਖ

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥**

ਹਰ ਮਹਾਂਪੁਰਖ ਨੂੰ ਆਪਣੇ ਉੱਚ-ਮਰਤਬੇ ਤੇ ਪਹੁੰਚਣ ਲਈ ਵਿਸ਼ੇਸ਼ ਸਾਧਨਾ ਅਤੇ ਤਪੱਸਿਆ ਵਿਚੋਂ ਗੁਜ਼ਰਨਾ ਪੈਂਦਾ ਹੈ। ਸਾਧਨਾ ਤੇ ਤਪੱਸਿਆ ਦਾ ਇਹ ਕਾਰਜ-ਕਰਮ ਉਸ ਦੇ ਬਚਪਨ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਇਸ ਤਰ੍ਹਾਂ ਕਿਸੇ ਮਹਾਂਪੁਰਖ ਦੀ ਤਿਆਰੀ ਨੂੰ ਅਸੀਂ ਇਕ ਵਿਦਿਆਰਥੀ ਦੀ ਅਧਿਐਨ-ਵਿਧੀ ਦੇ ਸਮਵਿੱਥ ਰੱਖ ਕੇ ਵੇਖ ਸਕਦੇ ਹਾਂ। ਹੋਰ ਮਹਾਂਪੁਰਖਾਂ ਵਾਂਗ ਸ਼ੇਖ ਬਾਬਾ ਫ਼ਰੀਦ ਜੀ ਵੀ ਬਾਲਪਣ ਤੋਂ ਹੀ ਵਾਸਤਵਿਕ ਸਿਖਿਆ ਦੀ ਪ੍ਰਾਪਤੀ ਲਈ ਪ੍ਰਯਤਨਸ਼ੀਲ ਹੋ ਗਏ ਸਨ। ਆਪ ਦੀ ਪਹਿਲੀ ਅਧਿਆਪਕਾ ਉਨ੍ਹਾਂ ਦੀ ਮਾਤਾ ਬੀਬੀ ਮਰੀਅਮ ਸੀ। ਮਾਤਾ ਜੀ ਨੇ ਆਪ ਨੂੰ ਪਰਮਾਤਮਾ ਨਾਲ ਲਿਵ ਲਾਉਣੀ ਅਤੇ ਉਸਦੀ ਨਮਾਜ਼ ਅਦਾ ਕਰਨ ਦੇ ਸੰਸਕਾਰ ਬਾਲਪਣ ਵਿਚ ਹੀ ਪਰਿਪੱਕ ਕਰਵਾ ਦਿੱਤੇ ਸਨ।

ਅਠਾਰਾਂ ਸਾਲ ਦੀ ਉਮਰ ਵਿਚ ਸ਼ੇਖ਼ ਫ਼ਰੀਦ ਜੀ ਮੁਲਤਾਨ ਚਲੇ ਗਏ। ਇਥੇ ਆਪ ਦੀ ਮੁਲਾਕਾਤ ਖ਼ੁਆਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਜੀ ਨਾਲ ਹੋਈ। ਇਸ ਤੋਂ ਬਾਅਦ ਕੁਝ ਸਮਾਂ ਆਪ ਕੰਧਾਰ ਦੇ ਇਕ ਦੀਨੀ ਮਕਤਬ ਵਿਚ ਵੀ ਪੜ੍ਹਦੇ ਰਹੇ ਪਰੰਤੂ ਆਪ ਖ਼ੁਆਜਾ ਕਾਕੀ ਜੀ ਦੀ ਸ਼ਖ਼ਸੀਅਤ ਤੋਂ ਇਤਨਾ ਪ੍ਰਭਾਵਿਤ ਹੋ ਗਏ ਸਨ ਕਿ ਬਹੁਤੀ ਦੇਰ ਕੰਧਾਰ ਨਾ ਰਹਿ ਸਕੇ ਅਤੇ ਛੇਤੀ ਹੀ ਦਿੱਲੀ ਵਿਖੇ ਕਾਕੀ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਏ। ਉਥੇ ਰਹਿੰਦਿਆਂ ਹੋਇਆਂ ਕਾਕੀ ਜੀ ਦੀ ਅਗਵਾਈ ਅਧੀਨ ਚਿੱਲਾ-ਏ-ਮਾਕੂਸ (ਚਾਲੀ ਦਿਨ ਖੂਹ ਵਿਚ ਪੁੱਠਾ ਲਟਕ ਕੇ ਤਪੱਸਿਆ ਕਰਨੀ) ਵੀ ਕੱਟਿਆ। (**ਸੀਅਰੁਲ ਔਲੀਆ**)

ਜਦੋਂ ਬਾਬਾ ਫ਼ਰੀਦ ਜੀ ਨੇ ਅਨੁਭਵ ਕੀਤਾ ਕਿ ਦਿੱਲੀ ਵਿਖੇ ਰਹਿ ਕੇ ਉਹ ਆਪਣੀ ਰਹੱਸਵਾਦੀ ਸਾਧਨਾ ਨੂੰ ਸੰਪੂਰਨ ਨਹੀਂ ਕਰ ਸਕਦੇ, ਕਿਉਂਕਿ ਇਥੇ ਉਨ੍ਹਾਂ ਦੀ ਲੋਕਪ੍ਰਿਅਤਾ ਦੂਰ-ਦੂਰ ਤੱਕ ਫੈਲ ਗਈ ਸੀ ਅਤੇ ਸ਼ਰਧਾਲੂ ਲੋਕ ਉਨ੍ਹਾਂ ਦੇ ਦਰਸ਼ਨਾਂ ਲਈ ਹਰ ਸਮੇਂ ਆਉਂਦੇ ਰਹਿੰਦੇ ਸਨ, ਤਾਂ ਆਪ ਦਿੱਲੀ ਤੋਂ ਕੁਝ ਦੂਰ ਹਾਂਸੀ ਨਾਮ ਦੇ ਸਥਾਨ 'ਤੇ ਚਲੇ ਗਏ। ਇਥੇ ਰਹਿੰਦਿਆਂ ਹੀ ਆਪ ਨੂੰ ਖ਼ੁਆਜਾ ਜੀ ਦੇ ਚਲਾਣੇ ਦੀ ਖ਼ਬਰ ਮਿਲੀ। ਖ਼ਬਰ ਸੁਣ ਕੇ ਆਪ ਦਿੱਲੀ ਵਾਪਸ ਪਹੁੰਚੇ। ਕਾਜ਼ੀ ਹਮੀਦੁੱਦੀਨ ਨੇ ਆਪ ਨੂੰ ਖ਼ੁਆਜਾ ਜੀ ਦੀਆਂ ਖੜਾਵਾਂ, ਆਸਾ ਅਤੇ ਲੱਕੜ ਦੀਆਂ ਖੜਾਵਾਂ ਸੌਂਪ ਦਿੱਤੀਆਂ। ਜਿਸ ਦਾ ਅਰਥ ਸੀ ਕਿ ਭਵਿੱਖ ਵਿਚ ਆਪ ਖ਼ੁਆਜਾ ਜੀ ਦੇ ਉਤਰਾਧਿਕਾਰੀ ਹੋਣਗੇ। ਪਰੰਤੂ ਬਾਬਾ ਫਰੀਦ ਜੀ ਦਿੱਲੀ ਨੂੰ ਛੱਡ ਕੇ ਪੰਜਾਬ ਦੇ ਇਕ ਪਿੰਡ ਅਜੋਧਨ ਵਿਖੇ ਆ ਟਿਕੇ ਅਤੇ ਆਪਣੇ ਅੰਤਿਮ ਸਮੇਂ ਤੱਕ ਉਥੇ ਹੀ ਰਹੇ।

ਖ਼ੁਆਜਾ ਬਖ਼ਤਿਆਰ ਕਾਕੀ ਨਾਲ ਪਹਿਲੀ ਮੁਲਾਕਾਤ ਹੋਣ ਸਮੇਂ ਬਾਬਾ ਫ਼ਰੀਦ ਜੀ ਕਾਨੂੰਨ ਦੀ ਇਕ ਕਿਤਾਬ 'ਨਾਫ਼ੇ' ਪੜ੍ਹ ਰਹੇ ਸਨ। ਖ਼ੁਆਜਾ ਜੀ ਨੇ ਪੁੱਛਿਆ, "ਕਿਉਂ ਬਈ ਨੌਜਵਾਨ, ਇਸ ਕਿਤਾਬ ਨੂੰ ਪੜ੍ਹਨ ਨਾਲ ਤੈਨੂੰ ਕੋਈ ਨਫ਼ਾ ਹੋਵੇਗਾ ?" ਤਾਂ ਬਾਬਾ ਜੀ ਨੇ

ਬੜੀ ਆਜਿਜ਼ੀ ਨਾਲ ਖ਼ੁਆਜਾ ਜੀ ਦੇ ਚਰਨ ਪਕੜ ਲਏ ਅਤੇ ਕਿਹਾ, "ਜੀ ਨਫ਼ੇ ਦੀ ਮੈਨੂੰ ਕੋਈ ਇੱਛਾ ਨਹੀਂ ਹੈ।" ਇਹ ਘਟਨਾ ਦਰਸਾਉਂਦੀ ਹੈ ਕਿ ਸਿਖਿਆ ਦੇ ਖੇਤਰ ਵਿਚ ਕਾਮਲ ਮੁਰਸ਼ਿਦ ਦੀ ਪ੍ਰਾਪਤੀ ਹੀ ਸਭ ਤੋਂ ਵੱਡੀ ਚੀਜ਼ ਹੈ। ਪੁਸਤਕਾਂ ਵਿਚ ਕੈਦ ਗਿਆਨ ਤਾਂ ਨਿਰਜੀਵ ਹੈ। ਯੋਗ ਅਧਿਆਪਕ ਜਾਂ ਗੁਰੂ ਹੀ ਇਸ ਗਿਆਨ ਨੂੰ ਜੀਵੰਤ ਅਤੇ ਪ੍ਰਾਸੰਗਿਕ ਬਣਾਉਂਦਾ ਹੈ। ਬਾਬਾ ਜੀ ਫ਼ੁਰਮਾਇਆ ਕਰਦੇ ਸਨ:

1. ਅਗਿਆਨੀਆਂ ਨੂੰ ਜਿਉਂਦਿਆਂ ਵਿਚ ਨਾ ਗਿਣੋ।
2. ਉਨ੍ਹਾਂ ਅਗਿਆਨੀਆਂ ਤੋਂ ਬਚੋ ਜੋ ਗਿਆਨੀ ਹੋਣ ਦਾ ਢੋਂਗ ਰਚਾਈ ਫਿਰਦੇ ਹਨ।
3. ਗਿਆਨ ਦੀ ਪ੍ਰਾਪਤੀ ਲਈ ਹਲੀਮੀ ਸਭ ਤੋਂ ਵੱਡੀ ਸ਼ਰਤ ਹੈ।

**(ਸੀਅਰੁਲ ਔਲੀਆ)**

ਇਸੇ ਤਰ੍ਹਾਂ ਦੀ ਸਿਖਿਆ ਸਾਨੂੰ ਬਾਬਾ ਫ਼ਰੀਦ ਜੀ ਦੇ ਸਲੋਕਾਂ ਵਿਚੋਂ ਵੀ ਪ੍ਰਾਪਤ ਹੁੰਦੀ ਹੈ। ਸੰਪੂਰਨ ਗੁਰੂ ਦੀ ਪਰਿਭਾਸ਼ਾ ਪੇਸ਼ ਕਰਦੇ ਹੋਏ ਬਾਬਾ ਜੀ ਫ਼ੁਰਮਾਉਂਦੇ ਹਨ:

**ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥**
**ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥**

ਉਕਤ ਸਲੋਕ ਵਿਚ ਫ਼ਰੀਦ ਜੀ ਨੇ ਸੰਪੂਰਨ ਗੁਰੂ ਦੀ ਤੁਲਣਾ ਉਸ ਸਰੋਵਰ ਜਾਂ ਸਾਗਰ ਨਾਲ ਕੀਤੀ ਹੈ ਜਿਸ ਵਿਚੋਂ ਮੋਤੀ ਪ੍ਰਾਪਤ ਹੁੰਦੇ ਹਨ ਅਤੇ ਪਾਖੰਡੀ ਗੁਰੂ ਦੀ ਤੁਲਣਾ ਆਪ ਅਜਿਹੇ ਛੱਪੜ ਨਾਲ ਕਰਦੇ ਹਨ ਜਿਸ ਵਿਚੋਂ ਚਿੱਕੜ ਤੋਂ ਬਿਨਾਂ ਹੋਰ ਕੁਝ ਹਾਸਲ ਨਹੀਂ ਹੋ ਸਕਦਾ। ਇਸ ਤਰ੍ਹਾਂ ਗਿਆਨ-ਪ੍ਰਾਪਤੀ ਦੇ ਖੇਤਰ ਵਿਚ ਬਾਬਾ ਫ਼ਰੀਦ ਜੀ ਦੀ ਸਭ ਤੋਂ ਮਹੱਤਵਪੂਰਨ ਸਿਖਿਆ ਇਹੋ ਹੈ ਕਿ ਸੰਪੂਰਨ ਅਤੇ ਸੁਯੋਗ ਗੁਰੂ (ਅਧਿਆਪਕ) ਦੀ ਤਲਾਸ਼ ਕਰੋ।

ਵਿਦਿਆ ਦੇ ਖੇਤਰ ਵਿਚ ਫ਼ਰੀਦ-ਬਾਣੀ ਦਾ ਇਕ ਹੋਰ ਵਿਚਾਰਣਯੋਗ ਸੰਕਲਪ ਇਹ ਹੈ ਕਿ ਗਿਆਨ ਦਾ ਸੰਬੰਧ ਦੁਨਿਆਵੀ-ਵਸਤਾਂ, ਪਦਾਰਥਕ-ਪ੍ਰਾਪਤੀਆਂ ਜਾਂ ਪਦਵੀਆਂ ਦੀ ਇੱਛਾ ਨਾਲ ਨਹੀਂ ਜੋੜਨਾ ਚਾਹੀਦਾ। ਜਦੋਂ ਵੀ ਗਿਆਨ ਦਾ ਸੰਬੰਧ ਇਹੋ ਜਿਹੀਆਂ ਪ੍ਰਾਪਤੀਆਂ ਨਾਲ ਜੁੜਦਾ ਹੈ ਤਾਂ ਇਹ ਆਪਣੇ ਉਚ-ਆਦਰਸ਼ ਤੋਂ ਟੁੱਟ ਕੇ ਪਾਖੰਡ ਦਾ ਰੂਪ ਧਾਰਣ ਕਰ ਲੈਂਦਾ ਹੈ। ਗਿਆਨ ਦਾ ਅਰਥ ਆਤਮ-ਸਾਖਿਆਤਕਾਰ ਹੈ, ਆਪਣੇ ਆਪ ਨੂੰ ਲੱਭਣਾ ਹੈ, ਆਪਣੀ ਆਤਮਾ ਦੀ ਤਲਾਸ਼ ਕਰਨੀ ਹੈ। ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਸੂਤਰ, ਮਨ ਜੀਤੈ ਜਗੁ ਜੀਤੁ, ਵੀ ਇਸੇ ਆਸ਼ੇ ਦੀ ਸੋਝੀ ਕਰਵਾਉਂਦਾ ਹੈ। ਸ਼ੇਖ਼ ਫ਼ਰੀਦ ਜੀ ਗਿਆਨ ਦੀ ਪ੍ਰਾਪਤੀ ਨੂੰ ਸ੍ਵੈ-ਸੰਵਾਰਨ ਜਾਂ ਆਤਮ-ਸ਼ੁੱਧੀ ਦਾ ਹੇਤੂ ਸਮਝਦੇ ਹਨ। ਇਸ ਪ੍ਰਸੰਗ ਵਿਚ ਆਪ ਦਾ ਇਕ ਸਲੋਕ ਹੈ:

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥**

ਫ਼ਰੀਦ ਜੀ ਦਾ ਵਿਚਾਰ ਸੀ ਕਿ ਦੁਨਿਆਵੀ ਪ੍ਰਾਪਤੀਆਂ ਅਤੇ ਸੱਚੇ ਗਿਆਨ ਦੀ ਆਪੋ ਵਿਚ ਸੰਗਤੀ ਨਹੀਂ ਬੈਠਦੀ। ਇਸੇ ਲਈ ਆਪ ਬਾਰ-ਬਾਰ ਵਿਅਕਤੀ ਨੂੰ ਦੁਨਿਆਵੀ ਮਸਲਿਆਂ ਤੋਂ ਨਿਰਲੇਪ ਰਹਿਣ ਦਾ ਉਪਦੇਸ਼ ਦਿੰਦੇ ਹਨ। ਆਪ ਦਾ ਵਿਚਾਰ ਹੈ ਕਿ ਦੁਨਿਆਵੀ ਮਸਲਿਆਂ ਵਿਚ ਖਚਿਤ ਰਹਿਣ ਵਾਲਾ ਵਿਅਕਤੀ ਆਪਣੇ ਇਨਸਾਨੀ ਉਦੇਸ਼ ਦੀ ਪ੍ਰਾਪਤੀ

ਨਹੀਂ ਕਰ ਸਕਦਾ ਬਲਕਿ ਉਸ ਨੂੰ ਨਿਰਾਸਤਾ ਦੀ ਸੂਰਤ ਵਿਚ ਖਾਲੀ ਹੱਥ ਹੀ ਇਸ ਦੁਨੀਆਂ ਤੋਂ ਕੂਚ ਕਰਨਾ ਪੈਂਦਾ ਹੈ। ਇਸ ਪ੍ਰਸੰਗ ਵਿਚ ਆਪਦਾ ਇਕ ਸ਼ਲੋਕ ਦੇਖੋ :

**ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰੱਤਾ ਦੁਨੀ ਸਿਉ ॥**
**ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥**

ਫ਼ਰੀਦ ਜੀ ਦੇ ਸਲੋਕਾਂ ਵਿਚ ਸਮੇਂ ਦਾ ਸਦੁਪਯੋਗ ਕਰਨ ਦੀ ਧੁਨੀ ਵੀ ਨਿਰੰਤਰ ਗੂੰਜਦੀ ਰਹਿੰਦੀ ਹੈ। ਗਿਆਨ ਦੇ ਮੁਤਲਾਸ਼ੀ ਨੂੰ ਨਾ ਤਾਂ ਕਦੇ ਲਾਪਰਵਾਹ ਹੋਣਾ ਚਾਹੀਦਾ ਹੈ ਅਤੇ ਨਾ ਹੀ ਆਪਣੀ ਨਿਰੰਤਰ ਸਾਧਨਾ ਵਿਚ ਕਦੇ ਢਿੱਲ ਆਉਣ ਦੇਣੀ ਚਾਹੀਦੀ ਹੈ। ਇਸ ਮੰਤਵ ਲਈ ਦਿਨ ਅਤੇ ਰਾਤ ਵਿਚ ਵੀ ਕਦੇ ਨਖੇੜਾ ਨਹੀਂ ਕਰਨਾ ਚਾਹੀਦਾ ਬਲਕਿ ਸੱਚੇ ਗਿਆਨ ਦੇ ਜਗਿਆਸੂ ਤਾਂ ਰਾਤ ਸਮੇਂ ਵੀ ਆਪਣੀ ਸਾਧਨਾ ਤੇ ਪਰਿਸ਼੍ਰਮ ਵਿਚ ਜੁਟੇ ਰਹਿੰਦੇ ਹਨ। ਜਿਹੜੇ ਰਾਤ ਨੂੰ ਆਰਾਮ ਦਾ ਵਕਤ ਮੰਨ ਕੇ ਆਪਣੀ ਨਿਰੰਤਰ ਸਾਧਨਾ ਨੂੰ ਭੰਗ ਕਰ ਬੈਠਦੇ ਹਨ, ਉਨ੍ਹਾਂ ਨੂੰ ਗਿਆਨ ਰੂਪੀ ਕਸਤੂਰੀ ਦੀ ਮਹਿਕ ਕਿਥੋਂ ਪ੍ਰਾਪਤ ਹੋਣੀ ਹੋਈ :

**ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥**
**ਜਿਨਾ ਨੈਣ ਨੀਦ੍ਰਾਵਲੇ ਤਿੰਨਾ ਮਿਲਣੁ ਕੁਆਉ ॥੯੦॥**

**ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥**

ਫ਼ਰੀਦ ਬਾਣੀ ਵਿਚ ਸਿਖਿਆਰਥੀ ਦੀ ਮਾਨਸਿਕ-ਬਣਤਰ ਬਾਰੇ ਵੀ ਬੜੀ ਤਫ਼ਸੀਲ ਨਾਲ ਚਰਚਾ ਕੀਤੀ ਗਈ ਹੈ। ਬਾਬਾ ਜੀ ਦਾ ਵਿਚਾਰ ਸੀ ਕਿ ਨਮ੍ਰਤਾ ਦੁਆਰਾ ਹੀ ਗਿਆਨ ਦੀ ਪ੍ਰਾਪਤੀ ਸੰਭਵ ਹੈ। (**ਸੀਅਰੁਲ ਔਲੀਆ**) ਜਿਹੜਾ ਮਨ ਅਭਿਮਾਨ ਦੇ ਟਿੱਬਿਆਂ ਅਤੇ ਵਾਸ਼ਨਾਵਾਂ ਦੇ ਟੋਇਆਂ ਨਾਲ ਅਸਮਤਲ ਹੋ ਚੁੱਕਾ ਹੈ, ਉਸ ਉਪਰ ਅਧਿਐਨ-ਰੂਪੀ ਜਲ ਦਾ ਕੋਈ ਅਸਰ ਨਹੀਂ ਹੋਵੇਗਾ। ਥੋੜ੍ਹਾ ਜਿਹਾ ਗਿਆਨ ਜੋ ਉਸ ਤਕ ਪਹੁੰਚੇਗਾ ਵੀ ਤਾਂ ਉਹ ਉਸਦੇ ਅਭਿਮਾਨ ਦੇ ਟਿਬਿਆਂ ਨੂੰ ਹੋਰ ਉੱਚੇ ਅਤੇ ਵਾਸਨਾਵਾਂ ਦੇ ਟੋਇਆਂ ਨੂੰ ਵਧੇਰੇ ਡੂੰਘੇ ਬਣਾ ਦੇਵੇਗਾ। ਇਸੇ ਲਈ ਹਰ ਸਿਖਿਆਰਥੀ ਨੂੰ ਚਾਹੀਦਾ ਹੈ ਕਿ ਉਹ ਨਿਮ੍ਰਤਾ ਅਤੇ ਮਿਠਾਸ ਦਾ ਸੁਹਾਗਾ ਲਾ ਕੇ ਪਹਿਲਾਂ ਆਪਣੇ ਮਨ ਦੀ ਜ਼ਮੀਨ ਨੂੰ ਸਮਤਲ ਬਣਾ ਲਵੇ ਤਾਂ ਹੀ ਉਸ ਵਿਚੋਂ ਗਿਆਨ ਦਾ ਬੂਟਾ ਅੰਕੁਰਿਤ ਹੋ ਸਕੇਗਾ। ਮਨ ਦੀ ਪ੍ਰਕ੍ਰਿਤੀ ਵੀ ਜ਼ਮੀਨ ਦੀ ਪ੍ਰਕ੍ਰਿਤੀ ਨਾਲ ਮਿਲਦੀ-ਜੁਲਦੀ ਹੈ। ਜਿਤਨੀ ਦੇਰ ਮਨ ਦੀਆਂ ਉਚਾਣਾਂ-ਨੀਵਾਣਾਂ ਨੂੰ ਪੱਧਰਾ ਕਰਕੇ ਅਤੇ ਜਪ-ਤਪ ਦਾ ਪਾਣੀ ਲਾ ਕੇ ਇਸ ਨੂੰ ਤਿਆਰ ਨਹੀਂ ਕੀਤਾ ਜਾਵੇਗਾ, ਉਤਨੀ ਦੇਰ ਤਕ ਗਿਆਨ ਰੂਪੀ ਫ਼ਸਲ ਦੀ ਇੰਤਜ਼ਾਰ ਕਰਨਾ ਇਕ ਨਿਹਫ਼ਲ ਕਰਮ ਹੈ। ਇਸ ਪ੍ਰਸੰਗ ਵਿਚ ਫ਼ਰੀਦ ਜੀ ਦੀ ਸੰਦੇਸ਼ ਸੁਣੋ :

**ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥**
**ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥**

ਸ਼ੇਖ਼ ਫ਼ਰੀਦ ਜੀ ਫ਼ੁਰਮਾਇਆ ਕਰਦੇ ਸਨ ਕਿ ਆਪਣੇ ਬਾਹਰੀ ਵਿਅਕਤਿਤਵ ਦੀ ਬਜਾਇ ਅੰਦਰੂਨੀ ਆਪੇ ਵੱਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ। ਹਰ ਸੱਚੇ ਸਿਖਿਆਰਥੀ ਨੂੰ ਚਾਹੀਦਾ ਹੈ ਕਿ ਉਹ ਆਪਣੇ ਸਰੀਰ ਦੀਆਂ ਲੋੜਾਂ ਨੂੰ ਨਜ਼ਰਅੰਦਾਜ਼ ਕਰਕੇ ਆਪਣੇ ਮਨ ਦੀਆਂ ਲੋੜਾਂ ਵੱਲ ਧਿਆਨ ਦੇਵੇ। ਪਰ ਏਥੇ ਵੀ ਸਾਵਧਾਨੀ ਵਰਤਣ ਦੀ ਜ਼ਰੂਰਤ ਹੈ ਕਿਉਂਕਿ ਬਹੁਤੀ ਵਾਰ

ਮਨ, ਤਨ ਦੀਆਂ ਜ਼ਰੂਰਤਾਂ ਦੇ ਮਗਰ ਲੱਗ ਤੁਰਦਾ ਹੈ। ਇਹ ਕਾਰਜ-ਵਿਧੀ ਉਲਟੀ ਹੈ। ਇਸਨੂੰ ਸਿੱਧਿਆਂ ਕਰਨਾ ਹੋਵੇਗਾ ਤਾਂ ਜੋ ਤਨ, ਮਨ ਦੀਆਂ ਜ਼ਰੂਰਤਾਂ ਨੂੰ ਪੂਰੀਆਂ ਕਰਨ ਵਿਚ ਸਹਾਇਕ ਸਿੱਧ ਹੋਵੇ। ਇਸ ਮੰਤਵ ਲਈ ਸ਼ੇਖ਼ ਫ਼ਰੀਦ ਜੀ ਨਿਮ੍ਰਤਾ, ਸਬਰ, ਖਿਮਾ ਅਤੇ ਮਿੱਠਤ ਆਦਿਕ ਗੁਣਾਂ ਨੂੰ ਧਾਰਣ ਕਰਨ ਉੱਤੇ ਜ਼ੋਰ ਦਿੰਦੇ ਹਨ। ਇਹ ਸਦਾਚਾਰਕ ਗੁਣ ਮਨ ਦੀ ਮਿੱਟੀ ਨੂੰ ਨਿਰੰਤਰ ਜ਼ਰਖ਼ੇਜ਼ ਅਤੇ ਭਾਰੀ-ਗੌਰੀ ਬਣਾਈ ਰੱਖਦੇ ਹਨ। ਇਸੇ ਮਿੱਟੀ ਵਿਚੋਂ ਗਿਆਨ ਦੀ ਲਹਿਲਹਾਉਂਦੀ ਫ਼ਸਲ ਤਿਆਰ ਹੋ ਸਕਦੀ ਹੈ। ਫ਼ਰੀਦ ਜੀ ਦੁਆਰਾ ਨਿਰੰਤਰ ਪ੍ਰਚਾਰੇ ਗਏ ਕੁਝ ਇਕ ਸਦਾਚਾਰਕ ਗੁਣਾਂ ਦੀ ਮਹੱਤਾ ਇਸ ਪ੍ਰਕਾਰ ਹੈ :

**ਫਰੀਦਾ ਬੁਰੇ ਦਾ ਭਲਾ ਕਰ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨਾ ਲਗਈ ਪਲੈ ਸਭੁ ਕਿਛੁ ਪਾਇ ॥੭੮॥**

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥**

**ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥**

ਗਿਆਨ-ਪ੍ਰਾਪਤੀ ਦੀ ਪ੍ਰਕ੍ਰਿਆ ਹੋਰ ਪਦਾਰਥਕ-ਪ੍ਰਾਪਤੀਆਂ ਵਾਂਗ ਨਹੀਂ। ਪਦਾਰਥਕ ਵਸਤਾਂ ਇਕ ਵਾਰ ਪ੍ਰਾਪਤ ਹੋ ਜਾਣ ਤਾਂ ਵਿਅਕਤੀ ਦੀ ਉਨ੍ਹਾਂ ਉਪਰ ਮਲਕੀਅਤ ਉਸ ਸਮੇਂ ਤਕ ਬਣੀ ਰਹਿੰਦੀ ਹੈ ਜਦ ਤਕ ਉਨ੍ਹਾਂ ਦਾ ਉਪਯੋਗ ਨਹੀਂ ਹੋ ਜਾਂਦਾ ਪਰੰਤੂ ਗਿਆਨ ਨੂੰ ਆਪਣੇ ਪਾਸ ਬਣਾਈ/ਬਚਾਈ ਰੱਖਣ ਲਈ ਨਿਰੰਤਰ ਸਾਧਨਾ ਕਰਨੀ ਪੈਂਦੀ ਹੈ। ਸਾਧਨਾ ਦੀ ਅਣਹੋਂਦ ਵਿਚ ਗਿਆਨ, ਅਗਿਆਨ ਵਿਚ ਤਬਦੀਲ ਹੋ ਜਾਂਦਾ ਹੈ। ਗਿਆਨੀ ਪੁਰਖ ਨੂੰ ਸਦਾ ਆਤਮ-ਨਰੀਖਣ ਅਤੇ ਆਤਮ-ਪਰੀਖਣ ਕਰਦੇ ਰਹਿਣਾ ਚਾਹੀਦਾ ਹੈ। ਬਾਬਾ ਜੀ ਦਾ ਕਥਨ ਹੈ :

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨਾ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥**

ਬਾਬਾ ਫ਼ਰੀਦ ਜੀ ਗਿਆਨੀ ਪੁਰਖ ਨੂੰ ਉਚੀਆਂ ਪਦਵੀਆਂ ਅਤੇ ਧਨ-ਦੌਲਤ ਤੋਂ ਨਿਰਲੇਪ ਰਹਿਣ ਦੀ ਸਲਾਹ ਦਿੰਦੇ ਹਨ। ਆਪ ਦਾ ਵਿਚਾਰ ਸੀ ਕਿ ਪਦਵੀ ਪ੍ਰਾਪਤੀ ਕਰਨ ਲਈ ਵਿਅਕਤੀ ਨੂੰ ਕਿਸੇ ਅੱਗੇ ਨੀਵਾਂ ਹੋਣਾ ਪੈਂਦਾ ਹੈ, ਕਿਸੇ ਦੀ ਗ਼ੁਲਾਮੀ ਕਰਨੀ ਪੈਂਦੀ ਹੈ ਅਤੇ ਜੇ ਇਕ ਵਾਰ ਵਿਅਕਤੀ ਅਜਿਹੇ ਕਿਸੇ ਪ੍ਰਲੋਭਣ ਵਿਚ ਫਸ ਜਾਵੇ ਤਾਂ ਉਸਦਾ ਪਤਨ ਸ਼ੁਰੂ ਹੋ ਜਾਂਦਾ ਹੈ ਅਤੇ ਪਤਿਤ ਵਿਅਕਤੀ ਗਿਆਨ ਦੀ ਸੰਭਾਲ ਦੇ ਯੋਗ ਨਹੀਂ ਰਹਿ ਜਾਂਦਾ। ਗਿਆਨੀ ਪੁਰਖ ਉਹ ਹੈ ਜਿਸ ਵਿਚ ਆਤਮ-ਸਨਮਾਨ ਹੈ ਕਿਉਂਕਿ ਉਸ ਨੇ ਆਪਣੇ ਆਤਮ ਵਿਚ ਵੱਸਦੇ ਪਰਮਾਤਮਾ ਨੂੰ ਪਹਿਚਾਣ ਲਿਆ ਹੁੰਦਾ ਹੈ। ਛੋਟੀਆਂ-ਛੋਟੀਆਂ ਪਦਵੀਆਂ ਜਾਂ ਪਦਾਰਥਕ ਪ੍ਰਾਪਤੀਆਂ ਪਿਛੇ ਭਟਕਣ ਵਾਲਾ ਵਿਅਕਤੀ ਆਤਮ ਦੇ ਗੌਰਵ ਅਤੇ ਸੰਭਾਵਨਾਵਾਂ ਤੋਂ ਅਪਰਿਚਿਤ/ਅਗਿਆਨੀ ਹੁੰਦਾ ਹੈ। ਆਤਮ-ਸਨਮਾਨ ਦੀ ਇਸੇ ਅਨੁਭੂਤੀ ਨੂੰ ਰੂਪਮਾਨ ਕਰਦੇ ਹੋਏ ਫ਼ੁਰਮਾਉਂਦੇ ਹਨ :

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥**

ਫ਼ਰੀਦ ਜੀ ਆਪਣੇ ਜਮਾਅਤਖਾਨੇ ਵਿਚ ਜੁੜੇ ਦਰਵੇਸ਼ਾਂ ਨੂੰ ਇਹੀ ਉਪਦੇਸ਼ ਦਿਆ ਕਰਦੇ ਸਨ ਕਿ ਕਦੇ ਵੀ ਅਜਿਹੀ ਕੋਈ ਗੱਲ ਨਾ ਆਖੋ ਜਿਹੜੀ ਕਿ ਤੁਹਾਡੀ ਮਨੌਤ (supposition) ਉਤੇ ਆਧਾਰਿਤ ਹੋਵੇ। ਅਜਿਹਾ ਗਿਆਨ ਵਾਸਤਵਿਕ ਨਹੀਂ ਹੁੰਦਾ ਬਲਕਿ ਮਿਥਿਆ ਅਤੇ ਅਪ੍ਰਮਾਣਿਕ ਹੁੰਦਾ ਹੈ।

ਆਪ ਦਾ ਵਿਸ਼ਵਾਸ ਸੀ ਕਿ ਸਿਖਿਆਰਥੀ ਨੂੰ ਆਪਣੇ ਮਨ ਉਪਰੋਂ ਪੂਰਵਾਗ੍ਰਹਿਆਂ (prejudices) ਅਤੇ ਭਰਮਾਂ ਦੀ ਮੈਲ ਲਾਹ ਕੇ ਸੱਚੇ ਤੇ ਸ਼ੁੱਧ ਮਨ ਨਾਲ ਗੁਰੂ ਪਾਸ ਜਾਣਾ ਚਾਹੀਦਾ ਹੈ। ਕਿਉਂਕਿ ਜੇ ਗੁਰੂ ਜੀ ਯੋਗਤਾ ਅਤੇ ਪ੍ਰਤਿਭਾ ਉਪਰ ਸਿਖਿਆਰਥੀ ਦਾ ਅਟੁੱਟ ਵਿਸ਼ਵਾਸ ਹੀ ਨਹੀਂ ਤਾਂ ਉਹ ਗੁਰੂ ਪਾਸੋਂ ਕੁਝ ਵੀ ਗ੍ਰਹਿਣ ਨਹੀਂ ਕਰ ਸਕੇਗਾ। ਗਿਆਨ-ਪ੍ਰਾਪਤੀ ਦੀ ਇਸ ਦਿਸ਼ਾ ਵੱਲ ਸੰਕੇਤ ਕਰਦੇ ਹੋਏ ਬਾਬਾ ਜੀ ਫ਼ੁਰਮਾਉਂਦੇ ਹਨ :

**ਬੋਲੀਐ ਸਚੁ ਧਰਮੁ ਝੂਠੁ ਨਾ ਬੋਲੀਐ ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥** (ਆਸਾ)

ਫ਼ਰੀਦ ਜੀ ਦੀਆਂ ਕੁਝ ਹੋਰ ਸਿੱਖਿਆਵਾਂ ਇਸ ਪ੍ਰਕਾਰ ਹਨ :

1. ਜਾਹਲ ਅਤੇ ਅਣਜਾਣ ਨੂੰ ਜਿਉਂਦਾ ਨਾ ਸਮਝੋ। ਜਿਹੜਾ ਅਗਿਆਨੀ ਆਪਣੇ ਗਿਆਨ ਦਾ ਢੋਲ ਵਜਾਉਂਦਾ ਫਿਰਦਾ ਹੋਵੇ, ਉਸ ਤੋਂ ਸਦਾ ਬਚ ਕੇ ਰਹੋ।
2. ਦੁਨਿਆਵੀ ਪਦਵੀਆਂ ਤੇ ਮਾਲ ਮਤੇ ਬਾਰੇ ਕਦੇ ਚਿੰਤਾ ਨਾ ਕਰੋ।
3. ਹੋਰ ਕਿਸੇ ਦੀ ਰੋਟੀ ਆਪਣੇ ਮੂੰਹ ਵਿਚ ਨਾ ਪਾਉ ਪਰ ਵਿਦਵਾਨਾਂ ਨੂੰ, ਬਿਨਾਂ ਕਿਸੇ ਭੇਦ-ਭਾਵ ਦੇ, ਰੱਜ ਕੇ ਖੁਆਓ।
4. ਅਟਕਲਪੱਚੂ ਗੱਲ ਕਰਨ ਤੋਂ ਬਚੋ।
5. ਅੰਦਰ ਨੂੰ ਬਾਹਰ ਨਾਲੋਂ ਸ੍ਰੇਸ਼ਟ ਤੇ ਉੱਤਮ ਬਣਾ ਕੇ ਰੱਖੋ।
6. ਆਪਣੇ ਮਨ ਨੂੰ ਪਦਵੀ ਜਾਂ ਪੈਸੇ ਪਿੱਛੇ ਨੀਚ ਅਤੇ ਨਿਕਦਰਾ ਨਾ ਬਣਨ ਦਿਉ।
7. ਔਰਤਾਂ ਪ੍ਰਤੀ ਗਾਲ੍ਹੀ-ਗਲੋਚ ਵਾਲੀ ਜ਼ਬਾਨ ਨਾ ਵਰਤੋ।
8. ਕਿਸੇ ਉਤੇ ਕੀਤਾ ਅਹਿਸਾਨ ਉਸ ਨੂੰ ਨਾ ਜਤਲਾਉ।
9. ਜਿਹੜਾ ਵਿਅਕਤੀ ਤੁਹਾਥੋਂ ਡਰਦਾ ਹੈ, ਉਸ ਤੋਂ ਡਰ ਕੇ ਰਹੋ।
10. ਅਕਲ ਤੇ ਵਿਵੇਕ ਦਾ ਸਰਮਾਇਆ ਇੱਕਠੇ ਕਰਦੇ ਰਹੋ।
11. ਜਿਸ ਦਰਵੇਸ਼ ਨੂੰ ਮਾਲ-ਮੱਤੇ ਦੀ ਝਾਕ ਹੋਣ ਲਗ ਪਵੇ ਤਾਂ ਸਮਝ ਲਵੋ ਉਹ ਆਪਣੇ ਮਰਤਬੇ ਤੋਂ ਹੇਠਾਂ ਡਿਗ ਪਿਆ ਹੈ।
12. ਦੁਨੀਆਂ ਵਿਚ ਖਚਿਤ ਹੋਣ ਦੀ ਭਾਵਨਾ ਤੋਂ ਬਚ ਕੇ ਰਹੋ।
13. ਆਪਣੇ ਐਬ ਨੂੰ ਸਦੈਵ ਆਪਣੇ ਸਾਹਮਣੇ ਰੱਖੋ।
14. ਹੁਨਰ ਸਿੱਖਣ ਲਈ ਖੁਆਰੀ ਵੀ ਸਹਿ ਲਵੋ।
15. ਆਪਣੇ ਉੱਤੇ ਦੁਸ਼ਮਣ ਦੀਆਂ ਕੌੜੀਆਂ-ਕੁਸੈਲੀਆਂ ਗੱਲਾਂ ਦਾ ਅਸਰ ਨਾ ਹੋਣ ਦਿਉ।
17. ਜੇ ਤੁਸੀਂ ਸਾਰੇ ਜਗ ਨੂੰ ਆਪਣਾ ਦੁਸ਼ਮਣ ਬਣਾਉਣਾ ਚਾਹੁੰਦੇ ਹੋ ਤਾਂ ਆਪਣਾ ਸੁਭਾ ਹੈਂਕੜ ਵਾਲਾ ਬਣਾ ਲਵੋ।
18. ਅਪਣੀ ਨੇਕੀ-ਬਦੀ ਨੂੰ ਢਕ ਕੇ ਰੱਖੋ।

19. ਧਰਮ ਦੀ ਰਖਿਆ ਇਲਮ ਨਾਲ ਕਰੋ।

20. ਜੇ ਸੁਖ-ਚੈਨ ਤੇ ਅਰਾਮ ਨਾਲ ਜਿਉਣਾ ਚਾਹੁੰਦੇ ਹੋ ਤਾਂ ਈਰਖਾ ਕਰਨੀ ਛੱਡ ਦਿਉ।

(**ਸੀਅਰੁਲ ਔਲੀਆ** ਵਿਚੋਂ)

ਭਾਰਤੀ ਪਰਿਵੇਸ਼ ਵਿਚ ਬਾਬਾ ਫ਼ਰੀਦ ਜੀ ਦੀਆਂ ਅਜਿਹੀਆਂ ਸਿਖਿਆਵਾਂ ਸਾਡੀ ਵਿਦਿਅਕ-ਪ੍ਰਣਾਲੀ ਦੇ ਨਿਰਮਾਣ ਵਿਚ ਇਕ ਅਹਿਮ ਭੂਮਿਕਾ ਨਿਭਾ ਸਕਦੀਆਂ ਹਨ। ਵਿਦਿਅਕ-ਪ੍ਰਣਾਲੀ ਦਾ ਜੋ ਪੱਛਮੀ ਮਾਡਲ ਅਸੀਂ ਅਪਣਾ ਰੱਖਿਆ ਹੈ, ਉਸਦਾ ਸਾਡੇ ਸਭਿਆਚਾਰ ਅਤੇ ਸਮਾਜ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੈ। ਇਹੀ ਕਾਰਨ ਹੈ ਕਿ ਸਾਡੇ ਵਿਦਿਅਕ ਢਾਂਚੇ ਦੁਆਰਾ ਇਕ ਬੌਣੀ ਅਤੇ ਮਾਨਸਿਕ ਤੌਰ ਤੇ ਅਪੰਗ ਜਮਾਤ ਪੈਦਾ ਹੋ ਰਹੀ ਹੈ। ਲੋੜ ਹੈ ਕਿ ਬਾਬਾ ਫ਼ਰੀਦ ਜੀ ਅਤੇ ਉਨ੍ਹਾਂ ਵਰਗੇ ਹੋਰ ਗੁਰੂਆਂ-ਪੀਰਾਂ ਦੀ ਫ਼ਿਲਾਸਫ਼ੀ ਉਤੇ ਆਧਾਰਿਤ ਨਵੇਂ ਵਿਦਿਅਕ-ਢਾਂਚੇ ਦਾ ਨਿਰਮਾਣ ਕੀਤਾ ਜਾਵੇ।

# ਸਭਿਆਚਾਰਕ ਰੂਪਾਂਤਰਣ ਵਿਚ ਸ਼ੇਖ਼ ਫ਼ਰੀਦ ਦਾ ਯੋਗਦਾਨ

ਪੰਜਾਬ ਦੀ ਧਰਤੀ ਅਨੇਕ ਸਦੀਆਂ ਤੱਕ ਸਭਿਆਚਾਰਕ ਰੂਪਾਂਤਰਣ ਦੀ ਕੁਠਾਲੀ ਬਣੀ ਰਹੀ ਹੈ। ਇਹੀ ਕਾਰਨ ਹੈ ਕਿ ਇੱਥੋਂ ਦੇ ਲੋਕ ਉਦਾਰ, ਖੁੱਲ੍ਹਦਿਲੇ, ਹਰ ਪ੍ਰਕਾਰ ਦੇ ਪੂਰਵਾਗ੍ਰਹਿ ਤੋਂ ਮੁਕਤ ਅਤੇ ਲਚਕੀਲੇ ਹਨ। ਅੱਜ ਤੋਂ ਕੋਈ ਛੇ-ਸੱਤ ਹਜ਼ਾਰ ਵਰ੍ਹੇ ਪਹਿਲਾਂ, ਪੰਜਾਬ ਦੀ ਧਰਤੀ ਉੱਤੇ ਵਿਦੇਸ਼ੀ ਕੌਮਾਂ ਦਾ ਆਉਣਾ-ਜਾਣਾ ਸ਼ੁਰੂ ਹੋ ਗਿਆ ਸੀ। ਇਤਿਹਾਸਕ ਪ੍ਰਮਾਣਾਂ ਅਨੁਸਾਰ ਸਭ ਤੋਂ ਪਹਿਲਾਂ ਇੱਥੇ ਆਰੀਆ ਲੋਕ ਆਏ ਅਤੇ ਉਨ੍ਹਾਂ ਨੇ ਇੱਥੇ ਆ ਕੇ ਇਕ ਨਵੇਂ ਸੱਭਿਆਚਾਰ ਦੀ ਨੀਂਹ ਰੱਖੀ। ਆਰੀਆ ਲੋਕ ਗੋਪਾਲਕ ਸਨ। ਜਿਵੇਂ-ਜਿਵੇਂ ਉਨ੍ਹਾਂ ਦੇ ਕਾਫ਼ਲੇ ਇਥੇ ਆਉਂਦੇ ਗਏ, ਉਨ੍ਹਾਂ ਦਾ ਸਥਾਨਕ ਲੋਕਾਂ ਨਾਲ ਵਾਹ-ਵਾਸਤਾ ਪੈਂਦਾ ਰਿਹਾ ਅਤੇ ਇਉਂ ਸਿੰਧ ਘਾਟੀ ਵਿਚ ਰਹਿਣ ਵਾਲੇ ਸ਼ਾਂਤ-ਸੁਭਾਅ ਦੇ ਲੋਕਾਂ ਨੂੰ ਨਵੀਂ ਤਰ੍ਹਾਂ ਦੀ ਜੀਵਨ-ਸ਼ੈਲੀ ਦੇ ਰੂਬਰੂ ਹੋਣਾ ਪਿਆ। ਆਰੀਆ ਲੋਕਾਂ ਨੇ ਪੰਜਾਬ ਵਿਚ ਪ੍ਰਚਲਿਤ ਮਾਤ੍ਰਪ੍ਰਧਾਨ ਸਮਾਜ ਦੀ ਥਾਂ ਪਿਤਾਪ੍ਰਧਾਨ ਸਮਾਜ ਦੀ ਵਿਵਸਥਾ ਸਥਾਪਿਤ ਕਰ ਦਿੱਤੀ। ਸਦੀਆਂ ਦੇ ਆਪਸੀ ਸੰਪਰਕ ਦੁਆਰਾ ਸਿੰਧ ਘਾਟੀ ਦੀ ਸੱਭਿਅਤਾ ਅਤੇ ਆਰੀਆ ਲੋਕਾਂ ਦੇ ਧਾਰਮਿਕ ਵਿਸ਼ਵਾਸ ਇਕ-ਦੂਜੇ ਵਿਚ ਘੁਲ-ਮਿਲ ਗਏ। ਉਸ ਤੋਂ ਪਿੱਛੋਂ ਪੰਜਾਬ ਉੱਪਰ ਯੂਨਾਨੀਆਂ ਅਤੇ ਹੂਣਾਂ ਦੇ ਹਮਲੇ ਵੀ ਹੋਏ ਪਰੰਤੂ ਇਹ ਕੌਮਾਂ, ਇੱਥੇ ਬਹੁਤ ਚਿਰ ਨਾ ਰੁਕੀਆਂ ਅਤੇ ਪੰਜਾਬ ਨੂੰ ਲੁੱਟ-ਖਸੁੱਟ ਕੇ ਚਲਦੀਆਂ ਬਣੀਆਂ। ਈਸਵੀ ਕਾਲ ਦੇ ਪਹਿਲੇ ਹਜ਼ਾਰ ਕੁ ਵਰ੍ਹੇ ਸੱਭਿਆਚਾਰਕ ਰੂਪਾਂਤਰਣ ਦੀ ਦ੍ਰਿਸ਼ਟੀ ਤੋਂ ਕਾਫ਼ੀ ਸੁਖਾਵੇਂ ਰਹੇ ਕਿਉਂਕਿ ਇਨ੍ਹਾਂ ਵਰ੍ਹਿਆਂ ਵਿਚ ਇਥੇ ਮੁਕਾਬਲਤਨ ਕਾਫ਼ੀ ਸ਼ਾਂਤੀ ਬਣੀ ਰਹੀ।

ਆਰੀਆ ਲੋਕਾਂ ਨੇ ਭਾਰਤ ਵਿਚ ਆ ਕੇ ਜਿਸ ਵਿਵਸਥਾ ਨੂੰ ਸਥਾਪਿਤ ਕੀਤਾ ਸੀ ਉਹ ਗਿਣਤੀਆਂ-ਮਿਣਤੀਆਂ ਅਤੇ ਵਰਗ-ਵਿਖਮਤਾਵਾਂ ਉੱਪਰ ਆਧਾਰਿਤ ਸੀ। ਉਨ੍ਹਾਂ ਨੇ ਨਾ ਕੇਵਲ ਪਿਤ੍ਰ-ਸੱਤਾ ਸਮਾਜ ਨੂੰ ਹੀ ਸਥਾਪਿਤ ਕੀਤਾ ਬਲਕਿ ਸਮਾਜਿਕ ਪਰਿਵਾਰਕ ਬਣਤਰ ਨੂੰ ਵੀ ਬਹੁਤ ਪ੍ਰਕਾਰ ਦੀਆਂ ਵਰਗ-ਵੰਡਾਂ ਵਿਚ ਵਿਭਾਜਿਤ ਕਰ ਦਿੱਤਾ। ਵਰਣ-ਵਿਵਸਥਾ ਦੇ ਮਾਧਿਅਮ ਦੁਆਰਾ ਪੂਰੀ ਸਮਾਜਿਕ ਬਣਤਰ ਨੂੰ ਚਾਰ ਸ਼੍ਰੇਣੀਆਂ ਵਿਚ ਵੰਡ ਦਿੱਤਾ : ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ। ਮਨੁੱਖੀ ਜੀਵਨ ਨੂੰ ਚਾਰ ਆਸ਼ਰਮਾਂ ਵਿਚ ਵਿਭਾਜਿਤ ਕਰ ਦਿੱਤਾ : ਬ੍ਰਹਮਚਾਰਯ, ਗ੍ਰਹਿਸਥ, ਵਾਣਪ੍ਰਸਥ ਅਤੇ ਸੰਨਿਆਸ ਆਦਿ। ਚਾਰ ਦੀ ਗਿਣਤੀ ਆਰੀਆ ਲੋਕਾਂ ਨੂੰ ਬਹੁਤ ਚੰਗੀ ਲੱਗਦੀ ਪ੍ਰਤੀਤ ਹੁੰਦੀ ਹੈ। ਇਸ ਕਾਰਨ ਉਨ੍ਹਾਂ ਨੇ ਬਹੁਤ ਸਾਰੀਆਂ ਸੰਸਥਾਵਾਂ ਅਥਵਾ ਸੰਕਲਪਗਤ ਕੈਟੇਗਰੀਜ਼ ਨੂੰ ਚਾਰ-ਚਾਰ ਸ਼੍ਰੇਣੀਆਂ ਦੀ ਵਰਗ ਵੰਡ ਵਿਚ ਵਿਭਾਜਿਤ ਕਰ ਦਿੱਤਾ। ਜਿਵੇਂ ਚਾਰ ਯੁਗ : ਸਤਿਯੁਗ, ਤ੍ਰੇਤਾ, ਦੁਆਪਰ ਅਤੇ ਕਲਿਯੁਗ। ਚਾਰ ਵੇਦ : ਰਿਗਵੇਦ, ਸਾਮਵੇਦ, ਯਜੁਰਵੇਦ ਅਤੇ ਅਥਰਵਵੇਦ। ਚਾਰ ਪ੍ਰਕਾਰ ਦੇ ਨਾਇਕ : ਧੀਰ ਉੱਦਾਤ, ਧੀਰ ਪ੍ਰਸ਼ਾਂਤ, ਧੀਰ ਲਲਿਤ ਅਤੇ ਧੀਰੋਦੱਤ। ਚਾਰ ਪ੍ਰਕਾਰ ਦੀਆਂ ਇਸਤ੍ਰੀਆਂ :

ਪਦਮਨੀ, ਰਾਗਿਨੀ, ਹਸਤਿਨੀ ਅਤੇ ਸ਼ੰਖਿਨੀ। ਚਾਰ ਪਦਾਰਥ : ਧਰਮ, ਅਰਥ, ਕਾਮ ਅਤੇ ਮੋਕਸ਼। ਇਸੇ ਤਰ੍ਹਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਕੈਟੇਗਰੀਜ਼ ਢੂੰਡੀਆਂ/ਗਿਣੀਆਂ ਜਾ ਸਕਦੀਆਂ ਹਨ। ਇਹ ਆਰੀਆ ਲੋਕ ਸੀਰੀਆ, ਈਰਾਨ ਅਤੇ ਅਫ਼ਗਾਨਿਸਤਾਨ ਆਦਿ ਦੇਸ਼ਾਂ ਵਿਚੋਂ ਦੀ ਹੁੰਦੇ ਹੋਏ ਭਾਰਤਵਰਸ਼ ਪਹੁੰਚੇ ਸਨ ਅਤੇ ਬਹੁਤ ਸਾਰੇ ਆਰੀਆ ਲੋਕ ਸੀਰੀਆ, ਈਰਾਨ ਆਦਿ ਵਿਚ ਵੀ ਰਹਿ ਗਏ ਸਨ, ਇਸ ਲਈ ਇਸਲਾਮੀਕਰਣ ਤੋਂ ਪਹਿਲਾਂ ਚਾਰ ਸ਼੍ਰੇਣੀਆਂ ਦੀ ਇਹ ਪ੍ਰਥਾ ਇਨ੍ਹਾਂ ਦੇਸ਼ਾਂ ਵਿਚ ਵੀ ਜਾਰੀ ਰਹੀ ਹੋਵੇਗੀ ਅਤੇ ਇਸਲਾਮੀਕਰਣ ਤੋਂ ਬਾਅਦ ਵੀ ਇਨ੍ਹਾਂ ਦੇਸ਼ਾਂ ਵਿਚ ਇਹ ਗਿਣਤੀ ਬਹੁਤ ਸਾਰੀਆਂ ਕੈਟਾਗਰੀਜ਼ ਵਿਚ ਦੇਖੀ ਜਾ ਸਕਦੀ ਹੈ। ਜਿਵੇਂ ਸੂਫ਼ੀਵਾਦ ਦੀਆਂ ਚਾਰ ਅਵਸਥਾਵਾਂ : ਸ਼ਰੀਅਤ, ਤਰੀਕਤ, ਮਾਅਰਫਤ ਅਤੇ ਹਕੀਕਤ। ਹਜ਼ਰਤ ਮੁਹੰਮਦ ਸਾਹਿਬ ਦੇ ਚਾਰ ਯਾਰ ਜਾਂ ਖਲੀਫ਼ੇ : ਅਬੂ ਬਕਰ, ਉਮਰ, ਉਸਮਾਨ ਅਤੇ ਅਲੀ। ਇੱਥੋਂ ਤਕ ਕਿ ਇਸਲਾਮ ਵਿਚ ਚਾਰ ਪਤਨੀਆਂ ਰੱਖਣ ਦੀ ਇਜਾਜ਼ਤ ਵੀ ਇਸੇ ਤੱਥ ਵੱਲ ਸੰਕੇਤ ਕਰਦੀ ਹੈ।

ਜਿਵੇਂ ਕਿ ਅਸੀਂ ਉੱਪਰ ਸੰਕੇਤ ਕਰ ਆਏ ਹਾਂ ਕਿ ਆਰੀਆ ਲੋਕਾਂ ਦੀ ਸੰਸਕ੍ਰਿਤੀ ਪਿਤ੍ਰੀ-ਸੱਤਾਤਮਕ ਹੋਣ ਕਾਰਨ ਦਮਨਕਾਰੀ ਸੀ। ਇਸ ਨੇ ਆਉਂਦਿਆਂ ਹੀ ਕੁੱਝ ਲੋਕਾਂ ਨੂੰ ਸ਼ੂਦਰ ਅਤੇ ਕੁਝ ਹੋਰਨਾਂ ਨੂੰ ਅਛੂਤ ਬਣਾ ਕੇ ਉਨ੍ਹਾਂ ਉੱਪਰ ਦਮਨ ਕਰਨਾ ਸ਼ੁਰੂ ਕਰ ਦਿੱਤਾ ਸੀ। ਬ੍ਰਾਹਮਣ ਵਰਗ ਨੂੰ ਸਰਵ ਉੱਚ ਘੋਸ਼ਿਤ ਕਰਕੇ ਅਤੇ ਕਸ਼ਤਰੀ ਵਰਗ ਦਾ ਰਾਜ ਅਭਿਸ਼ੇਕ ਕਰਕੇ ਇਨ੍ਹਾਂ ਨੇ ਬਹੁ-ਸੰਖਿਅਕ ਵਰਗਾਂ ਉੱਤੇ ਦਮਨ ਕਰਨ ਦੀ ਨੀਤੀ ਨੂੰ ਜਾਰੀ ਰਖਿਆ ਹੋਇਆ ਸੀ। ਆਮ ਲੋਕਾਂ ਨੂੰ ਭੈਅਭੀਤ ਕਰਨ ਲਈ ਅਨੇਕ ਕਿਸਮ ਦੇ ਦੇਵੀ-ਦੇਵਤਾ ਸਿਰਜ ਦਿੱਤੇ ਅਤੇ ਕਰਮ-ਕਾਂਡਾਂ ਦੇ ਚੱਕਰਵਿਊ ਵਿਚ ਫਸਾ ਕੇ ਉਨ੍ਹਾਂ ਨੂੰ ਹਰ ਵਕਤ ਨਮਸਕਾਰ ਅਤੇ ਸੱਜਦੇ ਦੀ ਮੁਦਰਾ ਵਿਚ ਝੁਕਣ ਦਾ ਕਠੋਰ ਆਦੇਸ਼ ਲਾਗੂ ਕਰ ਰਖਿਆ ਸੀ। ਹੌਲੀ-ਹੌਲੀ ਇਨ੍ਹਾਂ ਦੇਵੀ ਦੇਵਤਿਆਂ ਦੇ ਸਥੂਲ ਬੁੱਤ ਵੀ ਸਿਰਜ ਦਿੱਤੇ ਤਾਂ ਜੋ ਲੋਕ ਡਰੇ ਸਹਿਮੇ ਰਹਿਣ। ਇਸ ਤਰ੍ਹਾਂ ਆਰੀਆ ਸਭਿਆਚਾਰ ਲੋਕ ਵਿਰੋਧੀ ਅਤੇ ਦਮਨਕਾਰੀ ਸਭਿਆਚਾਰ ਦੇ ਰੂਪ ਵਿਚ ਸਥਾਪਿਤ ਹੁੰਦਾ ਚਲਾ ਗਿਆ। ਕਿਉਂਕਿ ਇਹੀ ਸਭਿਆਚਾਰ ਪੂਰੇ ਏਸ਼ੀਆ ਅਤੇ ਯੂਰਪ ਵਿਚ ਸਥਾਪਿਤ ਹੋ ਚੁੱਕਾ ਸੀ। ਇਸ ਲਈ ਇਨ੍ਹਾਂ ਦੇਸ਼ਾਂ ਵਿਚ ਇਸ ਲੋਕ ਵਿਰੋਧੀ ਸਭਿਆਚਾਰ ਨੂੰ ਪਛਾੜਨ, ਵੰਗਾਰਨ ਲਈ ਬਹੁਤ ਸਾਰੇ ਧਾਰਮਿਕ ਇਨਕਲਾਬ ਆਏ। ਇਨ੍ਹਾਂ ਇਨਕਲਾਬਾਂ ਦੀ ਸ਼ੁਰੂਆਤ ਸਭ ਤੋਂ ਪਹਿਲਾਂ ਭਾਰਤ ਵਿਚ ਹੋਈ। ਮਹਾਤਮਾ ਬੁੱਧ ਅਤੇ ਭਗਵਾਨ ਮਹਾਂਵੀਰ ਇਨ੍ਹਾਂ ਇਨਕਲਾਬਾਂ ਦੇ ਪ੍ਰਥਮ ਸੰਚਾਲਕ ਬਣੇ। ਬੁੱਧ ਧਰਮ ਅਤੇ ਜੈਨ ਧਰਮ ਨੇ ਆਰੀਆ ਸਭਿਆਚਾਰ ਦੇ ਦਮਨਕਾਰੀ ਚਰਿੱਤਰ ਤੋਂ ਆਮ ਲੋਕਾਂ ਨੂੰ ਬਚਾਉਣ ਲਈ ਮੁੱਢਲੇ ਪ੍ਰਯਾਸ ਕੀਤੇ। ਇਉਂ ਧਰਮ ਦੇ ਜਗਤ ਵਿਚ ਭਾਰਤੀ ਸਰਜ਼ਮੀਨ ਤੋਂ ਹੀ ਪਹਿਲੀ ਵਾਰ ਆਮ ਆਦਮੀ ਦੇ ਹਿੱਤਾਂ ਅਤੇ ਸਰੋਕਾਰਾਂ ਨੂੰ ਸਾਹਮਣੇ ਰੱਖ ਕੇ ਨਵੀਂ ਤਰ੍ਹਾਂ ਦੇ ਮਾਨਵ ਹਿਤੈਸ਼ੀ ਮਾਡਲ ਤਿਆਰ ਕੀਤੇ ਗਏ। ਇਹੀ ਕਾਰਨ ਸੀ ਕਿ ਇਹ ਧਰਮ ਇਕ-ਦੋ ਸਦੀਆਂ ਵਿਚ ਪੂਰੇ ਭਾਰਤ ਅਤੇ ਗੁਆਂਢੀ ਦੇਸ਼ਾਂ ਵਿਚ ਫੈਲ ਗਏ। ਇਸ ਤੋਂ ਬਾਅਦ ਇਹੀ ਮਾਨਵ ਹਿਤੈਸ਼ੀ ਪੈਂਤੜਾ ਈਸਾਈ ਧਰਮ ਦੇ ਸੰਚਾਲਕ ਹਜ਼ਰਤ ਈਸਾ ਅਤੇ ਇਸਲਾਮ ਧਰਮ ਦੇ ਸੰਸਥਾਪਕ ਹਜ਼ਰਤ ਮੁਹੰਮਦ ਸਾਹਿਬ ਨੇ ਅਪਣਾਇਆ। ਇਨ੍ਹਾਂ ਧਰਮਾਂ ਨੇ ਆਮ ਲੋਕਾਂ ਉੱਤੇ ਜਬਰ-ਜ਼ੁਲਮ ਦੀ ਨੀਅਤ ਨਾਲ ਸਿਰਜੇ ਦੇਵੀ-ਦੇਵਤਿਆਂ ਦੇ ਬੁੱਤਾਂ ਨੂੰ ਧਰਮ ਸਥਾਨਾਂ ਵਿਚੋਂ ਕੱਢ ਕੇ ਬਾਹਰ ਵਗਾਹ ਮਾਰਿਆ ਅਤੇ

ਇਕ ਪਰਮਾਤਮਾ ਦੀ ਪੂਜਾ ਅਥਵਾ ਬੰਦਗੀ ਦਾ ਉਪਦੇਸ਼ ਦੇ ਕੇ ਮਨੁੱਖ-ਮਨੁੱਖ ਵਿਚਲੀਆਂ ਬਣਾਉਟੀ ਵਰਗ-ਵੰਡਾਂ ਨੂੰ ਸਮਾਪਤ ਕੀਤਾ।

ਪਰੰਤੂ ਸੱਤਾ ਦੇ ਹਿੱਤ ਇਸੇ ਵਿਚ ਸੁਰੱਖਿਅਤ ਹੁੰਦੇ ਹਨ ਕਿ ਮਨੁੱਖ-ਮਨੁੱਖ ਵਿਚਲੀ ਵਰਗ-ਵੰਡ ਕਾਇਮ ਰਹੇ। ਇਹੀ ਕਾਰਨ ਹੈ ਕਿ ਹਰ ਸਮਰਾਟ ਆਪਣੇ ਆਪ ਨੂੰ ਸਰਵ-ਸ਼੍ਰੇਸ਼ਠ ਘੋਸ਼ਿਤ ਕਰਨ ਦਾ ਆਦੀ ਹੁੰਦਾ ਹੈ। ਸੋ ਇਸਲਾਮ ਵਿਚ ਵੀ ਸਮਾਨਤਾ, ਸਦਭਾਵਨਾ ਅਤੇ ਭ੍ਰਾਤ੍ਰੀਅਤਾ ਦਾ ਸਿਧਾਂਤ ਅਮਲੀ ਰੂਪ ਵਿਚ ਜਾਰੀ ਨਾ ਕੀਤਾ ਜਾ ਸਕਿਆ। ਬਾਦਸ਼ਾਹ, ਅਮੀਰ-ਵਜ਼ੀਰ ਅਤੇ ਹੋਰ ਅਹਿਲਕਾਰ ਆਪਣੇ ਆਪ ਨੂੰ ਅਵਾਮ ਤੋਂ ਵੱਡਾ ਅਤੇ ਸ੍ਰੇਸ਼ਠ ਸਮਝਦੇ ਰਹੇ। ਇਸ ਮੰਤਵ ਲਈ ਕਾਜ਼ੀ ਵਰਗ ਨੇ ਸੱਤਾਧਾਰੀ ਧਿਰ ਨੂੰ ਸਰਵਸ਼ਿਰੋਮਣੀ ਦਰਸਾਈ ਰਖਿਆ। ਅੱਠਵੀਂ-ਨੌਂਵੀਂ ਸਦੀ ਤੋਂ ਇਸਲਾਮ ਨੇ ਆਪਣੀ ਜਿੱਤਾਂ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ ਅਤੇ ਕੁਝ ਹੀ ਸਦੀਆਂ ਵਿਚ ਇਸਲਾਮ ਸਮੁੱਚੇ ਏਸ਼ੀਆ ਉੱਤੇ ਛਾਉਣ ਤੋਂ ਬਾਅਦ ਦੁਨੀਆਂ ਦੇ ਕੁਝ ਹੋਰ ਦੇਸ਼ਾਂ ਤਕ ਵੀ ਜਾ ਪਹੁੰਚਿਆ। ਇਸਲਾਮ ਨੂੰ ਫੈਲਾਉਣ ਦੇ ਇੱਛੁਕ ਮੁਸਲਮਾਨ ਰਾਜੇ ਅਤੇ ਯੋਧੇ ਆਪਣੇ ਆਪ ਨੂੰ ਮੋਮਿਨ ਅਤੇ ਗਾਜ਼ੀ ਅਖਵਾ ਕੇ ਖ਼ੁਸ਼ ਹੁੰਦੇ ਹਨ। ਜਿਹੜੇ ਲੋਕ ਇਸਲਾਮ ਵਿਚ ਆਸਥਾ ਨਹੀਂ ਰੱਖਦੇ ਸਨ, ਉਨ੍ਹਾਂ ਨੂੰ ਕਾਫ਼ਿਰ ਕਿਹਾ ਗਿਆ। ਗਿਆਰ੍ਹਵੀਂ ਸਦੀ ਦੇ ਆਰੰਭ ਵਿਚ ਇਸਲਾਮ ਭਾਰਤਵਰਸ਼ ਵਿਚ ਵੀ ਆ ਪੁੱਜਾ। ਮਹਿਮੂਦ ਗ਼ਜ਼ਨਵੀ ਵਰਗੇ ਹਮਲਾਵਰਾਂ ਨੇ ਭਾਰਤ ਉੱਤੇ ਲਗਭਗ ਸਤਾਰਾਂ ਹਮਲੇ ਕੀਤੇ। ਉਸਨੇ ਇਥੋਂ ਦੇ ਲੋਕਾਂ ਨੂੰ ਰੱਜ ਕੇ ਲੁੱਟਿਆ-ਪੁੱਟਿਆ ਅਤੇ ਮੰਦਰਾਂ ਨੂੰ ਭੰਨ-ਤੋੜ ਕੇ ਇਨ੍ਹਾਂ ਵਿਚ ਪਏ ਸੋਨੇ-ਚਾਂਦੀ ਦੇ ਭੰਡਾਰਾਂ ਨੂੰ ਉਠਾ ਕੇ ਲੈ ਗਿਆ। ਸੰਨ 1009 ਵਿਚ ਉਸਨੇ ਹਿੰਦੂ ਰਾਜੇ ਆਨੰਦਪਾਲ ਨੂੰ ਹਰਾ ਕੇ ਪੰਜਾਬ ਉੱਤੇ ਗ਼ਜ਼ਨਵੀ ਰਾਜ ਸਥਾਪਿਤ ਕਰ ਲਿਆ। ਮਹਿਮੂਦ ਦੇ ਹਮਲਿਆਂ ਨੇ ਹਿੰਦੁਸਤਾਨ ਉੱਪਰ ਮੁਸਲਿਮ ਰਾਜ ਦੀ ਨੀਂਹ ਰੱਖ ਦਿੱਤੀ। ਭਾਵੇਂ ਉਸ ਸਮੇਂ ਗੁਜਰਾਤ, ਦਿੱਲੀ ਅਤੇ ਰਾਜਸਥਾਨ ਵਿਚ ਕਈ ਰਾਜਪੂਤ ਘਰਾਣੇ ਰਾਜ ਕਰ ਰਹੇ ਸਨ ਪਰ ਉਨ੍ਹਾਂ ਦੇ ਵੱਖ-ਵੱਖ ਕਬੀਲੇ ਇਕ-ਦੂਜੇ ਨਾਲ ਹੀ ਉਲਝਦੇ ਰਹਿੰਦੇ ਸਨ। ਉਹ ਗ਼ਜ਼ਨਵੀਆਂ ਨੂੰ ਪੰਜਾਬ ਵਿਚੋਂ ਬਾਹਰ ਨਾ ਕੱਢ ਸਕੇ। ਰਾਜਪੂਤ ਲੋਕ ਕੇਵਲ ਆਪਣੇ ਆਪ ਨੂੰ ਹੀ ਸਰਵ-ਸ਼੍ਰੇਸ਼ਠ ਸਮਝਦੇ ਸਨ। ਇਸ ਕਾਰਨ ਉਹ ਹੋਰ ਕਿਸੇ ਕਬੀਲੇ ਜਾਂ ਜਾਤੀ ਤੋਂ ਸਹਿਯੋਗ ਲੈਣਾ ਆਪਣੀ ਹੇਠੀ ਸਮਝਦੇ ਸਨ। ਬ੍ਰਾਹਮਣਵਾਦ ਪ੍ਰਤੀ ਆਪਣੀ ਅਟੁੱਟ ਆਸਥਾ ਦੇ ਕਾਰਨ ਉਹ ਭਾਰਤ ਦੇ ਵੱਡੇ ਜਨਸਮੂਹ ਤੋਂ ਟੁੱਟ ਗਏ।

1192 ਈ. ਵਿਚ ਮੁਹੰਮਦ ਗ਼ੌਰੀ ਨੇ ਤਰਾਈ ਦੇ ਮੈਦਾਨ ਵਿਚ ਬਹਾਦਰ ਰਾਜਪੂਤ ਰਾਜੇ ਪ੍ਰਿਥਵੀ ਰਾਜ ਚੌਹਾਨ ਨੂੰ ਹਰਾ ਕੇ ਭਾਰਤ ਵਿਚ ਤੁਰਕੀ ਰਾਜ ਦੀ ਸਥਾਪਨਾ ਕਰ ਲਈ। ਉਸਦੇ ਰਾਜ ਵਿਚ ਪਿਸ਼ਾਵਰ, ਲਾਹੌਰ, ਸਿਆਲਕੋਟ ਅਤੇ ਬਿਹਾਰ ਤਕ ਦਾ ਖੇਤਰ ਸ਼ਾਮਲ ਸੀ। ਮੁਹੰਮਦ ਗ਼ੌਰੀ ਤੋਂ ਪਿੱਛੋਂ ਕੁਤਬਦੀਨ ਐਬਕ, ਇਲਤੁਤਮਿਸ਼, ਰਜ਼ੀਆ ਅਤੇ ਬਲਬਨ ਵਰਗੇ ਤੁਰਕ ਸਮਰਾਟਾਂ ਨੇ ਬੰਗਾਲ ਤਕ ਤੁਰਕ ਰਾਜ ਦਾ ਵਿਸਤਾਰ ਕਰ ਲਿਆ। ਇਸ ਤਰ੍ਹਾਂ ਸ਼ੇਖ਼ ਫ਼ਰੀਦ ਦੇ ਜੀਵਨ ਕਾਲ ਦੀ ਪ੍ਰਿਸ਼ਟ ਭੂਮੀ ਉੱਪਰ ਇਨ੍ਹਾਂ ਤੁਰਕ ਰਾਜਿਆਂ ਦੇ ਵਿਵਹਾਰ ਅਤੇ ਕਿਰਦਾਰ ਦੀ ਛਾਪ ਬੜੇ ਸਪੱਸ਼ਟ ਤੌਰ ਤੇ ਵੇਖੀ ਜਾ ਸਕਦੀ ਹੈ। ਸ਼ੇਖ਼ ਫ਼ਰੀਦ ਜੀ ਨੇ ਆਪਣੀ ਬਾਣੀ ਅਤੇ ਸਿੱਖਿਆ ਦੇ ਮਾਧਿਅਮ ਦੁਆਰਾ ਭਾਰਤੀ ਪਰਿਵੇਸ਼ ਵਿਚ ਇਕ-ਦੂਜੇ ਨਾਲ ਉਲਝ ਰਹੇ ਦੋ ਧਰਮਾਂ, ਹਿੰਦੂ ਅਤੇ ਇਸਲਾਮ ਵਿਚ ਸਮਨਵੈ ਲਿਆਉਣ ਦੇ ਪ੍ਰਯਤਨ ਕੀਤੇ। ਉਨ੍ਹਾਂ ਦੀ

ਬਾਣੀ ਵਿਚ ਬਾਹਰੀ ਵਿਖਾਵੇ ਦੀ ਬਜਾਇ ਅੰਦਰੂਨੀ ਇਨਸਾਨੀਅਤ ਨੂੰ ਮਜ਼ਬੂਤ ਅਤੇ ਬਲਵਾਨ ਬਨਾਉਣ ਦਾ ਸੰਦੇਸ਼ ਦਿੱਤਾ ਗਿਆ ਹੈ। ਉਹ ਮਨੁੱਖ ਨੂੰ ਬਾਰ-ਬਾਰ ਇਸ ਗੱਲ ਤੋਂ ਸਾਵਧਾਨ ਕਰਦੇ ਹਨ ਕਿ ਵਿਖਾਵੇ ਅਤੇ ਪਾਖੰਡਯੁਕਤ ਜੀਵਨ-ਸ਼ੈਲੀ ਨਾਲ ਉਹ ਆਪਣੇ ਇਨਸਾਨੀ ਮਕਸਦ ਵਿਚ ਕਾਮਯਾਬ ਨਹੀਂ ਹੋ ਸਕੇਗਾ ਬਲਕਿ ਉਸ ਨੂੰ ਆਪਣੇ ਮਨ ਅਤੇ ਮੁੱਖ, ਕਿਰਦਾਰ ਅਤੇ ਗੁਫ਼ਤਾਰ ਵਿਚ ਇਕਸੁਰਤਾ ਲਿਆਉਣ ਦੀ ਜ਼ਰੂਰਤ ਹੈ। ਆਪ ਦੇ ਸਲੋਕਾਂ ਵਿਚ ਪਾਖੰਡਯੁਕਤ ਜੀਵਨ-ਜਾਚ ਉੱਪਰ ਵਿਅੰਗਾਤਮਕ ਟਿੱਪਣੀਆਂ ਵੀ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਦੇਖੋ:

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਹੀ ਭਰਿਆ ਮੈ ਫਿਰਾਂ ਲੋਕੁ ਕਹੈ ਦਰਵੇਸੁ ॥੬੧॥**

**ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥**
**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥**

**ਮੈ ਜਾਣਿਆ ਵਡਹੰਸੁ ਹੈ ਤਾਂ ਮੈਂ ਕੀਤਾ ਸੰਗੁ ॥**
**ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥**

ਸਭਿਆਚਾਰਕ ਰੂਪਾਂਤਰਣ ਦੇ ਅਮਲ ਨੂੰ ਸਰੰਜਾਮ ਦੇਣ ਲਈ ਫ਼ਰੀਦ ਜੀ ਦੁਨਿਆਵੀ ਵੈਭਵ, ਸ਼ਾਨੋ-ਸ਼ੌਕਤ ਅਤੇ ਪਦਾਰਥਕ ਅਮੀਰੀ ਨੂੰ ਦਰਸਾਉਣ ਵਾਲੀਆਂ ਵਸਤਾਂ ਦੇ ਤਿਆਗ ਦਾ ਉਪਦੇਸ਼ ਦਿੰਦੇ ਹਨ। ਪਦਾਰਥਕ ਭੰਡਾਰ ਹੀ ਵਿਅਕਤੀ-ਵਿਅਕਤੀ ਦੇ ਦਰਮਿਆਨ ਦੀਵਾਰ ਬਣ ਕੇ ਖੜੋ ਜਾਂਦੇ ਹਨ। ਜੇ ਨਿੱਜੀ ਜਾਇਦਾਦ ਦਾ ਕੋਈ ਲੋਭ ਹੀ ਨਾ ਹੋਵੇ ਤਾਂ ਸਮਾਜ ਵਿਚ ਵਿੱਥਾਂ, ਦੂਰੀਆ ਅਤੇ ਪਾੜੇ ਪੈਦਾ ਹੀ ਨਾ ਹੋਣ। ਕਾਰਲ ਮਾਰਕਸ ਵਰਗੇ ਆਧੁਨਿਕ ਸਮਾਜ-ਸ਼ਾਸਤਰੀ ਨੇ ਨਿੱਜੀ ਜਾਇਦਾਦ ਨੂੰ ਸਮਾਜਵਾਦ ਅਤੇ ਸਾਂਝੀਵਾਲਤਾ ਦੇ ਮਾਰਗ ਦੀ ਸਭ ਤੋਂ ਵੱਡੀ ਰੁਕਾਵਟ ਇਸੇ ਲਈ ਮੰਨਿਆ ਸੀ ਕਿਉਂਕਿ ਇਹ ਮਨੁੱਖ ਨੂੰ ਹੋਰ ਮਨੁੱਖਾਂ ਨਾਲੋਂ ਤੋੜ ਕੇ ਆਤਮਕੇਂਦ੍ਰਿਤ ਅਤੇ ਮਨੁੱਖਦੋਖੀ ਬਣਾ ਦਿੰਦੀ ਹੈ। ਫ਼ਰੀਦ ਜੀ ਲੋਭ ਨੂੰ ਨਿੱਜੀ ਜਾਇਦਾਦ ਦੀ ਭਾਵਨਾ ਦਾ ਉਤਪ੍ਰੇਰਕ ਮੰਨਦੇ ਹੋਏ ਇਸਨੂੰ ਇਨਸਾਨੀਅਤ ਦਾ ਸਭ ਤੋਂ ਵੱਡਾ ਦੁਸ਼ਮਣ ਕਰਾਰ ਦਿੰਦੇ ਹਨ। ਉਨ੍ਹਾਂ ਅਨੁਸਾਰ ਲੋਭੀ ਵਿਅਕਤੀ ਅਧਿਆਤਮਕ ਖੇਤਰ ਵਿਚ ਕੋਈ ਪ੍ਰਾਪਤੀ ਨਹੀਂ ਕਰ ਸਕਦਾ, ਕਿਉਂਕਿ ਅਜਿਹੇ ਵਿਅਕਤੀ ਦੇ ਦਿਲ ਵਿਚ ਪਰਮਾਤਮਾ ਲਈ ਸੱਚੀ ਪ੍ਰੀਤ ਪੈਦਾ ਹੀ ਨਹੀਂ ਹੋ ਸਕਦੀ। ਉਸ ਦਾ ਮਨ ਤਾਂ ਪਹਿਲਾਂ ਹੀ ਪਦਾਰਥਾਂ ਦੀ ਪ੍ਰਾਪਤੀ ਦੇ ਫੁਰਨਿਆਂ ਨਾਲ ਅਟਿਆ ਪਿਆ ਹੁੰਦਾ ਹੈ, ਉੱਥੇ ਪ੍ਰਭੂ-ਪ੍ਰੇਮ ਦੇ ਜਾਗ੍ਰਿਤ ਹੋਣ ਵਾਸਤੇ ਜਗ੍ਹਾ ਹੀ ਕਿੱਥੇ ਬਚਦੀ ਹੈ, ਇਸੇ ਲਈ ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਲੋਭ ਤੋਂ ਬਚੋ, ਇਹ ਇਨਸਾਨ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਦੇਖੋ:

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥**

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫ਼ਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

ਇਸ ਤਰ੍ਹਾਂ ਸ਼ੇਖ਼ ਫ਼ਰੀਦ ਜੀ ਵਿਅਕਤੀ ਨੂੰ ਲੋਭਮੁਕਤ ਹੋਣ ਦਾ ਪੈਗ਼ਾਮ ਦੇ ਕੇ ਉਸ ਦੀ ਹੋਂਦ ਅਤੇ ਹੋਣੀ ਨੂੰ ਆਮ ਆਦਮੀ ਦੇ ਜੀਵਨ ਨਾਲ ਇਕਮਿਕ ਕਰਨਾ ਚਾਹੁੰਦੇ ਹਨ। ਮਨੁੱਖੀ ਜੀਵਨ ਨਾਲ ਸੰਬੰਧਿਤ ਹੋਰ ਵਿਕਾਰਾਂ ਦੇ ਸੰਬੰਧ ਵਿਚ ਵੀ ਉਨ੍ਹਾਂ ਦੀ ਇਹੀ ਧਾਰਣਾ ਹੈ। ਪਦਾਰਥ ਅਥਵਾ ਧਨ-ਦੌਲਤ ਵਿਅਕਤੀ ਦੇ ਮਨ ਵਿਚ ਉਚ-ਨੀਚ ਅਤੇ ਤੇਰ-ਮੇਰ ਦੇ ਭਾਵ ਜਾਗ੍ਰਿਤ ਕਰ ਦਿੰਦੇ ਹਨ। ਫ਼ਰੀਦ ਜੀ ਵਿਅਕਤੀ ਨੂੰ ਹਰ ਪ੍ਰਕਾਰ ਦੇ ਵਿਕਾਰਾਂ ਤੋਂ ਮੁਕਤ ਹੋਣ ਦਾ ਸੰਦੇਸ਼ ਦਿੰਦੇ ਹਨ। ਸਬਰ-ਸੰਤੋਖ ਦਾ ਸੰਕਲਪ ਵੀ ਫ਼ਰੀਦ-ਬਾਣੀ ਵਿਚ ਵਾਰ-ਵਾਰ ਆਇਆ ਹੈ। ਆਪ ਬੜੀ ਦ੍ਰਿੜ੍ਹਤਾ ਨਾਲ ਇਹ ਫੁਰਮਾਣ ਕਰਦੇ ਹਨ ਕਿ ਸਬਰ ਕਰਨ ਵਾਲਾ ਵਿਅਕਤੀ ਆਪਣੇ ਪਰਮ-ਉਦੇਸ਼ ਵਿਚ ਕਦੇ ਵੀ ਅਸਫਲ ਨਹੀਂ ਹੁੰਦਾ, ਉਹ ਪ੍ਰਭੂ ਨਾਲ ਇਕਮਿਕ ਹੋ ਜਾਂਦਾ ਹੈ ਅਤੇ ਉਸਦੀ ਜੀਵਨ-ਯਾਤਰਾ ਪੂਰੀ ਤਰ੍ਹਾਂ ਸਫ਼ਲ ਹੋ ਜਾਂਦੀ ਹੈ।

ਸਭਿਆਚਾਰਕ ਏਕਤਾ ਪੈਦਾ ਕਰਨ ਦੇ ਪ੍ਰਸੰਗ ਵਿਚ ਫ਼ਰੀਦ ਜੀ ਵਿਅਕਤੀ ਨੂੰ ਨਿਮਰਤਾ ਧਾਰਨ ਕਰਨ ਅਤੇ ਮਿੱਠਾ ਬੋਲਣ ਦਾ ਉਪਦੇਸ਼ ਵੀ ਦਿੰਦੇ ਹਨ। ਜਦੋਂ ਕੋਈ ਸੱਤਾਧਾਰੀ ਵਿਅਕਤੀ, ਚਾਹੇ ਧਾਰਮਿਕ ਜੀਵਨ ਵਿਚ ਹੀ ਸਹੀ, ਮਿੱਠਾ ਬੋਲਣ, ਖ਼ਿਮਾ ਕਰਨ ਅਤੇ ਕਿਸੇ ਦਾ ਦਿਲ ਨਾ ਦੁਖਾਉਣ ਲਈ ਵਚਨਬੱਧ ਹੋ ਜਾਂਦਾ ਹੈ ਤਾਂ ਸਮਾਜ ਵਿਚ ਇਕ ਨਵੀਂ ਤਰ੍ਹਾਂ ਦਾ ਵਾਤਾਵਰਣ ਪੱਸਰਣ ਲੱਗਦਾ ਹੈ। ਵੱਖ-ਵੱਖ ਧਰਮਾਂ ਅਤੇ ਧੜਿਆਂ ਦੇ ਲੋਕ ਇਕ-ਦੂਜੇ ਦੇ ਨੇੜੇ ਹੋਣ ਲੱਗਦੇ ਹਨ, ਉਹ ਇਕ-ਦੂਜੇ ਨਾਲ ਸੰਵਾਦ ਰਚਾਉਂਦੇ ਹਨ ਅਤੇ ਪਰਸਪਰ ਸਦਭਾਵਨਾ ਵਾਲਾ ਮਾਹੌਲ ਬਣ ਜਾਂਦਾ ਹੈ। ਅਜਿਹੇ ਮਾਹੌਲ ਦੀ ਸਿਰਜਣਾ ਵਿਚ ਫ਼ਰੀਦ ਜੀ ਨੇ ਇਕ ਯੁਗ-ਪੁਰਸ਼ ਦੀ ਭੂਮਿਕਾ ਨਿਭਾਈ। ਫ਼ਰੀਦ ਜੀ ਦੀ ਅਜਿਹੀ ਮਾਨਵਤਾਵਾਦੀ ਅਤੇ ਲੋਕਪੱਖੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਪੰਜਾਬ ਦੇ ਅਨੇਕ ਗ਼ਰੀਬ ਅਤੇ ਮਜ਼ਲੂਮ ਲੋਕ ਇਸਲਾਮ ਧਰਮ ਵਿਚ ਪ੍ਰਵੇਸ਼ ਕਰ ਗਏ। ਹਿੰਦੂ ਧਰਮ ਦੀ ਕਠੋਰ ਵਰਣ-ਵਿਵਸਥਾ ਵਿਚ ਉਨ੍ਹਾਂ ਦਾ ਦਮ ਘੁੱਟਦਾ ਸੀ। ਉਨ੍ਹਾਂ ਨੂੰ ਮੰਦਰਾਂ ਵਿਚ ਜਾ ਕੇ ਪੂਜਾ-ਅਰਚਨਾ ਕਰਨ ਦਾ ਅਧਿਕਾਰ ਨਹੀਂ ਸੀ। ਉਹ ਵੇਦਾਂ ਅਤੇ ਹੋਰ ਧਾਰਮਿਕ ਪੁਸਤਕਾਂ ਦਾ ਅਧਿਐਨ ਵੀ ਨਹੀਂ ਸਨ ਕਰ ਸਕਦੇ। ਉਨ੍ਹਾਂ ਲਈ ਇਹ ਲਾਜ਼ਿਮ ਸੀ ਕਿ ਉਹ ਉੱਚ-ਵਰਣਾਂ ਦੀ ਸੇਵਾ ਅਥਵਾ ਗ਼ੁਲਾਮੀ ਵਿਚ ਆਪਣਾ ਜੀਵਨ ਅਰਪਿਤ ਕਰ ਦੇਣ। ਹਿੰਦੂ ਧਰਮ ਵਿਚ ਉਨ੍ਹਾਂ ਲਈ ਮੁਕਤੀ ਦਾ ਹਰ ਦਰਵਾਜ਼ਾ ਬੰਦ ਸੀ। ਇਸ ਕਾਰਨ ਉਨ੍ਹਾਂ ਨੇ ਇਸਲਾਮ ਨੂੰ ਅਪਣਾ ਲਿਆ। 'ਜਵਾਹਰਿ ਫ਼ਕੀਰੀ' ਵਿਚ ਲਿਖਿਆ ਹੈ ਕਿ ਅਜੋਧਨ ਦੇ ਆਲੇ-ਦੁਆਲੇ ਰਹਿਣ ਵਾਲੇ ਬਹੁਤ ਸਾਰੇ ਕਬੀਲੇ, ਬਾਬਾ ਜੀ ਦੇ ਪ੍ਰਭਾਵ ਅਧੀਨ ਆ ਕੇ ਉਨ੍ਹਾਂ ਦੇ ਮੁਰੀਦ ਬਣ ਗਏ ਸਨ। ਇੱਥੋਂ ਤਕ ਕਿ ਸਿਆਲ, ਸਾਰੰਗਵਾਲ, ਬਹਿਲੋ, ਝੱਖੜਵਾਲ, ਬਹਿਕ, ਹੱਕ, ਸਿਆਂ, ਖੋਖਰ, ਢੱਡੇ ਆਦਿ ਬਹੁਤ ਸਾਰੇ ਜਾਤਾਂ-ਗੋਤਾਂ ਦੇ ਲੋਕ ਮੁਸਲਮਾਨ ਬਣ ਗਏ ਸਨ। ਫ਼ਰੀਦ ਜੀ ਤੋਂ ਤਿੰਨ-ਚਾਰ ਸਦੀਆਂ ਬਾਅਦ ਇਹੀ ਕੁੱਝ ਸਿੱਖ ਗੁਰੂ ਸਾਹਿਬਾਨ ਦੇ ਪ੍ਰਭਾਵ ਅਧੀਨ ਵਾਪਰਿਆ। ਸਿੱਖ ਗੁਰੂ ਸਾਹਿਬਾਨ ਨੇ ਆਮ ਆਦਮੀ ਦੇ ਮਨ ਵਿਚ ਸੁਤੰਤਰਤਾ, ਸਮਾਨਤਾ, ਆਤਮ ਗੌਰਵ ਅਤੇ ਸਮਾਜਿਕ ਨਿਆਇ ਦੇ ਭਾਵ ਇਸ ਤਰ੍ਹਾਂ ਭਰ ਦਿੱਤੇ ਸਨ ਕਿ ਨਾ ਕੇਵਲ ਅਨੇਕ ਹਿੰਦੂ ਸਿੱਖ ਧਰਮ ਵਿਚ ਪ੍ਰਵੇਸ਼

ਕਰ ਗਏ ਪਰੰਤੂ ਕੁਝ ਮੁਸਲਮਾਨ ਵੀ ਉਨ੍ਹਾਂ ਦੀ ਇਨਕਲਾਬੀ ਅਤੇ ਲੋਕਪੱਖੀ ਵਿਚਾਰਧਾਰਾ ਦੇ ਕਾਰਨ ਸਿੱਖ ਅਥਵਾ ਸਿੰਘ ਸੱਜ ਗਏ। ਸਿੱਖਾਂ ਦੇ ਪ੍ਰਥਮ ਸਤਿਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਲੋਧੀ ਦੇ ਮੁਕਾਮ ਤੋਂ 'ਨਾ ਕੋ ਹਿੰਦੂ ਨਾ ਮੁਸਲਮਾਨ' ਦਾ ਜੋ ਨਾਅਰਾ ਬੁਲੰਦ ਕੀਤਾ ਸੀ, ਉਹ ਭਾਰਤੀ ਸੱਭਿਆਚਾਰ ਦੇ ਰੂਪਾਂਤਰਣ ਦਾ ਸਿਖ਼ਰਲਾ ਦ੍ਰਿਸ਼ ਸੀ ਅਤੇ ਇਸਦੀ ਪੂਰਤੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਖ਼ਾਲਸਾ ਸਿਰਜਣ ਦੇ ਮਹਾਂ-ਬ੍ਰਿਤਾਂਤ ਨਾਲ ਹੋਈ।

ਸ਼ੇਖ਼ ਫ਼ਰੀਦ ਦੀ ਬਾਣੀ ਵਿਚਲਾ ਵਿਚਾਰਧਾਰਕ ਪੈਰਾਡਾਈਮ ਆਮ ਆਦਮੀ ਨੂੰ ਹਿੰਦੂ ਧਰਮ ਦੇ ਕਠੋਰ ਵਰਣ-ਆਸ਼ਰਮ ਅਤੇ ਸਭਿਆਚਾਰਕ ਜੜ੍ਹਤਾ ਤੋਂ ਤੋੜ ਕੇ ਸਮਾਨਤਾ ਅਤੇ ਸੁਤੰਤਰਤਾ ਦੇ ਬਾਗ਼ਿ-ਬਹਿਸ਼ਤ ਵਿਚ ਲੈ ਜਾਣ ਦਾ ਵਾਅਦਾ ਕਰਦਾ ਹੈ। ਜਿਨ੍ਹਾਂ ਲੋਕਾਂ ਨੇ ਇਸ ਪੈਰਾਡਾਈਮ ਨੂੰ ਆਪਣੇ ਮਨ-ਮਸਤਿਕ ਵਿਚ ਵਸਾਉਣ ਦੀ ਦ੍ਰਿੜ੍ਹਤਾ ਦਿਖਾਈ, ਉਨ੍ਹਾਂ ਨੂੰ ਇਨਸਾਨੀ ਜੀਵਨ ਦੀ ਬੁਲੰਦੀ ਅਤੇ ਮਹਿਮਾ ਨਜ਼ਰ ਵੀ ਆਈ। ਫ਼ਰੀਦ ਜੀ, ਜਿੱਥੇ ਇਸਲਾਮ ਦੀ ਕੱਟੜਤਾ ਅਤੇ ਕਠੋਰਤਾ ਦੀ ਆਲੋਚਨਾ ਕਰਦੇ ਹਨ, ਉੱਥੇ ਹਿੰਦੂ ਧਰਮ ਦੀ ਵਰਣ-ਵਿਵਸਥਾ ਨੂੰ ਵੀ ਵੰਗਾਰਦੇ ਹਨ। ਇਸ ਵਰਣ-ਵਿਵਸਥਾ ਨੇ ਇਹ ਭ੍ਰਾਂਤੀ ਫੈਲਾ ਰੱਖੀ ਸੀ ਕਿ ਬ੍ਰਾਹਮਣ ਅਤੇ ਉਨ੍ਹਾਂ ਦੀ ਪਿਛਲੱਗ ਜਮਾਤ ਰਾਜਪੂਤ, ਹੀ ਸ੍ਰੇਸ਼ਠ ਅਤੇ ਸ਼ੁਭ ਹੈ। ਬਾਕੀ ਵਰਗ ਆਪਣੇ ਜਨਮ ਕਾਰਨ ਹੀ ਤ੍ਰਿਸਕਾਰੇ ਅਥਵਾ ਧਿੱਕਾਰੇ ਹੋਏ ਹਨ। ਉਨ੍ਹਾਂ ਦੀ ਭਲਾਈ ਇਸੇ ਵਿਚ ਹੈ ਕਿ ਉਹ ਇਹਨਾਂ ਕਥਿਤ ਉੱਚ ਵਰਗਾਂ ਦੀ ਸੇਵਾ ਤੇ ਗ਼ੁਲਾਮੀ ਵਿਚ ਆਪਣੇ ਆਪ ਨੂੰ ਸਮਰਪਿਤ ਕਰੀ ਰੱਖਣ। ਆਮ ਆਦਮੀ ਨੂੰ ਆਪਣੀ ਤਿਰਸਕ੍ਰਿਤ ਹੋਂਦ ਅਤੇ ਹੋਣੀ ਤੋਂ ਉੱਪਰ ਉੱਠਾਣ ਲਈ ਸ਼ੇਖ਼ ਫ਼ਰੀਦ ਜੀ ਉਸ ਨੂੰ ਇਕ ਅਜਿਹਾ ਅਸਤਿਤਵਵਾਦੀ ਸ਼ਸਤਰ ਵੀ ਦਿੰਦੇ ਹਨ ਜੋ ਸਿੱਖ ਵਿਚਾਰਧਾਰਾ ਵਿਚ ਕੇਂਦਰੀ-ਸਥਾਨ ਮੱਲੀ ਬੈਠਾ ਹੈ। ਇਹ ਹਥਿਆਰ ਸੀ : ਰਜ਼ਾ ਵਿਚ ਰਾਜ਼ੀ ਰਹਿਣਾ। ਇਸ ਦਾ ਅਰਥ ਇਹ ਸੀ ਕਿ ਕੋਈ ਦੂਜਾ ਵਿਅਕਤੀ, ਚਾਹੇ ਉਹ ਕਿੰਨੀ ਵੀ ਉੱਚੀ ਪਦਵੀ ਉੱਤੇ ਕਿਉਂ ਨਾ ਬੈਠਾ ਹੋਵੇ, ਤੁਹਾਨੂੰ ਦੁੱਖ ਨਹੀਂ ਪਹੁੰਚਾ ਸਕਦਾ। ਦੁੱਖ ਅਤੇ ਸੁੱਖ ਦਾ ਦਾਤਾ ਕੇਵਲ ਪਰਮਾਤਮਾ ਹੈ। ਦੁਖੀ ਅਤੇ ਸੁਖੀ ਵਿਅਕਤੀ, ਦੋਵੇਂ, ਉਸਦੇ ਹੁਕਮ ਵਿਚ ਬੱਝੇ ਹੋਏ ਹਨ। ਇਸ ਪ੍ਰਸੰਗ ਵਿਚ ਫ਼ਰੀਦ ਜੀ ਫ਼ਰਮਾਉਂਦੇ ਹਨ :

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥**

ਅਤੇ

**ਫਰੀਦਾ ਮੈਂ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥**

ਸਿੱਖ ਗੁਰੂ ਸਾਹਿਬਾਨ ਨੇ ਰਜ਼ਾ ਵਿਚ ਰਾਜ਼ੀ ਰਹਿਣ ਦੇ ਸੰਕਲਪ ਨੂੰ ਗੁਰਮਤਿ ਦੇ ਪ੍ਰਮੁੱਖ ਪੈਰਾਡਾਈਮ ਵਜੋਂ ਵਿਕਸਿਤ ਕੀਤਾ। ਗੁਰੂ ਨਾਨਕ ਦੇਵ ਜੀ ਆਪਣੀ ਕੇਂਦਰੀ ਬਾਣੀ 'ਜਪੁਜੀ' ਵਿਚ ਮਨੁੱਖ ਦੇ ਬੁਨਿਆਦੀ ਸਰੋਕਾਰ ਨੂੰ ਲਕਸ਼ਿਤ ਕਰਦੇ ਹੋਏ ਫੁਰਮਾਉਂਦੇ ਹਨ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥**

ਗੁਰੂ ਅਰਜਨ ਦੇਵ ਜੀ ਨੇ ਇਸੇ ਧਾਰਣਾ ਨੂੰ ਸ਼ੇਖ਼ ਫ਼ਰੀਦ ਜੀ ਦੇ ਸਲੋਕਾਂ ਨਾਲ ਅੰਕਿਤ ਆਪਣੇ ਇਕ ਸਲੋਕ ਵਿਚ ਇਸ ਤਰ੍ਹਾਂ ਰੂਪਮਾਨ ਕੀਤਾ ਹੈ।

**ਮਹਲਾ ਪੰਜਵਾਂ**
**ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥**
**ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥**

ਦੁੱਖ ਅਤੇ ਸੁੱਖ ਨੂੰ ਸਮਭਾਵੀ ਦ੍ਰਿਸ਼ਟੀ ਨਾਲ ਦੇਖਣਾ, ਇਨ੍ਹਾਂ ਦੋਹਾਂ ਸਥਿਤੀਆਂ ਤੋਂ ਪਾਰ ਜਾਣਾ ਹੈ। ਨੌਵੇਂ ਸਤਿਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਇਸ ਸਮਤਾ-ਦ੍ਰਿਸ਼ਟੀ ਦੇ ਬੜੇ ਪ੍ਰਭਾਵਸ਼ਾਲੀ ਪ੍ਰਮਾਣ ਦ੍ਰਿਸ਼ਟੀਗੋਚਰ ਹੁੰਦੇ ਹਨ :

**ਜੋ ਨਰ ਦੁਖ ਮੈ ਦੁਖੁ ਨਹਿ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥**

**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥**

**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮੁ ਕ੍ਰੋਧ ਜਿਹ ਪਰਸੇ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥**

(ਸੋਰਠਿ ਮਹਲਾ ਨੌਵਾਂ)

ਸ਼ੇਖ਼ ਫ਼ਰੀਦ ਜੀ ਨੇ ਉੱਤਰ-ਪੱਛਮੀ ਭਾਰਤ ਤੋਂ ਸਭਿਆਚਾਰਕ ਏਕਤਾ ਦੀ ਜਿਸ ਧੁਨੀ ਦੀ ਸਿਰਜਣਾ ਕੀਤੀ, ਉਸਦੇ ਪ੍ਰਤਿਉੱਤਰ ਵਿਚ ਪੂਰੇ ਭਾਰਤਵਰਸ਼ ਵਿਚੋਂ ਇਹੋ ਜਿਹੀਆਂ ਧੁਨੀਆਂ ਗੂੰਜਣ ਲੱਗੀਆਂ। ਇਸ ਪ੍ਰਕਿਰਿਆ ਦਾ ਆਰੰਭ ਦੱਖਣੀ ਭਾਰਤ ਦੇ ਇਕ ਛੋਟੇ ਜਿਹੇ ਨਗਰ ਪੰਡਰਪੁਰ ਵਿਚ ਰਹਿਣ ਵਾਲੇ ਸੰਤ ਨਾਮਦੇਵ ਜੀ ਨੇ ਕੀਤਾ। ਉਨ੍ਹਾਂ ਨੇ ਇਕ ਪ੍ਰਭੂ ਦਾ ਜਸ-ਗਾਇਣ ਕਰਨ ਦੇ ਨਾਲ-ਨਾਲ ਉਸ ਬ੍ਰਾਹਮਣਵਾਦ ਨੂੰ ਵੀ ਵੰਗਾਰਿਆ ਜਿਸ ਨੇ ਛੋਟੀਆਂ ਜਾਤਾਂ ਨਾਲ ਸੰਬੰਧਿਤ ਅਨੇਕ ਭਾਰਤਵਾਸੀਆਂ ਨੂੰ ਪ੍ਰਭੂ ਦੇ ਮੰਦਰਾਂ ਵਿਚ ਜਾਣਾ ਵਰਜਿਤ ਕਰ ਰੱਖਿਆ ਸੀ। ਨਾਮਦੇਵ ਨੇ ਇਸ ਤ੍ਰਾਸਦਿਕ ਸਥਿਤੀ ਨੂੰ ਬੜੇ ਸੰਵੇਦਨਸ਼ੀਲ ਢੰਗ ਨਾਲ ਜ਼ਬਾਨ ਦਿੱਤੀ। ਵੇਖੋ :

**ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕੜ ਉਠਾਇਆ ॥**
**ਹੀਨੜੀ ਜਾਤਿ ਮੇਰੀ ਜਾਦਮਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥**

(ਆਦਿ ਗ੍ਰੰਥ, ਪੰਨਾ ੧੧੬੪)

**ਹਿੰਦੂ ਅੰਨਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥**
**ਹਿੰਦੂ ਪੂਜੈ ਦੇਹੁਰਾ ਮੁਸਲਮਾਣ ਮਸੀਤ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤ ॥**

ਭਗਤ ਰਵਿਦਾਸ ਦੀ ਬਾਣੀ ਵਿਚ ਵੀ ਬ੍ਰਾਹਮਣਵਾਦੀ ਕਰਮ-ਕਾਂਡਾਂ ਦੀ ਨਿਸਫ਼ਲਤਾ ਨੂੰ ਬੜੇ ਸਪੱਸ਼ਟ ਢੰਗ ਨਾਲ ਰੂਪਮਾਨ ਕੀਤਾ ਗਿਆ ਹੈ : ਦੇਖੋ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ, ਨਿਤਹਿ ਬਨਾਰਸੀ ਆਸ ਪਾਸਾ ॥**
**ਅਬ ਬਿਪ੍ਰ ਪ੍ਰਧਾਨ ਤਿਹਿ ਕਰਹਿ ਡੰਡਉਤਿ, ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ ॥**

(ਆਦਿ ਗ੍ਰੰਥ, ਪੰਨਾ ੧੨੯੩)

ਸਭਿਆਚਾਰਕ ਰੂਪਾਂਤਰਣ ਦੇ ਅਮਲ ਵਿਚ ਭਗਤ ਕਬੀਰ ਜੀ ਦਾ ਸੁਰ ਵਧੇਰੇ ਵਿਅੰਗਾਤਮਕ ਅਤੇ ਸੁਦ੍ਰਿੜ ਹੈ। ਆਪ ਨੇ ਹਿੰਦੂ ਅਤੇ ਮੁਸਲਮਾਨ, ਦੋਹਾਂ ਧਰਮਾਂ ਦੇ ਪੁਰੋਹਿਤ

ਵਰਗ ਦੀਆਂ ਅਲਗਾਉਵਾਦੀ ਧਾਰਨਾਵਾਂ ਨੂੰ ਵੰਗਾਰਿਆ ਹੈ। ਮੁਸਲਮਾਨਾਂ ਦੀ ਪ੍ਰਤੀਨਿਧਤਾ ਕਰਨ ਵਾਲੀ ਕਾਜ਼ੀ ਜਮਾਤ, ਸੁੰਨਤ ਕਰਨ ਨੂੰ ਬਹਿਸ਼ਤ ਵਿਚ ਜਾਣ ਦੀ ਇਕ ਲਾਜ਼ਮੀ ਸ਼ਰਤ ਮੰਨਦੀ ਸੀ। ਇਨ੍ਹਾਂ ਦੀ ਅਜਿਹੀ ਕਪੋਲ-ਕਲਪਣਾ ਨੂੰ ਵੰਗਾਰਦੇ ਹੋਏ ਆਪ ਫ਼ਰਮਾਉਂਦੇ ਹਨ :

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰ ਨਾਰਿ ਨਾ ਛੋਡੈ ਤਾਤੇ ਹਿੰਦੂ ਹੀ ਰਹੀਐ ॥**
**ਛਾਡਿ ਕਤੇਬ ਰਾਮ ਭਜ ਬਉਰੇ ਜੁਲਮ ਕਰਤ ਹੈ ਭਾਰੀ ॥**
**ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੪॥**

**(ਆਦਿ ਗ੍ਰੰਥ,** ਪੰਨਾ ੪੭੭)

ਇਸੇ ਤਰ੍ਹਾਂ ਬ੍ਰਾਹਮਣਵਾਦ ਦੀ ਮੂਲ ਸਥਾਪਨਾ ਵਰਣ-ਆਸ਼ਰਮ ਉੱਪਰ ਵਿਅੰਗ ਕਰਦੇ ਹੋਏ ਕਬੀਰ ਜੀ ਫਰਮਾਉਂਦੇ ਹਨ :

**ਜੌ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥**
**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ਸੋ ਬ੍ਰਾਹਮਣ ਕਹੀਅਤੁ ਹੈ ਹਮਾਰੈ ॥**

**(ਆਦਿ ਗ੍ਰੰਥ,** ਪੰਨਾ ੩੨੪)

ਸ਼ੇਖ਼ ਫ਼ਰੀਦ ਜੀ ਦੁਆਰਾ ਸ਼ੁਰੂ ਹੋਈ ਜਨ-ਕ੍ਰਾਂਤੀ ਦੀ ਇਹ ਲਹਿਰ ਸਿੱਖ ਗੁਰੂ ਸਾਹਿਬਾਨ ਦੇ ਪਾਸ ਆ ਕੇ ਇਕ ਵਿਆਪਕ ਅੰਦੋਲਨ ਦਾ ਰੂਪ ਧਾਰਨ ਕਰ ਲੈਂਦੀ ਹੈ। ਗੁਰਮਤਿ ਪਰੰਪਰਾ, ਹਿੰਦੂ ਮਤਿ ਅਤੇ ਇਸਲਾਮ ਦੋਹਾਂ ਧਰਮਾਂ ਦੇ ਮਾਨਵ-ਵਿਰੋਧੀ ਲੱਛਣਾਂ ਨੂੰ ਨਕਾਰਦੀ-ਵੰਗਾਰਦੀ ਹੋਈ ਸਭਿਆਚਾਰਕ ਸਮਨਵੈ ਦੇ ਮਹਾਨ ਕਾਰਜ ਨੂੰ ਬੜੀ ਸਫ਼ਲਤਾ ਨਾਲ ਸਰੰਜਾਮ ਦਿੰਦੀ ਹੈ। ਦਸਵੇਂ ਸਤਿਗੁਰੂ ਗੋਬਿੰਦ ਸਿੰਘ ਜੀ ਇਸ ਰੂਪਾਂਤਰਣ ਦੇ ਅਮਲ ਉੱਪਰ ਮੋਹਰ ਲਗਾਉਂਦੇ ਹੋਏ ਫ਼ੁਰਮਾਉਂਦੇ ਹਨ :

**ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ**
**ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ ॥**

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ**
**ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥**

ਅਤੇ **ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ**
**ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਭਾਉ ਹੈ ॥**

**ਦੇਵਤਾ ਅਦੇਵ ਜੱਛ ਗੰਧਰਭ ਤੁਰਕ ਹਿੰਦੂ**
**ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥**

# ਸ਼ੇਖ਼ ਫ਼ਰੀਦ ਦੀ
# ਪੰਜਾਬੀ ਸਾਹਿਤ ਅਤੇ ਸਭਿਆਚਾਰ ਨੂੰ ਦੇਣ

ਸ਼ੇਖ ਫ਼ਰੀਦ ਨੂੰ ਪੰਜਾਬੀ ਦਾ 'ਆਦਿ ਕਵੀ' ਹੋਣ ਦਾ ਮਾਣ ਪ੍ਰਾਪਤ ਹੈ। ਆਪ ਤੋਂ ਪਹਿਲਾਂ ਦੇ ਲਿਖਿਤ ਪੰਜਾਬੀ ਸਾਹਿੱਤ ਦਾ ਕੋਈ ਪ੍ਰਮਾਣੀਕ ਰੂਪ ਸਾਡੇ ਤੱਕ ਨਹੀਂ ਪਹੁੰਚਿਆ। ਨਾਥ ਸਾਹਿੱਤ ਦੇ ਕੁਝ ਇਕ ਸੋਮਿਆਂ ਅਤੇ ਲੋਕ-ਸਾਹਿੱਤ ਦੀਆਂ ਵੰਨਗੀਆਂ ਨੂੰ ਬੇਸ਼ੱਕ ਪੂਰਵ ਫ਼ਰੀਦ ਕਾਲ ਨਾਲ ਸੰਬੰਧਿਤ ਕਰ ਦਿੱਤਾ ਜਾਂਦਾ ਹੈ ਪਰੰਤੂ ਇਨ੍ਹਾਂ ਦੀ ਇਤਿਹਾਸਕਤਾ ਅਜੇ ਤਕ ਸੰਦਿਗਧ ਹੀ ਬਣੀ ਹੋਈ ਹੈ। ਦੂਜੇ ਪਾਸੇ ਫ਼ਰੀਦ ਬਾਣੀ ਪੂਰਨ ਪ੍ਰਮਾਣਿਕਤਾ ਸਹਿਤ ਆਦਿ ਗ੍ਰੰਥ ਵਿਚ ਸੰਕਲਿਤ ਹੈ। ਇਸ ਤਰ੍ਹਾਂ ਪੰਜਾਬੀ ਸਾਹਿੱਤ ਦੇ ਇਕ 'ਪ੍ਰਮਾਣਿਕ ਆਦਿ ਕਵੀ' ਹੋਣ ਦੀ ਸੂਰਤ ਵਿਚ ਸ਼ੇਖ਼ ਫ਼ਰੀਦ ਨੇ ਉੱਤਰਵਰਤੀ ਪੰਜਾਬੀ ਸਾਹਿੱਤ ਅਤੇ ਸਭਿਆਚਾਰ ਨੂੰ ਕਈਂ ਧਰਾਤਲਾਂ 'ਤੇ ਪ੍ਰਭਾਵਿਤ ਕੀਤਾ ਹੈ।

ਸ਼ੇਖ ਫ਼ਰੀਦ ਜੀ ਦੇ ਪੂਰਵਜ ਕਾਬਲ ਤੋਂ ਹਿੰਦੁਸਤਾਨ ਆਏ ਸਨ। ਕਾਬਲ ਤੋਂ ਹਿੰਦੁਸਤਾਨ ਆਉਣ ਕਰਕੇ ਫ਼ਰੀਦ ਜੀ ਦੇ ਨਿੱਜੀ ਇਸਲਾਮਿਕ ਸੰਸਕਾਰਾਂ ਦਾ ਟਕਰਾਉ ਭਾਰਤ ਦੇ ਹਿੰਦੂ ਵੇਦਾਂਤ ਅਤੇ ਬੁੱਧ ਦਰਸ਼ਨ ਨਾਲ ਹੋਇਆ। ਇਸ ਟਕਰਾਉ ਦੁਆਰਾ ਸ਼ੇਖ ਫ਼ਰੀਦ ਦੀ ਵਿਚਾਰਧਾਰਾ ਵਿਚ ਉਦਾਰਤਾ ਅਤੇ ਸੰਪਰਦਾਇਕ ਸਦਭਾਵਨਾ ਦੇ ਗੁਣ ਲੱਛਣ ਪੈਦਾ ਹੋ ਗਏ। ਫ਼ਰੀਦ ਜੀ ਨੇ ਮਨੁੱਖੀ ਏਕਤਾ ਅਤੇ ਸਮਾਨਤਾ ਦੇ ਜੋ ਵਿਚਾਰ ਆਪਣੇ ਕਲਾਮ ਵਿਚ ਪੇਸ਼ ਕੀਤੇ, ਉਨ੍ਹਾਂ ਦੀ ਬੁਨਿਆਦ ਇਸਲਾਮਿਕ ਧਰਮ-ਸ਼ਾਸਤਰ ਉਤੇ ਹੀ ਟਿਕੀ ਹੋਈ ਸੀ। ਇਹੀ ਕਾਰਨ ਹੈ ਕਿ ਫ਼ਰੀਦ ਜੀ ਥਾਂ-ਪੁਰ-ਥਾਂ ਵਿਅਕਤੀ ਨੂੰ ਇਸਲਾਮ ਦੇ ਮਾਰਗ ਉਪਰ ਚੱਲਣ ਦੀ ਪ੍ਰੇਰਣਾ ਦਿੰਦੇ ਹਨ। ਪਰੰਤੂ ਇਸ ਪ੍ਰੇਰਨਾ ਦੇ ਨਾਲ-ਨਾਲ ਉਨ੍ਹਾਂ ਦੀ ਵਿਚਾਰਧਾਰਾ ਵਿਚ ਪਰਸਪਰ ਰਵਾਦਾਰੀ ਅਤੇ ਧਾਰਮਿਕ ਸਹਿਣਸ਼ੀਲਤਾ ਦੇ ਭਾਵ ਵੀ ਜਾਗ੍ਰਿਤ ਹੁੰਦੇ ਹਨ। ਇਹ ਭਾਵ ਸ਼ੇਖ ਫ਼ਰੀਦ ਜੀ ਨੇ ਭਾਰਤੀ ਦਰਸ਼ਨ ਪਾਸੋਂ ਗ੍ਰਹਿਣ ਕੀਤੇ। ਇਸ ਤਰ੍ਹਾਂ ਸ਼ੇਖ਼ ਫ਼ਰੀਦ ਜੀ ਨੇ ਭਾਰਤੀ ਸਭਿਆਚਾਰ ਵਿਚ ਮਨੁੱਖੀ ਏਕਤਾ ਅਤੇ ਧਾਰਮਿਕ ਸਹਿਣਸ਼ੀਲਤਾ ਦਾ ਸੁਰ ਬੁਲੰਦ ਕਰਕੇ ਇਸ ਨੂੰ ਰੈਡੀਕਲ ਸਭਿਆਚਾਰ ਦੇ ਗੁਣ-ਲੱਛਣ ਪ੍ਰਦਾਨ ਕਰ ਦਿੱਤੇ।

ਫ਼ਰੀਦ ਬਾਣੀ ਵਿਚ ਇਕ ਪਰਮਾਤਮਾ ਦੀ ਨਿਰਾਕਾਰਤਾ ਅਤੇ ਸਰਵਸ਼ਕਤੀਮਾਨਤਾ ਦਾ ਜੋ ਲੱਛਣ ਮਿਲਦਾ ਹੈ, ਉਹ ਵੀ ਭਾਰਤੀ ਸਭਿਆਚਾਰ ਲਈ ਕਾਫ਼ੀ ਨਵੀਨ ਸੀ। ਭਾਰਤੀ ਦਰਸ਼ਨ ਵਿਚ ਬਹੁਦੇਵਵਾਦ ਅਤੇ ਸਗੁਣ ਪਰਮਾਤਮਾ ਦਾ ਸੰਕਲਪ ਪ੍ਰਧਾਨ ਸੀ। ਫ਼ਰੀਦ ਜੀ ਨੇ 'ਨਿਰਗੁਣ' ਅਤੇ 'ਇਕ' ਪਰਮਾਤਮਾ ਦੀ ਹੋਂਦ ਅਤੇ ਸੰਕਲਪ ਦੇ ਸੋਹਿਲੇ ਗਾਏ। ਬਾਅਦ ਵਿਚ ਪਰਮਾਤਮਾ ਦੇ ਇਸੇ ਸੰਕਲਪ ਨਾਲ ਕਾਫ਼ੀ ਹੱਦ ਤਕ ਮਿਲਦਾ ਜੁਲਦਾ ਸੰਕਲਪ ਗੁਰਮਤਿ ਪਰੰਪਰਾ ਨੇ ਰੂਪਮਾਨ ਕੀਤਾ। ਇਸੇ ਵਿਚਾਰਧਾਰਕ ਸਾਂਝ ਕਾਰਨ ਫ਼ਰੀਦ ਜੀ ਦੇ ਕਲਾਮ ਨੂੰ ਆਦਿ ਗ੍ਰੰਥ ਵਿਚ ਸੰਕਲਿਤ ਕੀਤਾ ਗਿਆ। ਭਾਵੇਂ ਫ਼ਰੀਦ ਦਰਸ਼ਨ ਵਿਚ ਗੁਰਮਤਿ-ਦਰਸ਼ਨ ਨਾਲੋਂ ਕੁਝ ਭਿੰਨਤਾਵਾਂ ਵੀ ਦ੍ਰਿਸ਼ਟੀਗੋਚਰ ਹੁੰਦੀਆਂ ਹਨ (ਜਿਨ੍ਹਾਂ ਵੱਲ **ਆਦਿ ਗ੍ਰੰਥ** ਵਿਚ ਸੰਕੇਤ

ਵੀ ਕੀਤੇ ਗਏ ਹਨ) ਪਰੰਤੂ ਤਾਂ ਵੀ ਫ਼ਰੀਦ ਜੀ ਨੇ ਇਕ ਨਿਰਾਕਾਰ ਪਰਮਾਤਮਾ ਦੀ ਨਿਰੰਕੁਸ਼ਤਾ ਦਾ ਸੰਕਲਪ ਪੇਸ਼ ਕਰਕੇ ਭਾਰਤੀ ਸਭਿਆਚਾਰ ਵਿਚ ਇਕ ਨਵੀਨ ਵਿਚਾਰਧਾਰਕ ਮੋੜ ਲਿਆਂਦਾ ਹੈ।

ਵਿਚਾਰਧਾਰਕ ਪ੍ਰਸੰਗ ਵਿਚ ਸ਼ੇਖ਼ ਫ਼ਰੀਦ ਜੀ ਦੀ ਇਕ ਹੋਰ ਦੇਣ ਪੰਜਾਬੀ ਸਭਿਆਚਾਰ ਵਿਚ ਇਕ ਅਜਿਹੇ ਸਦਾਚਾਰ ਸ਼ਾਸਤ੍ਰ ਦਾ ਨਿਰਮਾਣ ਕਰਨਾ ਸੀ, ਜਿਸ ਦਾ ਆਧਾਰ ਮਾਨਵਤਾਵਾਦ ਸੀ। ਸ਼ੇਖ਼ ਫ਼ਰੀਦ ਤੋਂ ਪਹਿਲਾਂ ਭਾਰਤੀ ਸਭਿਆਚਾਰ ਵਿਚ ਪ੍ਰਚਲਿਤ ਸਦਾਚਾਰ-ਸ਼ਾਸਤ੍ਰ ਦਾ ਮੁਹਾਂਦਰਾ ਤਾਨਾਸ਼ਾਹੀ (authoritarian) ਸੀ। ਪੁਰੋਹਿਤ-ਸ਼੍ਰੇਣੀ ਅਜਿਹੇ ਸਦਾਚਾਰ-ਵਿਧਾਨ ਨੂੰ ਸ਼ਾਸਕ-ਵਰਗ ਦੇ ਹਿੱਤਾਂ ਦੀ ਸਲਾਮਤੀ ਲਈ ਵਰਤਦੀ ਸੀ। ਇਹ ਸਦਾਚਾਰ-ਵਿਧਾਨ ਇਕ ਵਿਅਕਤੀ ਨੂੰ ਦੂਜੇ ਵਿਅਕਤੀ ਨਾਲੋਂ ਤੋੜਦਾ ਸੀ ਅਤੇ ਵੱਖ-ਵੱਖ ਫ਼ਿਰਕਿਆਂ ਦੇ ਦਰਮਿਆਨ ਇਕ ਵਿਸ਼ੈਲੇ ਵਾਤਾਵਰਣ ਦੀ ਸਿਰਜਣਾ ਕਰਦਾ ਸੀ। ਪਰੰਤੂ ਸ਼ੇਖ਼ ਫ਼ਰੀਦ ਦੇ ਸਦਾਚਾਰ-ਵਿਧਾਨ ਵਿਚ ਇਕ ਦੂਜੇ ਲਈ ਮੁਹੱਬਤ, ਖਿਮਾ, ਨਿਮਰਤਾ, ਸਹਿਨਸ਼ੀਲਤਾ ਅਤੇ ਸਮਾਨਤਾ ਦੇ ਭਾਵ ਦ੍ਰਿਸ਼ਟੀਗੋਚਰ ਹੁੰਦੇ ਹਨ। ਜਿਵੇਂ :

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥੭॥**

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥**

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥**

ਸ਼ੇਖ਼ ਫ਼ਰੀਦ ਜੀ ਨੇ ਆਪਣੇ ਵਿਚਾਰਧਾਰਕ ਪ੍ਰਬੰਧ ਨੂੰ ਆਮ ਲੋਕਾਂ ਵਿਚ ਬੋਲੀ-ਸਮਝੀ ਜਾਣ ਵਾਲੀ ਪੰਜਾਬੀ ਭਾਸ਼ਾ ਦੇ ਮਾਧਿਅਮ ਦੁਆਰਾ ਰੂਪਮਾਨ ਕੀਤਾ। ਉਸ ਯੁਗ ਵਿਚ ਜਦੋਂ ਉੱਚ-ਪੱਧਰ ਦੀ ਸਾਹਿਤਕਾਰੀ ਦਾ ਮਾਧਿਅਮ ਅਰਬੀ-ਫ਼ਾਰਸੀ ਜਾਂ ਸੰਸਕ੍ਰਿਤ-ਅਪਭ੍ਰੰਸ਼ਾਂ ਸਨ, ਸ਼ੇਖ਼ ਫ਼ਰੀਦ ਦਾ ਇਹ ਕਦਮ ਬਹੁਤ ਇਨਕਲਾਬੀ ਰਿਹਾ ਹੋਵੇਗਾ। ਉਸ ਸਮੇਂ ਦਾ ਕੋਈ ਵੀ ਕਵੀ ਜਿਸ ਨੂੰ ਆਪਣੀਆਂ ਸਾਹਿਤਿਕ ਆਕਾਂਖਿਆਵਾਂ ਦੀ ਪੂਰਤੀ ਲਈ ਇਨ੍ਹਾਂ ਭਾਸ਼ਾਵਾਂ ਤੋਂ ਬਿਨਾਂ ਹੋਰ ਕੋਈ ਭਾਸ਼ਾਈ ਸ੍ਰੋਤ ਨਜ਼ਰ ਨਹੀਂ ਆਇਆ ਹੋਵੇਗਾ, ਪੰਜਾਬੀ ਵਿਚ ਇਸ ਪੱਧਰ ਦੇ ਸਿਰਜਣਾਤਮਕ ਕਾਰਜ ਨੂੰ ਅਸੰਭਵ ਹੀ ਸਮਝਦਾ ਰਿਹਾ ਹੋਵੇਗਾ। ਪੰਜਾਬੀ ਭਾਸ਼ਾ ਦੇ ਪ੍ਰਸੰਗ ਵਿਚ ਇਹ ਸਥਿਤੀ ਭਾਈ ਵੀਰ ਸਿੰਘ ਦੇ ਯੁਗ (ਵੀਹਵੀਂ ਸਦੀ ਦਾ ਆਰੰਭ) ਤਕ ਬਣੀ ਰਹੀ ਹੈ। ਇਸ ਸੂਰਤ ਵਿਚ ਫ਼ਰੀਦ ਜੀ ਨੂੰ ਆਪਣੀ ਅਧਿਆਤਮਕ ਵਿਚਾਰਧਾਰਾ ਦੇ ਨਿਰਵਾਹ ਲਈ ਸਾਹਿਤਿਕ ਰੂੜ੍ਹੀਆਂ ਦਾ ਨਿਰਮਾਣ ਖ਼ੁਦ ਕਰਨਾ ਪਿਆ ਹੋਵੇਗਾ। ਹੋ ਸਕਦਾ ਹੈ ਕਿ ਲੋਕ ਸਾਹਿੱਤ ਦੀਆਂ ਕੁਝ ਰੂੜ੍ਹੀਆਂ ਨੇ ਫ਼ਰੀਦ ਜੀ ਦੀ ਕੁਝ ਮੱਦਦ ਕੀਤੀ ਹੋਵੇ ਪਰੰਤੂ ਬਹੁਤਾ ਕੰਮ ਸ਼ੇਖ ਫ਼ਰੀਦ ਜੀ ਦੀ ਆਪਣੀ ਸਿਰਜਣਾਤਮਕ ਪ੍ਰਤਿਭਾ ਦਾ ਹੀ ਪ੍ਰਤੀਫ਼ਲ ਪ੍ਰਤੀਤ ਹੁੰਦਾ ਹੈ। ਸਲੋਕਾਂ ਤੇ ਸ਼ਬਦਾਂ ਵਿਚ ਵਰਤੀ ਗਈ ਪੰਜਾਬੀ ਭਾਸ਼ਾ ਦਾ ਠੇਠ, ਮੁਹਾਵਰੇ ਭਰਪੂਰ ਅਤੇ ਢੁੱਕਵਾਂ ਪ੍ਰਯੋਗ ਅੱਜ ਵੀ ਪਾਠਕਾਂ ਲਈ ਅਰਥ-ਸੰਸਾਰ ਦੀ ਕੋਈ ਸਮੱਸਿਆ ਪੈਦਾ ਨਹੀਂ ਹੋਣ ਦਿੰਦਾ। ਇਸ ਪ੍ਰਸੰਗ ਵਿਚ ਕੁਝ ਉਦਾਹਣ ਦੇਖੋ :

ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥

ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥

ਸਾਹਿਤਕ ਪ੍ਰਸੰਗ ਵਿਚ ਰੂਪਕਾਰ ਦੀ ਸਮੱਸਿਆ ਵੀ ਫ਼ਰੀਦ ਜੀ ਵਾਸਤੇ ਕਾਫ਼ੀ ਕਠਿਨ ਰਹੀ ਹੋਵੇਗੀ। ਹਰ ਰੂਪਾਕਾਰ ਸਮਾਜਿਕ ਪ੍ਰਗਤੀ ਦੇ ਇਕ ਵਿਸ਼ੇਸ਼ ਮੋੜ ਸਮੇਂ ਉਦੈਮਾਨ ਹੁੰਦਾ ਹੈ। ਫ਼ਰੀਦ ਜੀ ਨੇ ਆਪਣੇ ਯੁਗ ਦੇ ਸਮੁੱਚੇ ਅਧਿਆਤਮਕ ਚਿੰਤਨ ਦਾ ਮੰਥਨ ਕਰ ਕੇ ਇਸ ਦੇ 'ਕ੍ਰਿਸਟੇਲਾਈਜ਼ਡ' ਸਾਰ-ਤੱਤ ਦੀ ਪੇਸ਼ਕਾਰੀ ਕੀਤੀ ਹੈ। ਜਿਸ ਸਮੇਂ ਲੋਕ-ਸੱਚ ਅਤੇ ਵਿਅਕਤੀ-ਸੱਚ ਦੋਵੇਂ ਇਕ ਨੁਕਤੇ ਤੇ ਕੇਂਦ੍ਰਿਤ ਹੋ ਜਾਂਦੇ ਹਨ, ਦੋਹਾਂ ਵਿਚ ਕਿਸੇ ਤਰ੍ਹਾਂ ਦਾ ਤਣਾਉ ਨਹੀਂ ਰਹਿੰਦਾ ਅਤੇ ਪੂਰੀ ਤਰ੍ਹਾਂ ਸਮਰੂਪਤਾ ਪੈਦਾ ਹੋ ਜਾਂਦੀ ਹੈ ਤਾਂ ਬਾਣੀ ਅਖੌਤਾਂ ਅਤੇ ਲੋਕੋਕਤੀਆਂ ਦਾ ਰੂਪ ਧਾਰਣ ਕਰਨ ਲੱਗਦੀ ਹੈ। ਸ਼ੇਖ ਫ਼ਰੀਦ ਦੇ ਕਲਾਮ ਵਿਚ ਇਹ ਹਕੀਕਤ ਸਾਫ਼ ਤੌਰ ਤੇ ਨਜ਼ਰ ਆ ਜਾਂਦੀ ਹੈ। ਇਸੇ ਤਰ੍ਹਾਂ ਕੋਈ ਕਵੀ ਜਦੋਂ ਗਿਆਨ ਦੀ 'ਵਾਦੀਏ-ਤਲਾਸ਼' ਵਿਚੋਂ ਗੁਜ਼ਰ ਕੇ ਪ੍ਰਾਪਤੀ ਦੀ ਅਵਸਥਾ ਤਕ ਪਹੁੰਚ ਜਾਂਦਾ ਹੈ ਤਾਂ ਉਸਦੀ ਅਭਿਵਿਅਕਤੀ ਸੂਤਰਬੱਧ ਅਤੇ ਸਹਿਜ ਜੋ ਜਾਂਦੀ ਹੈ। ਇਨ੍ਹਾਂ ਦੋਹਾਂ ਤਰ੍ਹਾਂ ਦੇ ਅਨੁਭਵਾਂ ਦੀ ਤਰਜਮਾਨੀ ਲਈ 'ਸਲੋਕ' ਇਕ ਅਤਿਅੰਤ ਢੁੱਕਵਾਂ ਰੂਪਾਕਾਰ ਹੈ। ਆਕਾਰ ਵਿਚ ਲਘੂ ਅਤੇ ਮਾਤਰਾਵਾਂ ਦੀ ਦ੍ਰਿਸ਼ਟੀ ਤੋਂ ਇਕ ਗੰਭੀਰ ਧੁਨੀ ਦੀ ਸਿਰਜਣਾ ਕਰਨ ਵਾਲਾ ਰੂਪਾਕਾਰ ਹੋਣ ਕਰ ਕੇ ਸੰਬੋਧਨਯੁਕਤ ਕਾਵਿ ਲਈ ਇਸਦਾ ਸਦੀਆਂ ਤਕ ਪ੍ਰਯੋਗ ਹੁੰਦਾ ਰਿਹਾ ਹੈ। ਸ਼ੇਖ਼ ਫ਼ਰੀਦ ਜੀ ਤੋਂ ਪਿਛੋਂ ਭਗਤ ਕਬੀਰ, ਤੁਲਸੀ ਦਾਸ, ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਵਰਗੇ ਮਹਾਂਪੁਰਸ਼ਾਂ ਨੇ ਆਪਣੇ ਅਧਿਆਤਮਕ ਚਿੰਤਨ ਦੇ ਪ੍ਰਗਟਾਵੇ ਵਾਸਤੇ ਮਾਧਿਅਮ ਵਜੋਂ ਬੜੀ ਸਫ਼ਲਤਾ ਨਾਲ ਵਰਤਿਆ ਹੈ। ਫ਼ਰੀਦ ਜੀ ਨੇ ਸ਼ਲੋਕਾਂ ਦੀ ਬਣਤਰ ਦੇ ਪ੍ਰਸੰਗ ਵਿਚ (ਬਹੁਤੀ ਵਾਰ) 'ਦੋਹਿਰਾ' ਛੰਦ ਦਾ ਪ੍ਰਯੋਗ ਹੀ ਕੀਤਾ ਹੈ। ਇਹ ਦੋ ਪੰਕਤੀਆਂ ਦਾ ਛੰਦ ਰੂਪ ਹੈ ਜਿਸ ਵਿਚ 13,11 ਉਤੇ ਬਿਸਰਾਮ ਹੁੰਦਾ ਹੈ, ਅੰਤ ਵਿਚ ਗੁਰੂ-ਲਘੂ ਆਉਂਦਾ ਹੈ ਅਤੇ ਕਿਸੇ ਇਕ ਪੰਕਤੀ ਵਿਚ ਕਵੀ ਆਪਣੇ ਨਾਮ ਜਾਂ ਉਪਨਾਮ ਦਾ ਪ੍ਰਯੋਗ ਕਰਦਾ ਹੈ। ਬਾਅਦ ਵਿਚ ਭਗਤ ਕਬੀਰ ਜੀ, ਸੰਤ ਤੁਲਸੀ ਦਾਸ ਜੀ ਅਤੇ ਹੋਰ ਅਧਿਆਤਮਕ ਕਵੀਆਂ ਨੇ ਇਸੇ ਪਰੰਪਰਾ ਦਾ ਅਨੁਸਰਣ ਕੀਤਾ। ਇਸੇ ਤਰ੍ਹਾਂ ਅਧਿਆਤਮਕ ਚਿੰਤਨ ਦੇ ਪ੍ਰਗਟਾਵੇ ਲਈ ਇਕ ਢੁਕਵੇਂ ਰੂਪਾਕਾਰ ਦੀ ਤਲਾਸ਼ ਸ਼ੇਖ਼ ਫ਼ਰੀਦ ਜੀ ਦੀ ਪੰਜਾਬੀ ਸਾਹਿੱਤ ਨੂੰ ਇਕ ਹੋਰ ਵੱਡੀ ਦੇਣ ਹੈ।

ਫ਼ਰੀਦ ਜੀ ਨੇ ਆਪਣੀ ਬਾਣੀ ਦੀ ਬੁਣਤਰ ?ਖਗਫਖਜਵਗ! ਲਈ ਪੰਜਾਬ ਦੇ ਭੂ-ਦ੍ਰਿਸ਼ (locale) ਦਾ ਪ੍ਰਯੋਗ ਕੀਤਾ ਹੈ। ਅਧਿਆਤਮਕ ਭਾਵਾਂ ਦੇ ਨਿਰਵਾਹ ਲਈ ਪ੍ਰਕ੍ਰਿਤੀ ਦੇ ਜੋ ਮੰਜ਼ਰ ਪੇਸ਼ ਕੀਤੇ ਹਨ, ਉਹ ਕੋਈ ਖ਼ਿਆਲੀ ਜਾਂ ਕੇਵਲ ਕਲਪਨਾ ਦੀ ਉਪਜ ਨਹੀਂ ਬਲਕਿ ਅੱਜ ਵੀ ਪੰਜਾਬ ਦੇ ਭੂ-ਦ੍ਰਿਸ਼ ਉਪਰ ਅਜਿਹੇ ਮੰਜ਼ਰ ਅਕਸਰ ਦੇਖੇ ਜਾ ਸਕਦੇ ਹਨ। ਅਜਿਹੀ ਮੰਜ਼ਰ-ਨਿਗਾਰੀ ਨੇ ਕਾਵਿ ਨੂੰ ਯਥਾਰਥਵਾਦ ਦੇ ਨੇੜੇ ਰੱਖਿਆ ਹੈ। ਸ਼ੇਖ਼ ਫ਼ਰੀਦ ਵਰਗੇ

ਪ੍ਰਤਿਭਾਸ਼ੀਲ ਕਵੀਆਂ ਦੀ ਵਰੋਸਾਈ ਹੋਈ ਪੰਜਾਬੀ ਕਵਿਤਾ ਦਾ ਮੁੱਖ ਅਤੇ ਮੂਲ ਸੁਰ ਅੱਜ ਵੀ ਯਥਾਰਥਵਾਦ ਤੋਂ ਬਹੁਤਾ ਲਾਂਭੇ ਨਹੀਂ ਜਾਂਦਾ ਵਰਨਾ ਦੁਨੀਆਂ ਦੀਆਂ ਬਹੁਤ ਸਾਰੀਆਂ ਹੋਰਨਾਂ ਭਾਸ਼ਾਵਾਂ ਵਿਚ ਰਚੀ ਗਈ ਕਵਿਤਾ ਸਮੇਂ-ਸਮੇਂ ਯਥਾਰਥਵਾਦ ਤੋਂ ਬਹੁਤ ਲਾਂਭੇ ਚਲੀ ਜਾਂਦੀ ਰਹੀ ਹੈ।

ਸ਼ੇਖ਼ ਫ਼ਰੀਦ ਦੀ ਬਿੰਬਾਵਲੀ ਅਤੇ ਪ੍ਰਤੀਕ ਵਿਧਾਨ ਦਾ ਸੰਬੰਧ ਵੀ ਉਨ੍ਹਾਂ ਦੇ ਤਤਕਾਲੀ ਸਮਾਜ ਅਤੇ ਜਗਤ ਨਾਲ ਜੁੜਿਆ ਹੋਇਆ ਹੈ। ਆਪ ਦੀ ਬਿੰਬਾਵਲੀ ਉਸ ਸਮੇਂ ਦੇ ਭੂਗੋਲਿਕ ਯਥਾਰਥ ਅਤੇ ਵਣ-ਬੂਟਿਆਂ ਦਾ ਬੜਾ ਪ੍ਰਮਾਣਿਕ ਚਿਤਰ ਪੇਸ਼ ਕਰਦੀ ਹੈ। ਦੇਖੋ :

**ਫਰੀਦਾ ਲੋੜੇ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ॥**
**ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥**
**ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥**

**ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥੯੯॥**

ਫ਼ਰੀਦ ਜੀ ਦੇ ਪ੍ਰਤੀਕ-ਵਿਧਾਨ ਵਿਚ ਉਸ ਯੁਗ ਦਾ ਸਾਕਾਦਾਰੀ ਸਿਸਟਮ, ਜੀਵ-ਜੰਤੂ ਅਤੇ ਬਨਸਪਤੀ ਲੌਕਿਕ ਅਰਥਾਂ ਤੋਂ ਮੁਕਤ ਹੋ ਕੇ ਪਾਰਲੌਕਿਕ ਅਰਥ ਗ੍ਰਹਿਣ ਕਰ ਲੈਂਦੇ ਹਨ। ਇਸ ਤਰ੍ਹਾਂ ਪ੍ਰਤੀਕਾਂ ਦੀ ਤਲਾਸ਼ ਵਿਚ ਵੀ ਆਪ ਆਪਣੇ ਸਭਿਆਚਾਰ ਨੂੰ ਛੱਡ ਕੇ ਕਿਸੇ ਹੋਰ ਸਭਿਆਚਾਰ ਜਾਂ ਸਾਹਿਤਿਕ ਪਰੰਪਰਾ ਵੱਲ ਨਹੀਂ ਅਹੁਲੇ। ਇਹੀ ਕਾਰਨ ਹੈ ਕਿ ਫ਼ਰੀਦ ਜੀ ਦਾ ਪ੍ਰਤੀਕ-ਵਿਧਾਨ ਵੀ ਸੰਚਾਰ ਦੀ ਕੋਈ ਸਮੱਸਿਆ ਪੈਦਾ ਨਹੀਂ ਕਰਦਾ। ਇਸ ਪ੍ਰਸੰਗ ਵਿਚ ਉਨ੍ਹਾਂ ਦੇ ਕੁਝ ਇਕ ਪ੍ਰਮੁੱਖ ਪ੍ਰਤੀਕਾਂ ਦੀ ਪ੍ਰਕ੍ਰਿਤੀ ਦੇਖੋ :

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥**

**ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥**
**ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥**

**ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥**
**ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥**

ਕਾਵਿ-ਸ਼ੈਲੀ ਦੇ ਪ੍ਰਸੰਗ ਵਿਚ ਵੀ ਸ਼ੇਖ਼ ਫ਼ਰੀਦ ਨੇ ਆਪਣੇ ਉੱਤਰਵਰਤੀ ਕਾਵਿ-ਜੁਗਤ ਉਤੇ ਨਿਰਣੈਜਨਕ ਪ੍ਰਭਾਵ ਪਾਇਆ ਹੈ। ਫ਼ਰੀਦ ਜੀ ਦੀ ਕਾਵਿ-ਸ਼ੈਲੀ ਸਰਲ, ਸੁਭਾਵਿਕ, ਨਿਰਉਚੇਚ ਅਤੇ ਗ਼ੈਰ-ਰਸਮੀ ਹੈ। ਆਦੇਸ਼ਯੁਕਤ ਸੂਕਤੀਆਂ ਦੀ ਸਿਰਜਣਾ ਅਤੇ ਪੈਗ਼ੰਬਰੀ ਲਹਿਜੇ ਦੁਆਰਾ ਫ਼ਰੀਦ ਜੀ ਨੇ ਆਪਣੇ ਸਰੋਤਿਆਂ, ਸ਼ਰਧਾਲੂਆਂ ਅਤੇ ਪਾਠਕਾਂ ਉਪਰ ਬੜਾ ਵਿਆਪਕ ਪ੍ਰਭਾਵ ਪਇਆ। ਫ਼ਰੀਦ ਜੀ ਦੀ ਬਾਣੀ ਸਰੋਤਾਮੁੱਖ ਵੀ ਹੈ ਅਤੇ ਆਤਮ-ਮੁੱਖ ਵੀ। ਕਈ ਵਾਰ ਉਹ ਆਪਣੇ ਆਪ ਨੂੰ, ਸਾਧਾਰਣ ਵਿਅਕਤੀ ਦੀ ਥਾਂ 'ਤੇ ਰੱਖ ਕੇ ਵੀ, ਸੰਬੋਧਿਤ ਕਰਦੇ ਹੋਏ ਵੇਖੇ ਜਾ ਸਕਦੇ ਹਨ ਜਿਵੇ :

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਅਇਆ ਪਿਛਾ ਰਹਿਆ ਦੂਰਿ ॥੯॥**

**ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥**
**ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥**

ਆਤਮ-ਸੰਵਾਦ ਦੀ ਇਹ ਵਿਧੀ ਫ਼ਰੀਦ ਬਾਣੀ ਨੂੰ ਇਕ ਨਵੇਕਲਾ ਰੰਗ ਪ੍ਰਦਾਨ ਕਰਦੀ ਹੈ। ਇਸ ਵਿਚ ਆਦੇਸ਼ ਜਾਂ ਸੁਝਾਉ, ਵਿਅੰਗ-ਵਿਧੀ ਦੁਆਰਾ ਦਿੱਤਾ ਗਿਆ ਹੋਣ ਕਰਕੇ ਵਧੇਰੇ ਪ੍ਰਭਾਵਸ਼ਾਲੀ ਸਿੱਧ ਹੁੰਦਾ ਹੈ। ਆਤਮ-ਸੰਵਾਦ ਆਪ ਦੀ ਬਾਣੀ ਦੀ ਪ੍ਰਮੁਖ ਵਿਧੀ ਹੈ। ਇਹ ਵਿਧੀ ਕਾਵਿ ਨੂੰ ਉਪਦੇਸ਼ਾਤਮਕ ਪ੍ਰਵਚਨ ਦੀ ਬਜਾਇ ਭਾਵੁਕ ਅਥਵਾ ਭਾਵਨਾਤਮਕ ਪ੍ਰਵਚਨ ਵਜੋਂ ਰੂਪਮਾਨ ਕਰ ਦਿੰਦੀ ਹੈ। ਇਸ ਵਿਧੀ ਦੁਆਰਾ ਕਵੀ 'ਅਵਤਾਰ' ਦੀ ਬਜਾਇ ਇਕ ਅਜਿਹੇ ਸੰਵੇਦਨਸ਼ੀਲ ਪੁਰਖ ਵਜੋਂ ਰੂਪਮਾਨ ਹੁੰਦਾ ਹੈ ਜੋ ਆਪਣੇ ਜੀਵਨ ਦੀਆਂ ਬਿਖਮਤਾਵਾਂ ਦੇ ਵਿਰੁੱਧ ਇਕ ਮੁਸਲਸਲ ਯੁੱਧ ਲੜ ਰਿਹਾ ਹੈ। ਫ਼ਰੀਦ ਜੀ ਦੇ ਕਾਵਿ-ਪ੍ਰਵਚਨ ਵਿਚਲੀ ਇਹ ਵਿਧੀ ਪਾਠਕਾਂ ਅਥਵਾ ਸਰੋਤਿਆਂ ਲਈ ਪ੍ਰੇਰਨਾਭਰਪੂਰ ਹੋ ਨਿਬੱੜਦੀ ਹੈ। ਇਸ ਪ੍ਰਸੰਗ ਵਿਚ ਆਪ ਦੇ ਕੁਝ ਸਲੋਕ ਦੇਖੋ :

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥**

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥**

**ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥**
**ਜੇ ਸਉ ਵਰਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥**

ਫ਼ਰੀਦ ਜੀ ਦੇ ਕਾਵਿ-ਪ੍ਰਵਚਨ ਦੀ ਇਕ ਹੋਰ ਪ੍ਰਮੁਖ ਵਿਧੀ ਵਿਅੰਗਾਤਮਕ ਲੇਖਣ ਹੈ। ਬੇਸ਼ਕ ਕਈ ਥਾਵਾਂ ਤੇ ਆਪ ਆਪਣੇ ਸਮਕਾਲੀ ਵਿਅਕਤੀ ਨੂੰ ਉਸਦੀ ਮੂਰਖਤਾ ਦੇ ਕਾਰਨ ਪ੍ਰਤਾੜਨਾ ਵੀ ਕਰ ਜਾਂਦੇ ਹਨ ਪਰੰਤੂ ਉਥੇ ਵੀ ਆਪਦਾ ਲਹਿਜਾ ਸੁਹਿਰਦ ਅਤੇ ਕਰੁਣਾ ਨਾਲ ਲਬਰੇਜ਼ ਹੁੰਦਾ ਹੈ। ਵਿਅੰਗਾਤਮਕ ਟਿਪਣੀਆਂ ਦੁਆਰਾ ਫ਼ਰੀਦ ਜੀ ਵਿਅਕਤੀ ਦੀ ਹਉਂ-ਕੇਂਦ੍ਰਿਤ ਅਲਪ-ਬੁੱਧ ਨੂੰ ਟੁੰਬ ਕੇ ਵਧੇਰੇ ਤੀਖਣ ਅਤੇ ਡੂੰਘਾ ਬਣਾਉਣ ਦਾ ਪ੍ਰਯਾਸ ਕਰਦੇ ਹਨ। ਆਪ ਦੀਆਂ ਵਿਅੰਗਾਤਮਕ ਟਿੱਪਣੀਆਂ ਵਿਚ ਜੀਵਨ ਦਾ ਪਰਮ ਸਤਿ ਉਜਾਗਰ ਹੁੰਦਾ ਹੈ। ਦੇਖੋ :

**ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥**
**ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥**

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥**

**ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ ॥**
**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥**

ਫ਼ਰੀਦ ਜੀ ਕਾਵਿ ਵਿਚ ਸੌਂਦਰਯ-ਸਿਰਜਣ ਦੇ ਮਹਤੱਵ ਤੋਂ ਸੁਪਰਿਚਿਤ ਸਨ। ਇਹੀ ਕਾਰਨ ਹੈ ਕਿ ਆਪਦੀ ਕਾਵਿ-ਸ਼ੈਲੀ ਵਿਚ ਅਨੇਕ ਪ੍ਰਕਾਰ ਦੇ ਅਲੰਕਾਰ ਅਤੇ ਰਸ ਯੋਜਨਾਵਾਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਆਪ ਦੁਆਰਾ ਸਿਰਜੇ ਗਏ ਕੁਝ ਇਕ ਪ੍ਰਮੁਖ ਅਲੰਕਾਰਾਂ ਦਾ ਸਰੂਪ ਅਤੇ ਪ੍ਰਕਿਤੀ ਇਸ ਪ੍ਰਕਾਰ ਹੈ :

(1) ਰੂਪਕ ਅਲੰਕਾਰ

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥**

(2) ਉਪਮਾ ਅਲੰਕਾਰ

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥**

(3) ਅਤਿਕਥਨੀ ਅਲੰਕਾਰ

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥**

(4) ਲੋਕੋਕਤੀ ਅਲੰਕਾਰ

**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥**
**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥** (ਰਾਗੁ ਆਸਾ)

(5) ਪ੍ਰੌਢੋਕਤੀ ਅਲੰਕਾਰ

**ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥**
**ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥**

(6) ਪੁਨਰੋਕਤੀ ਅਲੰਕਾਰ

**ਕਵਣ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆਂ ਮੰਤੁ ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥**

(7) ਦ੍ਰਿਸ਼ਟਾਂਤ ਅਲੰਕਾਰ

**ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥**
**ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥**

ਫਰੀਦ-ਬਾਣੀ ਵਿਚ ਪ੍ਰਧਾਨ ਰਸ 'ਕਰੁਣਾ' ਹੈ। ਆਪ ਪ੍ਰਭੂ ਤੋਂ ਵਿਛੋੜੇ ਦੀ ਵਿਅਥਾ (ਪੀੜਾ) ਨੂੰ ਕਰੁਣ ਰਸ ਦੇ ਮਾਧਿਅਮ ਦੁਆਰਾ ਬਿਆਨ ਕਰਦੇ ਹਨ। ਫ਼ਰੀਦ-ਬਾਣੀ ਵਿਚ ਇਹ ਇਹਸਾਸ ਬਾਰ-ਬਾਰ ਨਿਰੂਪਿਤ ਹੋਇਆ ਹੈ। ਪਰੰਤੂ ਇਸ ਰਸ ਦੇ ਨਾਲ-ਨਾਲ ਸ਼ਿੰਗਾਰ, ਹਸ, ਬੀਰ, ਰੌਦਰ ਅਤੇ ਸ਼ਾਂਤ ਰਸ ਦੀ ਨਿਸ਼ਪੱਤੀ ਵੀ ਹੁੰਦੀ ਰਹੀ ਹੈ। ਇਉ ਰਸ-ਨਿਰੂਪਣ ਦੀ ਦ੍ਰਿਸ਼ਟੀ ਤੋਂ ਵੀ ਫ਼ਰੀਦ-ਬਾਣੀ ਇਕ ਮਾਡਲ ਰਚਨਾ ਦੇ ਰੂਪ ਵਿਚ ਪ੍ਰਕਾਸ਼ਨ ਹੁੰਦੀ ਹੈ।

ਇਸ ਤਰ੍ਹਾਂ ਅਸੀ ਵੇਖਦੇ ਹਾਂ ਕਿ ਫ਼ਰੀਦ ਬਾਣੀ ਪੰਜਾਬੀ ਸਾਹਿੱਤ ਅਤੇ ਸਭਿਆਚਾਰ ਉਪਰ ਇਕ ਮੁੱਲਪਰਕ ਅਤੇ ਨਿਰਣੈਜਨਕ ਪ੍ਰਭਾਵ ਪਾਉਂਦੀ ਹੈ। ਪੰਜਾਬੀ ਸਭਿਆਚਾਰ ਨੂੰ ਉਦਾਰ, ਸਰਬ-ਸਾਂਝਾ ਅਤੇ ਮਾਨਵਤਾਵਾਦੀ ਬਣਾਉਣ ਵਿਚ ਫ਼ਰੀਦ-ਬਾਣੀ ਨੇ ਅਹਿਮ ਦੇਣ ਦਿੱਤੀ ਹੈ। ਇਸ ਦੇ ਨਾਲ ਹੀ ਪੰਜਾਬੀ ਸਾਹਿੱਤ ਦੇ ਮੁੱਖ ਸਰੋਕਾਰ ਅਤੇ ਇਸ ਦੀਆਂ ਸ਼ਿਲਪਗਤ ਰੂੜ੍ਹੀਆਂ ਨਿਰਧਾਰਿਤ ਕਰਨ ਵਿਚ ਵੀ ਇਸ ਬਾਣੀ ਨੇ ਮਹੱਤਵਪੂਰਨ ਯੋਗਦਾਨ ਪਾਇਆ ਹੈ। ਸੱਚ ਤਾਂ ਇਹ ਹੈ ਕਿ ਉਤਰ-ਫ਼ਰੀਦ ਯੁਗ ਦੀ ਕੋਈ ਵੀ ਸਭਿਆਚਾਰਕ ਸੰਸਥਾ ਅਤੇ ਸਾਹਿਤਿਕ ਰੂੜ੍ਹੀ ਫ਼ਰੀਦ ਜੀ ਦੇ ਪ੍ਰਭਾਵ ਤੋਂ ਨਿਰਲੇਪ ਨਹੀਂ ਰਹਿ ਸਕੀ ਹੈ।

# ਮੂਲ ਪਾਠ

## ਸਰਲਾਰਥ ਸਹਿਤ ਸ਼ੇਖ ਫ਼ਰੀਦ ਜੀ ਦੀ ਬਾਣੀ
## ਸ਼ਬਦ ਅਤੇ ਸਲੋਕ

### ਰਾਗੁ ਆਸਾ ਬਾਣੀ ਸੇਖ ਫਰੀਦ ਜੀਉ ਕੀ

ੴ ਸਤਿਗੁਰਪ੍ਰਸਾਦਿ ॥

ਦਿਲਹੁ ਮੁਹਬਤਿ ਜਿੰਨ ਸੇਈ ਸਚਿਆ ॥
ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥

ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ ॥੧॥ਰਹਾਉ॥

ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥

ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥

ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

**ਕਠਿਨ ਸ਼ਬਦ :** ਦਿਲਹੁ-ਦਿਲ ਤੋਂ। ਕਾਂਢੇ-ਕਹੇ ਜਾਂਦੇ ਹਨ। ਭੁਇ ਭਾਰੁ-ਜ਼ਮੀਨ ਉਪਰ ਬੋਝ। ਮਾਉ-ਮਾਂ। ਪਰਵਦਗਾਰ-ਗਰੀਬ ਪਰਵਰ। ਬਖਸੰਦਗੀ-ਬਖ਼ਸ਼ਣਹਾਰ।

***ਅਰਥ* :** ਜਿਹੜੇ ਇਨਸਾਨ ਪਰਮਾਤਮਾ ਨੂੰ ਦਿਲ ਦੀਆਂ ਡੂੰਘਾਣਾਂ ਤੋਂ ਪ੍ਰੇਮ ਕਰਦੇ ਹਨ, ਉਹਨਾਂ ਨੂੰ ਹੀ ਸੱਚੇ (ਪ੍ਰੇਮੀ) ਕਿਹਾ ਜਾ ਸਕਦਾ ਹੈ। ਜਿਨ੍ਹਾਂ ਦੇ ਮਨ ਵਿਚ ਕੁਝ ਹੋਰ ਹੈ ਤੇ ਜ਼ਬਾਨ 'ਤੇ ਕੁਝ ਹੋਰ ਆਉਂਦਾ ਹੈ, ਉਹਨਾਂ ਨੂੰ ਕੱਚੇ (ਝੂਠੇ) ਕਿਹਾ ਜਾਵੇਗਾ।

ਜਿਹੜੇ ਇਨਸਾਨ ਪਰਮਾਤਮਾ ਦੇ ਸੱਚੇ ਪ੍ਰੇਮ ਵਿਚ ਰੰਗੇ ਜਾਂਦੇ ਹਨ, ਉਹਨਾਂ ਨੂੰ ਉਸ ਦੇ ਦਰਸ਼ਨ ਹੋ ਜਾਂਦੇ ਹਨ। ਜੋ ਉਸ ਦੇ ਨਾਮ ਨੂੰ ਭੁਲਾ ਬੈਠਦੇ ਹਨ, ਉਹ ਮਾਨੋ ਜ਼ਮੀਨ ਉਤੇ ਇਕ ਬੋਝ ਬਣੇ ਹੋਏ ਹਨ। (ਕੇਂਦਰੀ ਤੁੱਕ)

ਜਿਨ੍ਹਾਂ ਨੂੰ ਪਰਮਾਤਮਾ ਆਪਣੀ ਮਿਹਰ ਦੁਆਰਾ ਆਪਣੇ ਲੜ ਲਾ ਲੈਂਦਾ ਹੈ, ਉਹ ਉਸ ਦੇ 'ਦਰਵੇਸ਼' ਦੀ ਪਦਵੀ ਪਾ ਜਾਂਦੇ ਹਨ। ਧੰਨ ਹੈ ਉਹਨਾਂ ਦੀ ਮਾਤਾ ਜਿਸ ਨੇ ਅਜਿਹੇ ਵਿਅਕਤੀਆਂ ਨੂੰ ਜਨਮ ਦਿੱਤਾ ਹੈ। ਅਜਿਹੇ ਵਿਅਕਤੀਆਂ ਦਾ ਇਸ ਦੁਨੀਆਂ ਵਿਚ ਆਉਣਾ ਸਫ਼ਲ ਹੋ ਜਾਂਦਾ ਹੈ।

ਹੇ ਪਰਮਾਤਮਾ! ਤੂੰ ਗ਼ਰੀਬ-ਰੱਖਿਅਕ ਹੈਂ, ਤੇਰਾ ਕੋਈ ਪਾਰਾਵਾਰ ਨਹੀਂ, ਤੂੰ ਅਪਹੁੰਚ ਹੈਂ ਅਤੇ ਤੇਰਾ ਕੋਈ ਅੰਤ ਨਹੀਂ। ਜਿਨ੍ਹਾਂ ਨੇ ਤੇਰੇ ਇਸ ਰੂਪ ਨੂੰ ਪਹਿਚਾਣ ਲਿਆ ਹੈ, ਮੈਂ ਉਹਨਾਂ ਦੇ ਪੈਰ ਚੁੰਮਦਾ ਹਾਂ।

ਹੇ ਪਰਮਾਤਮਾ! ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ। ਤੂੰ ਬਖ਼ਸ਼ਣਹਾਰ ਹੈਂ। ਮੇਰੇ 'ਤੇ ਕ੍ਰਿਪਾ ਕਰ ਅਤੇ ਆਪਣੀ ਬੰਦਗੀ ਦੀ ਖ਼ੈਰ ਨਾਲ ਮੈਨੂੰ ਨਿਵਾਜ।

ਆਸਾ ॥

**ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥**
**ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥**

**ਆਜੁ ਮਿਲਾਵਾ ਸੇਖ ਫਰੀਦ**
**ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ਰਹਾਉ॥**

**ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥**
**ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥੨॥**

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥**

**ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥**
**ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥**

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥**

**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥**
**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥**

**ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥**
**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥**

**ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥**
**ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥**

**ਕਠਿਨ ਸ਼ਬਦ :** ਗੋਰ–ਕਬਰ। ਟਾਕਿਮ–ਰੋਕਣਾ, ਵਰਜਣਾ। ਕੂੰਜੜੀਆਂ–ਇੰਦਰੀਆਂ। ਘੁਮਿ–ਮੁੜ ਕੇ। ਕਲਵਤ–ਆਰਾ। ਡਉ–ਅੱਗ। ਹਿਕੁ–ਇਕ। ਖੇਵਟ–ਮਲਾਹ।

***ਅਰਥ* :** ਸ਼ੇਖ਼ ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੂੰ ਪਿਆਰ ਕਰੋ। ਇਹ ਸਰੀਰ ਇਕ ਦਿਨ ਮਿੱਟੀ ਵਿਚ ਮਿਲ ਜਾਣਾ ਹੈ ਅਤੇ ਕਬਰ ਹੀ ਇਸ ਦਾ ਅਸਲ ਘਰ ਬਣੇਗੀ।

ਫ਼ਰੀਦ ਜੀ ਦਾ ਅੱਜ ਪਰਮਾਤਮਾ ਨਾਲ ਮਿਲਣ ਹੋਣਾ ਹੈ, ਇਸ ਲਈ ਉਹ ਆਪਣੀਆਂ ਗਿਆਨ-ਇੰਦਰੀਆਂ ਨੂੰ ਕਾਬੂ ਵਿਚ ਰੱਖਣਾ ਚਾਹੁੰਦੇ ਹਨ। ਇਹ ਇੰਦਰੀਆਂ ਹੀ ਮਨ ਨੂੰ ਅਸ਼ਾਂਤ ਬਣਾਉਂਦੀਆਂ ਹਨ।

ਜੇ ਇਸ ਗੱਲ ਨੂੰ ਮਨ ਵਿਚ ਵਸਾ ਲਈਏ ਕਿ ਮੌਤ ਨਿਸ਼ਚਿਤ ਹੈ ਅਤੇ ਦੁਬਾਰਾ ਇਸ ਜਗਤ ਵਿਚ ਨਹੀਂ ਆ ਸਕਣਾ ਤਾਂ ਇਸ ਝੂਠੀ ਦੁਨੀਆਂ ਦੇ ਪਿੱਛੇ ਲੱਗ ਕੇ ਆਪਣੀ ਬਰਬਾਦੀ ਦਾ ਸਾਮਾਨ ਪੈਦਾ ਨਾ ਕਰੀਏ।

ਸੱਚ ਅਤੇ ਧਰਮ ਦੇ ਮਾਰਗ ਉੱਤੇ ਚੱਲਣਾ ਚਾਹੀਦਾ ਹੈ, ਕਦੇ ਵੀ ਝੂਠ ਨਹੀਂ ਬੋਲਣਾ

ਚਾਹੀਦਾ। ਗੁਰੂ ਦੇ ਦੱਸੇ ਰਸਤੇ ਉੱਤੇ ਹੀ ਭਗਤਾਂ ਨੂੰ ਚੱਲਣਾ ਚਾਹੀਦਾ ਹੈ।

ਸੱਚੇ ਭਗਤਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਜਾਂਦੇ ਵੇਖ ਜੀਵ ਰੂਪੀ ਇਸਤਰੀ ਨੂੰ ਫ਼ਿਕਰ ਹੁੰਦਾ ਹੈ; ਕਿਉਂਕਿ ਸੁਣੀਂਦਾ ਹੈ ਜੋ ਅਗਲੀ ਦਰਗਾਹ ਵਿਚ ਦੁਨੀਆਂਦਾਰਾਂ ਦੇ ਸੋਨੇ ਵਰਗੇ ਸਰੀਰਾਂ ਨੂੰ ਆਰਿਆਂ ਨੂੰ ਚੀਰ ਦਿੱਤਾ ਜਾਂਦਾ ਹੈ।

ਵੱਡੇ-ਵੱਡੇ ਸ਼ੇਖ਼ਾਂ ਦੀਆਂ ਜ਼ਿੰਦਗੀਆਂ ਵੀ ਨਾਸ਼ਮਾਨ ਹਨ। ਜਿਸ ਗੱਦੀ ਉੱਤੇ ਅਸੀਂ ਅੱਜ ਬੈਠੇ ਹਾਂ, ਇਸ ਉੱਤੇ ਅਨੇਕਾਂ ਲੋਕ ਸਾਡੇ ਤੋਂ ਪਹਿਲਾਂ ਬੈਠ ਚੁੱਕੇ ਹਨ।

ਜਿਵੇਂ ਕੱਤਕ ਦੇ ਮਹੀਨੇ ਕੂੰਜਾਂ ਦਾ ਆਉਣਾ, ਚੇਤ ਦੇ ਮਹੀਨੇ ਵਿਚ ਜੰਗਲਾਂ ਨੂੰ ਅੱਗ ਲੱਗਣਾ ਸੁਭਾਵਿਕ ਹੁੰਦਾ ਹੈ ਅਤੇ ਸਾਵਣ ਦੇ ਮਹੀਨੇ ਵਿਚ ਬਿਜਲੀ ਚਮਕਦੀ ਹੈ; ਇਸੇ ਤਰ੍ਹਾਂ ਸਿਆਲ ਦੀ ਰੁੱਤ ਵਿਚ ਪਤੀ ਰੂਪੀ ਪਰਮਾਤਮਾ ਨਾਲ ਸੰਜੋਗ ਹੋਣਾ ਲਾਜ਼ਮੀ ਹੈ।

ਆਖ਼ਰ ਨਾਸ਼ਮਾਨ ਜੀਵ ਨੂੰ ਸਰੀਰ ਵਿਚੋਂ ਜਾਣਾ ਹੀ ਪੈਂਦਾ ਹੈ। ਇਹ ਗੱਲ ਸਾਨੂੰ ਸਦਾ ਆਪਣੇ ਮਨ ਵਿਚ ਪੱਕੀ ਤਰ੍ਹਾਂ ਵਸਾ ਲੈਣੀ ਚਾਹੀਦੀ ਹੈ। ਆਦਮੀ ਨੂੰ ਬਣਦਿਆਂ ਛੇ ਮਹੀਨੇ ਲੱਗ ਜਾਂਦੇ ਹਨ, ਪਰੰਤੂ ਮਰਨ ਲੱਗਿਆਂ ਇਕ ਛਿਣ ਹੀ ਲੱਗਦਾ ਹੈ।

ਜ਼ਮੀਨ, ਅਸਮਾਨ ਨੂੰ ਪੁੱਛਦੀ ਹੈ ਕਿ ਮੇਰੇ ਉੱਤੇ ਰਹਿਣ ਵਾਲੇ ਅਨੇਕਾਂ ਮਲਾਹ ਰੂਪੀ ਇਨਸਾਨ ਕਿਧਰ ਗਏ ਤਾਂ ਉਹ ਕਹਿੰਦਾ ਹੈ ਕਿ ਉਹ ਕਬਰਾਂ ਵਿਚ ਪਏ ਸੜ ਰਹੇ ਹਨ ਅਤੇ ਉਹਨਾਂ ਦੇ ਉਲਾਹਮੇ ਮੇਰੇ ਸਿਰ ਹਨ।

ੴ ਸਤਿਗੁਰਪ੍ਰਸਾਦਿ ॥
ਰਾਗੁ ਸੂਹੀ ਬਾਣੀ ਸੇਖ ਫ਼ਰੀਦ ਜੀ ਕੀ ॥

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥
ਮੁਝੁ ਅਵਗਨ ਸਹ ਨਾਹੀ ਦੋਸੁ ॥੧॥

ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥
ਜੋਬਨੁ ਖੋਇ ਪਾਛੈ ਪਛੁਤਾਨੀ ॥੧॥ਰਹਾਉ॥

ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥
ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥

ਵਿਧਣ ਖੂਹੀ ਮੁੰਧ ਇਕੇਲੀ ॥
ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥

ਵਾਟ ਹਮਾਰੀ ਖਰੀ ਉਡੀਣੀ ॥
ਖੰਨਿਅਹੁ ਤਿਖੀ ਬਹੁਤੁ ਪਿਈਣੀ ॥

**ਉਸੁ ਊਪਰਿ ਹੈ ਮਾਰਗੁ ਮੇਰਾ॥**
**ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ॥੪॥੧॥**

**ਕਠਿਨ ਸ਼ਬਦ :** ਲੁਹਿ ਲੁਹਿ-ਲੁੱਛਣਾ। ਬਾਵਲਿ-ਦੀਵਾਨੀ। ਲੋਰਉ-ਲੱਭਦੀ ਹਾਂ। ਸਹ-ਸ਼ਹੁ, ਪਤੀ। ਪਿਰਹ ਬਿਹੂਨ-ਪਤੀ ਤੋਂ ਬਿਨਾਂ। ਵਿਧਣ-ਸੁੰਨੀ। ਉਡੀਣੀ-ਕਠਿਨ। ਸਮਾਰਿ-ਸੋਝੀ।

***ਅਰਥ* :** ਪ੍ਰਭੂ ਦੇ ਵਿਛੋੜੇ ਵਿਚ ਮੈਂ ਤੜਪ ਰਹੀ ਹਾਂ, ਪਛਤਾਵੇ ਵਿਚ ਹੱਥ ਮਲ ਰਹੀ ਹਾਂ ਅਤੇ ਦੀਵਾਨੀ ਹੋ ਕੇ ਉਸ ਦੀ ਤਲਾਸ਼ ਕਰ ਰਹੀ ਹਾਂ। ਉਸ ਪ੍ਰਤੀ ਮੇਰਾ ਰੋਸ ਵਾਜਬ ਨਹੀਂ ਹੈ ਕਿਉਂਕਿ ਮੇਰੇ ਵਿਚ ਹੀ ਦੋਸ਼ ਹਨ, ਪ੍ਰਭੂ ਦਾ ਕੋਈ ਦੋਸ਼ ਨਹੀਂ ਹੈ।

ਹੇ ਪਰਮਾਤਮਾ! ਮੈਂ ਤੇਰੇ ਮਹੱਤਵ ਨੂੰ ਨਹੀਂ ਸਮਝਿਆ। ਹੁਣ ਜਵਾਨੀ ਐਵੇਂ ਗੁਆ ਤੇ ਪਛਤਾ ਰਹੀ ਹਾਂ।

ਹੇ ਕਾਲੀ ਕੋਇਲ! ਕਿਸ ਕਾਰਨ ਤੇਰਾ ਰੰਗ ਕਾਲਾ ਹੋ ਗਿਆ ਹੈ? ਕੋਇਲ ਉੱਤਰ ਦਿੰਦੀ ਹੈ ਕਿ ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਧੁਖ-ਧੁਖ ਕੇ ਮੈਂ ਕਾਲੀ ਹੋ ਗਈ ਹਾਂ। ਪ੍ਰੀਤਮ ਤੋਂ ਬਿਨਾਂ ਕਿਤੇ ਵੀ ਸੁਖ ਜਾਂ ਚੈਨ ਨਹੀਂ ਹੈ। ਜੇ ਪ੍ਰਭੂ ਕ੍ਰਿਪਾ ਕਰੇ ਤਾਂ ਹੀ ਉਸ ਨਾਲ ਮਿਲਣ ਹੋ ਸਕੇਗਾ।

ਜੀਵਨ ਦੀ ਸੁੰਨੀ ਖੂਹੀ ਉੱਪਰ ਜੀਵ ਰੂਪੀ ਇਸਤਰੀ ਇਕੱਲੀ ਹੈ। ਉਸ ਦਾ ਕੋਈ ਸੰਗੀ ਜਾਂ ਸਾਥੀ ਨਹੀਂ ਹੈ। ਜੇ ਪਰਮਾਤਮਾ ਕ੍ਰਿਪਾ ਕਰਕੇ ਉਸ ਨੂੰ ਸਾਧ ਸੰਗਤ ਨਾਲ ਮਿਲਾ ਦੇਵੇ ਤਾਂ ਪਰਮਾਤਮਾ ਆਪਣੇ-ਆਪ ਉਸ ਦਾ ਸਾਥੀ ਬਣ ਜਾਂਦਾ ਹੈ।

ਦਰਵੇਸ਼ੀ ਦਾ ਮਾਰਗ ਬਹੁਤ ਕਠਨ ਹੈ। ਇਹ ਖੰਡੇ ਦੀ ਧਾਰ ਨਾਲੋਂ ਵੀ ਤਿੱਖਾ ਅਤੇ ਬਾਰੀਕ ਹੈ। ਮੇਰਾ ਮਾਰਗ ਉਸ ਉਪਰੋਂ ਦੀ ਗੁਜ਼ਰ ਕੇ ਜਾਂਦਾ ਹੈ। ਸ਼ੇਖ਼ ਫ਼ਰੀਦ ਵਿਅਕਤੀ ਨੂੰ ਨਸੀਹਤ ਦਿੰਦੇ ਹਨ ਕਿ ਉਹ ਇਸ ਮਾਰਗ ਉੱਤੇ ਚੱਲਣ ਦੀ ਸੋਝੀ ਪ੍ਰਾਪਤ ਕਰੇ ਕਿਉਂਕਿ ਇਸੇ ਵਿਚ ਉਸ ਦਾ ਕਲਿਆਣ ਹੈ।

### ਸੂਹੀ ਲਲਿਤ॥

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥**
**ਹਥੁ ਨਾ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥੧॥ਰਹਾਉ॥**
**ਇਕ ਆਪੀਨੈ ਪਤਲੀ ਸਹ ਕੇਰੇ ਬੋਲਾ॥**
**ਦੁਧਾ ਥਣੀ ਨ ਆਵਈ ਫਿਰਿ ਹੋਇ ਨਾ ਮੇਲਾ॥੨॥**
**ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥**
**ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥੩॥੨॥**

**ਕਠਿਨ ਸ਼ਬਦ :** ਦੁਹੇਲਾ-ਕਠਿਨ। ਕਸੁੰਭੜਾ-ਨਾਸ਼ਮਾਨ ਵਸਤਾਂ। ਪਤਲੀ-ਕਮਜ਼ੋਰ। ਕੇਰੇ-ਕੌੜੇ। ਅਲਾਏਸੀ-ਬੁਲਾਵੇਗਾ। ਹੰਸੁ-ਜੀਵਾਤਮਾ। ਡੁੰਮਣਾ-ਦੁਬਿਧਾ, ਦੋ ਮਨਾ।

***ਅਰਥ* :** ਜਦੋਂ ਸਾਗਰ ਵਿਚ ਬੇੜੀ ਨੂੰ ਠੇਲ੍ਹਣ ਦਾ ਸਮਾਂ ਸੀ ਤਾਂ ਇਹ ਕੰਮ ਨਾ ਕੀਤਾ। ਹੁਣ ਜਦੋਂ ਸਾਗਰ ਭਰਪੂਰ ਹੋ ਕੇ ਉੱਛਲ ਰਿਹਾ ਹੈ ਤਾਂ ਤਰ ਕੇ ਪਾਰ ਜਾਣਾ ਬਹੁਤ ਕਠਿਨ ਹੋ ਗਿਆ ਹੈ।

ਹੇ ਵਿਅਕਤੀ! ਨਾਸ਼ਮਾਨ ਚੀਜ਼ਾਂ (ਕਸੁੰਭੜਾ) ਨਾਲ ਪ੍ਰੀਤ ਨਾ ਪਾ ਕਿਉਂਕਿ ਇਹ ਸਥਾਈ

ਨਹੀਂ ਹਨ।

ਇਕ ਤਾਂ ਜੀਵ-ਰੂਪੀ ਇਸਤਰੀ ਆਪ ਕਮਜ਼ੋਰ ਜਿਹੀ ਹੈ ਅਤੇ ਦੂਸਰੇ ਉਸ ਦਾ ਪਤੀ (ਪਰਮਾਤਮਾ) ਬਹੁਤ ਡਾਢਾ ਸੁਣੀਂਦਾ ਹੈ। ਜਿਵੇਂ ਇਕ ਵਾਰ ਨਿਕਲਿਆ ਹੋਇਆ ਦੁੱਧ ਵਾਪਸ ਥਣਾਂ ਵਿਚ ਨਹੀਂ ਜਾ ਸਕਦਾ, ਜਿਵੇਂ ਵਕਤ ਮੁੜ-ਮੁੜ ਕੇ ਪਰਮਾਤਮਾ ਨਾਲ ਮਿਲਣ ਦੇ ਮੌਕੇ ਪ੍ਰਦਾਨ ਨਹੀਂ ਕਰੇਗਾ।

ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਹੇ ਲੋਕੋ! ਜਦੋਂ ਪਤੀ ਪਰਮਾਤਮਾ ਆਵਾਜ਼ ਦੇਵੇਗਾ ਤਾਂ ਫੇਰ ਕੋਈ ਚਾਰਾ ਨਹੀਂ ਹੋਵੇਗਾ। ਫਿਰ ਤਾਂ ਮਜਬੂਰੀ ਦੀ ਹਾਲਤ ਵਿਚ ਜਾਣਾ ਹੀ ਪਵੇਗਾ ਅਤੇ ਇਹ ਸਰੀਰ ਇੱਥੇ ਹੀ ਮਿੱਟੀ ਦੀ ਢੇਰੀ ਬਣ ਕੇ ਢਹਿ ਪਵੇਗਾ।

ੴ ਸਤਿਗੁਰਪ੍ਰਸਾਦਿ ॥

**ਸਲੋਕ ਸੇਖ ਫਰੀਦ ਕੇ ॥**

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**
**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**
**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**
**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥**
**ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥**
**ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥**

**ਕਠਿਨ ਸ਼ਬਦ :** ਧਨ-ਜੀਵ ਰੂਪੀ ਇਸਤ੍ਰੀ। ਵਰੀ-ਵਿਆਹੀ ਜਾਣੀ ਹੈ। ਮਲਕੁ-ਮੌਤ ਦਾ ਫ਼ਰਿਸ਼ਤਾ। ਮੁਹੁ ਦਿਖਾਲੇ-ਪ੍ਰਗਟ ਹੋਣਾ। ਕੂ-ਨੂੰ। ਜੋਲਿ-ਟੋਰ ਕੇ। ਪੁਰਸਲਾਤ-ਪੁਲ। ਕਿੜੀ-ਕਿੰਨੇ ਹੀ। ਮੁਹਾਇ-ਫੜਿਆ ਜਾਣਾ।

***ਅਰਥ* :** ਜਿਸ ਦਿਨ ਜੀਵ ਰੂਪੀ ਇਸਤਰੀ ਦਾ ਵਿਆਹ (ਮੌਤ) ਹੋਣਾ ਹੈ, ਉਹ ਬੰਨ੍ਹਿਆ ਜਾ ਚੁੱਕਾ ਹੈ। ਮੌਤ ਦਾ ਫ਼ਰਿਸ਼ਤਾ, ਜਿਸ ਬਾਰੇ ਅਸੀਂ ਕੇਵਲ ਸੁਣਿਆ ਹੀ ਹੈ, ਉਸ ਦਿਨ ਸਾਹਮਣੇ ਆ ਖਲੋਵੇਗਾ। ਉਹ ਸਾਡੀਆ ਹੱਡੀਆਂ ਨੂੰ ਕੜਕਾ ਕੇ ਪ੍ਰਾਣ ਕੱਢ ਲਵੇਗਾ। ਆਪਣੇ ਆਪ ਨੂੰ ਸਮਝਾ ਲਉ ਕਿ ਉਸ ਦਿਨ ਨੂੰ ਅੱਗੇ-ਪਿੱਛੇ ਨਹੀਂ ਕੀਤਾ ਜਾ ਸਕੇਗਾ। ਇਨਸਾਨ ਦੀ ਜ਼ਿੰਦਗੀ ਵਹੁਟੀ ਹੈ ਅਤੇ ਮੌਤ ਉਸ ਦਾ ਲਾੜਾ ਹੈ ਅਤੇ ਇਹ ਉਸ ਨੂੰ ਵਿਆਹ ਕੇ ਲੈ ਜਾਵੇਗਾ। ਵਿਅਕਤੀ ਆਪਣੇ ਹੱਥੀਂ ਆਪਣੀ ਜ਼ਿੰਦਗੀ ਨੂੰ ਉਸ ਨਾਲ ਤੋਰ ਕੇ ਕਿਸ ਦੇ ਗਲ ਲੱਗ ਕੇ ਰੋਵੇਗਾ? ਰੱਬੀ ਦਰਗਾਹ ਦਾ ਰਸਤਾ ਵਾਲ ਤੋਂ ਵੀ ਬਾਰੀਕ ਹੈ ਅਤੇ ਉਥੇ ਕਿਸੇ ਦੀ ਆਵਾਜ਼ ਕੰਨੀਂ ਨਹੀਂ ਪੈਂਦੀ। ਫ਼ਰੀਦ ਜੀ ਕਹਿੰਦੇ ਹਨ ਕਿ ਮ੍ਰਿਤੂਲੋਕ ਵੱਲੋਂ ਆਵਾਜ਼ਾਂ ਆ ਰਹੀਆਂ ਹਨ। ਤੂੰ ਕਿਤੇ ਗ਼ਫ਼ਲਤ ਵਿਚ ਹੀ ਨਾ ਪਕੜਿਆ ਜਾਵੀਂ।

**ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥**
**ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥**

**ਕਠਿਨ ਸ਼ਬਦ :** ਗਾਖੜੀ-ਔਖੀ। ਭਤਿ-ਦੁਨੀਆਂਦਾਰਾਂ ਵਾਂਗ। ਵੰਞਾ ਘਤਿ-ਸੁੱਟ ਕੇ ਕਿੱਥੇ ਜਾਵਾਂ?

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਰੱਬੀ ਭਗਤੀ ਦਾ ਮਾਰਗ ਬਹੁਤ ਔਖਾ ਹੈ ਅਤੇ ਮੈਂ ਦੁਨੀਆਂਦਾਰਾਂ ਵਾਂਗ ਚੱਲ ਰਿਹਾ ਹਾਂ। ਮੈਂ ਫ਼ਕੀਰੀ ਦੀ ਪੋਟਲੀ ਉਠਾ ਤਾਂ ਲਈ ਹੈ। ਹੁਣ

ਇਸ ਦਾ ਤਿਆਗ ਕਿਵੇਂ ਕਰਾਂ ? ਹੁਣ ਤਾਂ ਇਸ ਮਾਰਗ ਉੱਤੇ ਚੱਲਣਾ ਹੀ ਪੈਣਾ ਹੈ।

**ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ ॥**
**ਸਾਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥੩॥**

**ਕਠਿਨ ਸ਼ਬਦ :** ਭਾਹਿ-ਅਗਨੀ। ਹੰ ਭੀ-ਮੈਂ ਵੀ। ਦਝਾਂ-ਭਸਮ ਹੋ ਜਾਂਦਾ ਸੀ। ਆਹਿ-ਇਸ ਅਗਨੀ ਵਿਚ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਮੈਨੂੰ ਕਿਸੇ ਵੀ ਗੱਲ ਦੀ ਸਮਝ ਨਹੀਂ ਆਉਂਦੀ, ਕੁਝ ਵੀ ਸੁੱਝ ਨਹੀਂ ਰਿਹਾ। ਇਹ ਦੁਨੀਆਂ ਤਾਂ ਇਕ ਗੁੱਝੀ ਅਗਨੀ ਵਾਂਗ ਹੈ। ਪਰਮਾਤਮਾ ਨੇ ਚੰਗਾ ਕੀਤਾ ਕਿ ਮੈਨੂੰ ਦੁਨੀਆਂ ਦੀ ਇਸ ਖ਼ਸਲਤ ਬਾਰੇ ਸਮਝਾ ਦਿੱਤਾ ਨਹੀਂ ਤਾਂ ਮੈਂ ਵੀ ਇਸ ਅਗਨੀ ਵਿਚ ਭਸਮ ਹੋ ਜਾਣਾ ਸੀ।

**ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥**
**ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥**

**ਕਠਿਨ ਸ਼ਬਦ :** ਤਿਲ-ਜ਼ਿੰਦਗੀ ਦੇ ਸਾਹ, ਘੜੀਆਂ। ਸਮਲਿ-ਸਾਵਧਾਨੀ ਨਾਲ। ਨੰਢੜਾ-ਨਿਆਣਾ, ਛੋਟੀ ਉਮਰ ਦਾ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜੇ ਪਤਾ ਹੋਵੇ ਕਿ ਤਿਲ (ਜ਼ਿੰਦਗੀ ਦੇ ਦਿਨ) ਥੋੜ੍ਹੇ ਹਨ ਤਾਂ ਮੈਂ ਸੰਭਲ ਕੇ ਉਹਨਾਂ ਦਾ ਪ੍ਰਯੋਗ ਕਰਦਾ। ਜਿਵੇਂ ਜੇ ਇਹ ਪਤਾ ਹੋਵੇ ਕਿ ਮੁਟਿਆਰ ਵਹੁਟੀ ਦਾ ਪਤੀ ਨਿਆਣਾ ਹੈ ਤਾਂ ਉਹ ਉਸ 'ਤੇ ਬਹੁਤਾ ਮਾਣ ਨਹੀਂ ਕਰਦੀ।

**ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥**
**ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥**

**ਕਠਿਨ ਸ਼ਬਦ :** ਲੜੁ ਛਿਜਣਾ-ਪੱਲਾ ਛੁੱਟ ਜਾਣਾ ਹੈ। ਪੀਡੀ-ਪੱਕਾ ਰਿਸ਼ਤਾ। ਜੇਵਡੁ-ਜੇਹਾ, ਵਰਗਾ। ਹੰਢਿ-ਵਰਤ ਕੇ, ਪਰਤਿਆ ਕੇ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜੇ ਮੈਨੂੰ ਇਹ ਪਤਾ ਹੁੰਦਾ ਕਿ ਪਤੀ-ਪਰਮਾਤਮਾ ਦਾ ਲੜ ਮੇਰੇ ਹੱਥਾਂ ਵਿਚੋਂ ਖਿਸਕ ਜਾਵੇਗਾ ਤਾਂ ਮੈਂ ਘੁੱਟ ਕੇ ਗੰਢ ਮਾਰ ਰੱਖਦੀ ਠ। ਹੇ ਪਰਮਾਤਮਾ ! ਮੈਂ ਸਾਰੀ ਦੁਨੀਆਂ ਨਾਲ ਵਰਤ ਕੇ ਵੇਖ ਲਿਆ ਹੈ, ਤੇਰੇ ਜਿਹਾ ਮੈਨੂੰ ਹੋਰ ਕੋਈ ਨਹੀਂ ਹੈ।

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥**

**ਕਠਿਨ ਸ਼ਬਦ :** ਅਕਲਿ ਲਤੀਫੁ-ਬੁੱਧੀਮਾਨ, ਚੰਗੀ ਸਮਝ ਵਾਲਾ। ਕਾਲੇ-ਬੁਰੇ, ਮੰਦੇ। ਗਿਰੀਵਾਨ-ਗਲਮੇ, ਹਿਰਦੇ।

***ਅਰਥ* :** ਹੇ ਇਨਸਾਨ ! ਜੇ ਤੂੰ ਬੁੱਧੀਮਾਨ ਹੈਂ ਤਾ ਬੁਰੇ ਕਰਮ ਨਾ ਕਰ। ਕਿਸੇ ਹੋਰ ਦੀ ਆਲੋਚਨਾ ਕਰਨ ਤੋਂ ਪਹਿਲਾ ਆਪਣੇ ਮਨ ਵਿਚ ਝਾਤੀ ਮਾਰ ਕੇ ਦੇਖ ਕਿ ਕੀ ਤੇਰੇ ਵਿਚ ਵੀ ਤਾਂ ਉਹੀ ਕਮਜ਼ੋਰੀਆਂ ਨਹੀਂ ਹਨ ?

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥੭॥**

**ਕਠਿਨ ਸ਼ਬਦ :** ਜੋ ਤੈ-ਜੇ ਤੈਨੂੰ। ਘੁੰਮਿ-ਮੋੜ ਕੇ, ਬਦਲੇ ਵਿਚ। ਆਪਨੜੈ-ਉਸ ਆਦਮੀ ਦੇ।

***ਅਰਥ* :** ਹੇ ਫ਼ਰੀਦਾ ! ਜੇ ਤੈਨੂੰ ਕੋਈ ਦੁੱਖ ਦਿੰਦਾ ਹੈ ਤਾਂ ਤੂੰ ਵੀ ਜਵਾਬ ਵਿਚ ਉਸ ਨੂੰ ਦੁਖੀ ਕਰਨ ਦੀ ਕੋਸ਼ਿਸ਼ ਨਾ ਕਰ, ਸਗੋਂ ਤੇਰੇ ਲਈ ਢੁੱਕਵਾਂ ਇਹੀ ਹੋਵੇਗਾ ਕਿ ਤੂੰ ਅਜਿਹੇ

ਬੁਰੇ ਆਦਮੀ ਦੇ ਘਰ ਜਾ ਕੇ ਨਿਮਰਤਾ ਸਹਿਤ ਉਸ ਤੋਂ ਖ਼ਿਮਾ ਮੰਗ।

**ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥**
**ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥**

**ਕਠਿਨ ਸ਼ਬਦ :** ਜਾਂ ਤਉ-ਜਦੋਂ ਤੇਰਾ। ਖਟਣ ਵੇਲ-ਸ਼ੁਭ ਕਮਾਈ ਕਰਨ ਦਾ ਸਮਾਂ। ਮਰਗ-ਮੌਤ। ਸਵਾਈ-ਭਰਨੀ ਸ਼ੁਰੂ ਕਰਨੀ। ਲਦਿਆ-ਚਲੇ ਜਾਣਾ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜਦੋਂ ਪਰਮਾਤਮਾ ਦਾ ਨਾਮ ਜਪ ਕੇ ਕੁਝ ਖੱਟਣ-ਕਮਾਉਣ ਦਾ ਸਮਾਂ ਸੀ ਤਾਂ ਤੂੰ ਦੁਨਿਆਵੀ ਕੰਮਾਂ-ਧੰਦਿਆਂ ਵਿਚ ਫਸਿਆ ਰਿਹਾ। ਹੁਣ ਤਾਂ ਮੌਤ ਨੇ ਨੀਹਾਂ ਭਰਨੀਆਂ ਸ਼ੁਰੂ ਕਰ ਦਿੱਤੀਆਂ ਹਨ। ਜਦ ਇਹ ਭਰ ਗਈਆਂ ਤਾਂ ਤੂੰ ਇਸ ਜਹਾਨ ਤੋਂ ਕੂਚ ਕਰ ਜਾਵੇਂਗਾ।

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥**

**ਕਠਿਨ ਸ਼ਬਦ :** ਜੁ ਥੀਆ-ਕੀ ਹੋ ਗਿਆ ਹੈ ? ਭੂਰ-ਬੱਗੇ, ਸਫ਼ੈਦ। ਅਗਹੁ-ਅਗਲਾ ਅਰਥਾਤ ਪ੍ਰਭੂ ਦਾ ਘਰ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਦੇਖੋ ਕੀ ਹੋ ਰਿਹਾ ਹੈ! ਮੇਰੀ ਦਾੜ੍ਹੀ ਦੇ ਵਾਲ ਭੂਰੇ ਅਤੇ ਚਿੱਟੇ ਹੁੰਦੇ ਜਾ ਰਹੇ ਹਨ। ਲੱਗਦਾ ਹੈ ਕਿ ਮੌਤ ਦਾ ਸਮਾਂ ਕਰੀਬ ਆ ਰਿਹਾ ਹੈ ਅਤੇ ਜੀਵਨ ਪਿੱਛੇ ਛੁੱਟਦਾ ਜਾ ਰਿਹਾ ਹੈ।

**ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥**
**ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥**

**ਕਠਿਨ ਸ਼ਬਦ :** ਵਿਸੁ-ਜ਼ਹਿਰ। ਵੇਦਣ-ਦਿਲ ਦੀ ਪੀੜ। ਕਿਸੁ-ਕਿਸ ਨੂੰ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਦੁਨਿਆਵੀ ਵਸਤਾਂ ਨੂੰ ਸ਼ੱਕਰ ਸਮਝ ਕੇ ਹੱਥ ਪਾਇਆ ਸੀ, ਉਹ ਜ਼ਹਿਰ ਸਨ। ਹੁਣ ਮੈਂ ਆਪਣੇ ਦਿਲ ਦੀ ਪੀੜਾ ਨੂੰ ਪਰਮਾਤਮਾ ਤੋਂ ਬਿਨਾਂ ਕਿਸ ਦੇ ਸਾਹਮਣੇ ਬਿਆਨ ਕਰਾਂ!

**ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥**
**ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥**

**ਕਠਿਨ ਸ਼ਬਦ :** ਪਤੀਣੀਆਂ-ਕਮਜ਼ੋਰ ਹੋ ਜਾਣਾ। ਰੀਣੇ-ਬੋਲੇ, ਬਹਿਰੇ। ਸਾਖ-ਖੇਤੀ। ਪਕੰਦੀ-ਪੱਕਣ 'ਤੇ। ਵੰਨ-ਰੰਗ ਬਦਲ ਲੈਣਾ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਦੁਨਿਆਵੀ ਨਜ਼ਾਰੇ ਵੇਖ ਕੇ ਅੱਖਾਂ ਕਮਜ਼ੋਰ ਹੋ ਗਈਆਂ ਹਨ, ਸੁਣ ਕੇ ਕੰਨ ਬੋਲੇ (ਡੋਰੇ) ਹੋ ਗਏ ਹਨ। ਜਿਵੇਂ ਖੇਤੀ ਪੱਕਣ ਸਮੇਂ ਰੰਗ ਬਦਲਦੀ ਹੈ, ਇਸੇ ਤਰ੍ਹਾਂ ਮੌਤ ਦਾ ਸਮਾਂ ਨੇੜੇ ਆ ਢੁੱਕਣ 'ਤੇ ਜੀਵਨ ਵੀ ਆਪਣੇ ਰੰਗ-ਢੰਗ ਬਦਲਣ ਲੱਗਦਾ ਹੈ।

**ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥**

**ਕਠਿਨ ਸ਼ਬਦ :** ਕਾਲੀ-ਜਵਾਨੀ ਦੇ ਸਮੇਂ। ਰਾਵਿਆ-ਸਿਮਰਨ ਕਰਨਾ। ਧਉਲੀ-ਬੁਢੇਪੇ ਵਿਚ। ਪਿਰਹੜੀ-ਪ੍ਰੇਮ। ਨਵੇਲਾ-ਨਵਾਂ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਜਵਾਨੀ ਦੇ ਪਹਿਰੇ ਵਿਚ ਪਰਮਾਤਮਾ

ਨੂੰ ਨਹੀਂ ਸਿਮਰਿਆ, ਉਹ ਬੁੱਢੇ ਵਾਰੇ ਕੀ ਖ਼ਾਕ ਸਿਮਰਨਗੇ ? ਇਸ ਲਈ ਹੇ ਵਿਅਕਤੀ ! ਆਲਸ ਛੱਡ ਅਤੇ ਹੁਣ ਤੋਂ ਹੀ ਉਸ ਨਾਲ ਪ੍ਰੀਤੀ ਪਾ ਲੈ। ਫੇਰ ਦੇਖ ਤੇਰੀ ਜਵਾਨੀ ਉੱਤੇ ਕੀ ਚਮਕ ਆਉਂਦੀ ਹੈ !

**ਮਹਲਾ ੩॥**

**ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥**
**ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥**
**ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥**

**ਕਠਿਨ ਸ਼ਬਦ :** ਪਿਰਮੁ-ਪ੍ਰੇਮ। ਲੋਚੈ-ਚਾਹੇ। ਖਸਮ-ਮਾਲਕ, ਪ੍ਰਭੂ। ਜੈ ਭਾਵੈ-ਜਿਸ ਉਪਰ ਪ੍ਰਸੰਨ ਹੁੰਦਾ ਹੈ।

***ਅਰਥ* :** ਫ਼ਰੀਦ ਜੀ ਦੇ ਵਿਚਾਰਾਂ ਨੂੰ ਇਕ ਵੱਖਰੇ ਪ੍ਰਸੰਗ ਵਿਚ ਪੇਸ਼ ਕਰਦੇ ਹੋਏ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਜਵਾਨੀ ਅਤੇ ਬੁਢੇਪੇ ਦੀ ਕੋਈ ਗੱਲ ਨਹੀਂ ਹੈ। ਹਰ ਕੋਈ, ਹਰ ਸਮੇਂ ਪਰਮਾਤਮਾ ਨਾਲ ਪ੍ਰੇਮ ਕਰ ਸਕਦਾ ਹੈ, ਪਰ ਪ੍ਰੇਮ ਕਰਨਾ ਕੇਵਲ ਆਪਣੇ ਵੱਸ ਦੀ ਹੀ ਗੱਲ ਨਹੀਂ ਹੈ। ਜਿਤਨੀ ਦੇਰ ਪਰਮਾਤਮਾ ਦੀ ਆਪਣੀ ਰਜ਼ਾ ਨਹੀਂ ਹੋਵੇਗੀ, ਵਿਅਕਤੀ ਪਰਮਾਤਮਾ ਨਾਲ ਪ੍ਰੇਮ ਨਹੀਂ ਕਰ ਸਕਦਾ।

**ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥**

**ਕਠਿਨ ਸ਼ਬਦ :** ਲੋਇਣ-ਅੱਖਾਂ। ਕਜਲ ਰੇਖ-ਕਜਲੇ (ਸੁਰਮੇ) ਦੀ ਧਾਰੀ। ਸਹਦਿਆ-ਸਹਾਰਨਾ। ਸੂਇ ਬਹਿਠੁ-ਬੱਚੇ ਦਿੱਤੇ ਹੋਏ ਹਨ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਖ਼ੂਬਸੂਰਤ ਅੱਖੀਆਂ ਨੇ ਦੁਨੀਆਂ ਨੂੰ ਮਸਤ ਕਰ ਰੱਖਿਆ ਸੀ, ਉਹਨਾਂ ਦੀ ਸਾਰੀ ਹਕੀਕਤ ਮੈਂ ਜਾਣ ਲਈ ਹੈ। ਉਹ ਨਾਜ਼ੁਕ ਨੈਣ, ਜੋ ਕਦੇ ਕੱਜਲੇ ਦੀ ਧਾਰ ਨਹੀਂ ਸਹਾਰਦੇ ਸਨ—ਅੱਜ ਵਿਅਕਤੀ ਦੀ ਮੌਤ ਉਪਰੰਤ ਅੱਖਾਂ ਦੇ ਉਹਨਾਂ ਖ਼ਾਨਿਆਂ ਵਿਚ ਪੰਛੀਆਂ ਨੇ ਆਪਣੇ ਬੱਚੇ ਦੇ ਰੱਖੇ ਹਨ। ਜਵਾਨੀ ਤੇ ਹੁਸਨ ਦਾ ਕੀ ਮਾਣ !

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥**
**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥**

**ਕਠਿਨ ਸ਼ਬਦ :** ਕੂਕੇਦਿਆ ਚਾਂਗੇਦਿਆ-ਰੋਂਦਿਆਂ ਪਿਟਦਿਆਂ। ਮਤੀ-ਨਸੀਹਤ। ਵੰਞਾਇਆ-ਬੁਰੇ ਰਸਤੇ ਉੱਤੇ ਪਾਉਣਾ। ਕਿਤ-ਕਿਵੇਂ ?

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਮੈਂ ਤੈਨੂੰ ਚੰਗੇ ਮਾਰਗ ਉੱਤੇ ਚੱਲਣ ਦੀ ਪ੍ਰੇਰਣਾ ਦਿੰਦਾ ਰਿਹਾ, ਪਰ ਤੂੰ ਮੇਰੀ ਗੱਲ ਨਾ ਮੰਨੀ। ਸ਼ੈਤਾਨ ਨੇ ਤੈਨੂੰ ਚੰਗੇ ਮਾਰਗ ਉੱਤੇ ਚੱਲਣੋਂ ਰੋਕ ਰੱਖਿਆ ਹੈ। ਹੁਣ ਤੇਰੇ ਦਿਲ ਨੂੰ ਸ਼ੈਤਾਨ ਨਾਲੋਂ ਤੋੜ ਕੇ ਪਰਮਾਤਮਾ ਦੇ ਨਾਲ ਕਿਵੇਂ ਜੋੜਿਆ ਜਾਵੇ ?

**ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥**

**ਕਠਿਨ ਸ਼ਬਦ :** ਥੀਉ-ਹੋਜਾ। ਪਵਾਹੀ-ਪੈਰਾਂ ਦਾ। ਦਭੁ-ਘਾਹ। ਛਿਜਹਿ-ਛੰਡਣਾ। ਬਿਆ-ਦੂਜਾ। ਸਾਂਈ ਦੈ ਦਰਿ-ਮਸੀਤ ਵਿਚ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜੇ ਪਰਮਾਤਮਾ ਦੀ ਪ੍ਰਾਪਤੀ ਕਰਨੀ ਹੈ ਤਾਂ ਪੈਰਾਂ

ਹੇਠ ਵਿਛੇ ਘਾਹ ਵਾਂਗ ਨਿਰਮਾਣ ਹੋ ਜਾਉ। ਕੁਝ ਲੋਕ ਇਸ ਨੂੰ (ਘਾਹ ਨੂੰ) ਛੰਡਦੇ-ਸੰਵਾਰਦੇ ਹਨ, ਕੁਝ ਪੈਰਾਂ ਹੇਠ ਲਤਾੜਦੇ ਹਨ ਤਾਂ ਕਿਧਰੇ ਜਾ ਕੇ ਇਕ ਚਟਾਈ ਬਣਦੀ ਹੈ, ਜਿਸ ਨੂੰ ਮਸੀਤ ਅੰਦਰ ਜਾਣ ਦਾ ਸੁਅਵਸਰ ਪ੍ਰਾਪਤ ਹੁੰਦਾ ਹੈ।

**ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥**
**ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥**

**ਕਠਿਨ ਸ਼ਬਦ :** ਖਾਕੂ-ਮਿੱਟੀ। ਪੈਰਾਂ ਤਲੈ-ਪੈਰਾਂ ਦੇ ਹੇਠ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਮਿੱਟੀ ਨੂੰ ਐਵੇਂ ਨਾ ਸਮਝੋ। ਇਹ ਬੜੀ ਮਹਾਨ ਹੈ ਅਤੇ ਇਸ ਵਰਗਾ ਹੋਰ ਕੋਈ ਨਹੀਂ ਹੈ। ਅੱਜ ਜਿਹੜੀ ਮਿੱਟੀ ਪੈਰਾਂ ਹੇਠ ਰੁਲਦੀ ਪ੍ਰਤੀਤ ਹੁੰਦੀ ਹੈ, ਮੌਤ ਪਿੱਛੋਂ ਇਹੀ ਮਿੱਟੀ ਸਾਡਾ ਕੱਜਣ ਬਣੇਗੀ।

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥**

**ਕਠਿਨ ਸ਼ਬਦ :** ਲਬੁ-ਲਾਲਚ। ਨੇਹੁ-ਪ੍ਰੇਮ, ਮੁਹੱਬਤ। ਝਤਿ-ਸਮਾਂ ਗੁਜ਼ਾਰਨਾ। ਮੇਹੁ-ਮੀਂਹ ਪੈਣਾ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜਿਥੇ ਕਿਸੇ ਪ੍ਰਕਾਰ ਦੀ ਗ਼ਰਜ਼ ਹੈ, ਕੋਈ ਲਾਲਚ ਹੈ, ਉਥੇ ਪ੍ਰੇਮ ਹੋ ਹੀ ਨਹੀਂ ਸਕਦਾ। ਜੇ ਮੀਂਹ ਪੈ ਰਿਹਾ ਹੋਵੇ ਅਤੇ ਸਿਰ ਉੱਤੇ ਇਕ ਟੁੱਟੇ ਛੱਪਰ ਤੋਂ ਬਿਨਾਂ ਕੁਝ ਵੀ ਨਾ ਹੋਵੇ ਤਾਂ ਕਿਤਨਾ ਕੁ ਚਿਰ ਗੁਜ਼ਾਰਾ ਹੋ ਸਕਦਾ ਹੈ?

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥**

**ਕਠਿਨ ਸ਼ਬਦ :** ਭਵਹਿ-ਭਟਕਣਾ। ਕੰਡਾ ਮੋੜੇਹਿ-ਕੰਡੇ ਹਟਾਉਣਾ। ਹਿਆਲੀਐ-ਦਿਲ ਵਿਚ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਹੇ ਇਨਸਾਨ! ਜੰਗਲਾਂ ਤੇ ਵਣਾਂ ਵਿਚ ਕਿਉਂ ਭਟਕ ਰਿਹਾ ਹੈਂ? ਕੰਡਿਆਲੇ ਰਾਹਾਂ ਵਿਚੋਂ ਕੁਝ ਨਹੀਂ ਲੱਭਣਾ। ਰੱਬ ਤਾਂ ਤੇਰੇ ਦਿਲ ਵਿਚ ਵੱਸਦਾ ਹੈ। ਤੂੰ ਬਾਹਰ ਜੰਗਲਾਂ ਵਿਚ ਕਿਸ ਦੀ ਤਲਾਸ਼ ਕਰ ਰਿਹਾ ਹੈਂ?

**ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥**
**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥**

**ਕਠਿਨ ਸ਼ਬਦ :** ਜੰਘੀਐ-ਲੱਤਾਂ ਨਾਲ। ਡੂੰਗਰ-ਪਹਾੜ। ਭਵਿਓਮਿ-ਘੁੰਮੇ ਹਨ। ਕੂਜੜਾ-ਮੂੰਹ ਧੋਣ ਵਾਲਾ ਕੁੱਜਾ। ਥੀਓਮਿ-ਲੱਗਦਾ ਹੈ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਇਹਨਾਂ ਛੋਟੀਆਂ-ਛੋਟੀਆਂ ਲੱਤਾਂ ਦੇ ਸਹਾਰੇ ਮੈਂ ਥਲ ਅਤੇ ਪਹਾੜ ਗਾਹ ਛੱਡੇ ਹਨ, ਪਰ ਅੱਜ ਜਦੋਂ ਕਿ ਮੈਂ ਬੁੱਢਾ ਹੋ ਗਿਆ ਹਾਂ ਤਾਂ ਵੁਜ਼ੂ ਕਰਨ ਵਾਲਾ ਕੁੱਜਾ ਵੀ ਸੌ ਕੋਹਾਂ ਦੀ ਦੂਰੀ 'ਤੇ ਪ੍ਰਤੀਤ ਹੁੰਦਾ ਹੈ।

**ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥**
**ਧਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥**

**ਕਠਿਨ ਸ਼ਬਦ :** ਧੁਖਿ ਧੁਖਿ-ਅਸ਼ਾਂਤ ਹੋਣਾ। ਪਾਸ-ਪਾਸੇ ਮਾਰਨਾ। ਧਿਗੁ-ਧਿਰਕਾਰ। ਵਿਡਾਣੀ ਆਸ-ਬੇਗਾਨੀ ਆਸ਼ਾ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਸਿਆਲਾਂ ਦੀਆਂ ਰਾਤਾਂ ਬਹੁਤ ਲੰਬੀਆਂ ਹੁੰਦੀਆਂ ਹਨ। ਬਿਰਹਣ ਸਾਰੀ ਰਾਤ ਧੁਖਦੀ ਹੋਈ ਪਾਸੇ ਬਦਲਦੀ ਰਹਿੰਦੀ ਹੈ। ਉਹਨਾਂ ਦੀ ਜ਼ਿੰਦਗੀ ਵੀ ਕੀ ਹੋਈ ਜੋ ਆਪਣੇ ਪਤੀ ਤੋਂ ਵਿਛੜੀਆਂ ਹੋਈਆਂ ਹਨ। ਬੇਗਾਨੀ ਆਸ਼ਾ ਉੱਤੇ

ਜ਼ਿੰਦਗਾਨੀ ਨਹੀਂ ਕੱਟੀ ਜਾ ਸਕਦੀ।

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥**

**ਕਠਿਨ ਸ਼ਬਦ :** ਵਾਰਿਆ-ਇਨਕਾਰ ਕਰਨਾ। ਆਇੜਿਆਂ-ਕਿਸੇ ਆਸ਼ਾ ਨੂੰ ਲੈ ਕੇ ਆਇਆ ਮਿੱਤਰ। ਹੇੜਾ-ਦਿਲ। ਅੰਗਾਰਾ-ਅੱਗ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਹੇ ਮੇਰੇ ਪਿਆਰੇ ਮਿੱਤਰ! ਜੇ ਮੈਂ ਤੇਰੇ ਨਾਲੋਂ ਆਪਣੀ ਕਿਸੇ ਚੀਜ਼ ਨੂੰ ਚੰਗਾ ਸਮਝ ਕੇ ਤੈਨੂੰ ਇਨਕਾਰ ਕਰਾਂ ਤਾਂ ਇਹ ਮੇਰੇ ਲਈ ਮਾੜੀ ਗੱਲ ਹੋਵੇਗੀ। ਫਿਰ ਭਾਵੇਂ ਮੇਰਾ ਦਿਲ ਅੰਗਿਆਰਾਂ ਵਿਚ ਸੁੱਟ ਦਿੱਤਾ ਜਾਵੇ ਤਾਂ ਵੀ ਮੈਨੂੰ ਕੋਈ ਗਿਲਾ ਨਹੀਂ ਹੋਵੇਗਾ।

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

**ਕਠਿਨ ਸ਼ਬਦ :** ਲੋੜੈ-ਝਾਕ (ਆਸ) ਰੱਖਦਾ ਹੈ। ਬਿਜਉਰੀਆਂ-ਚੰਗੀ ਕਿਸਮ ਦੀਆਂ। ਹੰਢੈ-ਫਿਰਦਾ ਹੈ। ਪੈਧਾ-ਪਹਿਨਣਾ। ਪਟੁ-ਰੇਸ਼ਮ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਇਕ ਮੂਰਖ਼ ਦੀ ਗੱਲ ਸੁਣੋ। ਉਹ ਕਿੱਕਰ ਦੇ ਰੁੱਖ ਬੀਜ ਕੇ ਬਿਜਉਰ ਦੀਆਂ ਦਾਖਾਂ ਖਾਣ ਦੀ ਆਸ ਲਗਾਈ ਬੈਠਾ ਹੈ। ਉਹ ਭੇਡਾਂ ਦੀ ਉੱਨ ਕਤਾ ਕੇ ਰੇਸ਼ਮ ਪਹਿਨਣ ਦੀ ਇੱਛਾ ਰੱਖਦਾ ਹੈ। ਕਰਮਾਂ ਦਾ ਹੀ ਫ਼ਲ ਪ੍ਰਾਪਤ ਹੁੰਦਾ ਹੈ।

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥**

**ਕਠਿਨ ਸ਼ਬਦ :** ਗਲੀਏ-ਗਲੀਆਂ ਵਿਚ। ਨੇਹੁ-ਪ੍ਰੇਮ, ਮੁਹੱਬਤ। ਤੁਟੈ-ਟੁੱਟ ਜਾਵੇਗਾ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਗਲੀਆਂ ਵਿਚ ਚਿੱਕੜ ਹੈ ਅਤੇ ਪਤੀ (ਪਰਮਾਤਮਾ) ਦਾ ਘਰ ਬੜੀ ਦੂਰ ਹੈ। ਮੇਰਾ ਉਸ ਨਾਲ ਮਿਲਣ ਦਾ ਇਕਰਾਰ ਕੀਤਾ ਹੋਇਆ ਹੈ। ਜੇ ਜਾਂਦਾ ਹਾਂ ਤਾਂ ਮੇਰੀ ਇਕੋ-ਇਕ ਕੰਬਲੀ ਭਿੱਜਦੀ ਹੈ, ਜੇ ਨਹੀਂ ਜਾਂਦਾ ਤਾਂ ਇਕਰਾਰ ਤੋਂ ਝੂਠਾ ਪੈਂਦਾ ਹਾਂ ਅਤੇ ਪ੍ਰੇਮ ਟੁੱਟਦਾ ਹੈ।

**ਭਿਜਉ ਸਿਜਉ ਕੰਬਲੀ ਅਲਹੁ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥**

**ਕਠਿਨ ਸ਼ਬਦ :** ਵਰਸਉ-ਵਰ੍ਹਾਉਂਦਾ ਰਹਿ। ਮੇਹੁ-ਮੀਂਹ। ਤੁਟਉ ਨਾਹੀ-ਨਾ ਟੁੱਟੇ।

***ਅਰਥ*:** ਦੁਬਿਧਾ ਵਿਚੋਂ ਨਿਕਲਣ ਦੀ ਪ੍ਰੇਰਨਾ ਦਿੰਦੇ ਹੋਏ ਫ਼ਰੀਦ ਜੀ ਆਪ ਹੀ ਫ਼ੁਰਮਾਉਂਦੇ ਹਨ ਕਿ ਬੇਸ਼ੱਕ ਉਹਨਾਂ ਦੀ ਕੰਬਲੀ ਭਿੱਜ ਜਾਵੇ, ਬਾਰਿਸ਼ ਵੀ ਹੁੰਦੀ ਰਹੇ, ਪਰੰਤੂ ਉਹ ਆਪਣੇ ਇਕਰਾਰ ਤੋਂ ਝੂਠੇ ਨਹੀਂ ਪੈਣਗੇ, ਬਲਕਿ ਪੂਰੀ ਸਿਦਕ-ਦਿਲੀ ਨਾਲ ਆਪਣੇ ਪ੍ਰੀਤਮ ਪਾਸ ਜਾ ਪਹੁੰਚਣਗੇ।

**ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥**
**ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥੨੬॥**

**ਕਠਿਨ ਸ਼ਬਦ :** ਭੋਲਾਵਾ-ਭੁਲੇਖਾ, ਡਰ। ਗਹਿਲਾ-ਮੂਰਖ਼। ਰੂਹ-ਆਤਮਾ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਮੈਨੂੰ ਡਰ ਸੀ ਕਿ ਕਿਧਰੇ ਪਗੜੀ ਮਿੱਟੀ ਨਾਲ ਮੈਲੀ ਨਾ ਹੋ ਜਾਏ, ਪਰੰਤੂ ਮੇਰੀ ਬੇਵਕੂਫ਼ ਆਤਮਾ ਇਹ ਨਹੀਂ ਜਾਣਦੀ ਕਿ ਇਹ ਸਿਰ ਵੀ ਮਿੱਟੀ ਵਿਚ ਮਿਲ ਜਾਣਾ ਹੈ। ਫਿਰ ਭਲਾ ਨਿਰੀ ਪਗੜੀ ਬਚਾਇਆਂ ਕੀ ਹੋਵੇਗਾ?

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥**

**ਕਠਿਨ ਸ਼ਬਦ :** ਨਿਵਾਤ-ਮਿਸ਼ਰੀ। ਮਾਂਝਾ-ਮੱਝ ਦਾ। ਪੁਜਨਿ ਤੁਧੁ-ਤੇਰਾ ਮੁਕਾਬਲਾ ਨਹੀਂ ਕਰਦੀਆਂ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਭਾਵੇਂ ਸ਼ੱਕਰ, ਖੰਡ, ਮਿਸ਼ਰੀ, ਗੁੜ, ਸ਼ਹਿਰ ਅਤੇ ਮੱਝਾਂ ਦਾ ਦੁੱਧ ਇਹ ਸਾਰੇ ਮਿੱਠੇ ਪਦਾਰਥ ਹਨ, ਪਰੰਤੂ ਇਹਨਾਂ ਦੀ ਮਿਠਾਸ ਅਸਥਾਈ ਅਤੇ ਥੋੜ੍ਹਚਿਰੀ ਹੈ। ਕੇਵਲ ਪਰਮਾਤਮਾ ਦਾ ਨਾਮ ਹੀ ਸਥਾਈ ਰੂਪ ਵਿਚ ਮਿੱਠਾ ਅਤੇ ਮਧੁਰ ਹੈ। ਸੋ ਸਾਨੂੰ ਉਸੇ ਦੀ ਤਲਾਸ਼ ਕਰਨੀ ਚਾਹੀਦੀ ਹੈ।

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥**

**ਕਠਿਨ ਸ਼ਬਦ :** ਕਾਠ-ਲੱਕੜ ਵਰਗੀ ਰੁੱਖੀ ਸੁੱਖੀ। ਘਣੇ-ਬਹੁਤ ਜ਼ਿਆਦਾ। ਚੋਪੜੀ-ਘਿਉ ਵਿਚ ਗੁੰਨ੍ਹੀ ਹੋਈ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਮੇਰੀ ਰੋਟੀ ਭਾਵੇਂ ਸੁੱਕੀ ਹੋਈ ਹੈ, ਪਰੰਤੂ ਇਹੋ ਮੇਰੀ ਭੁੱਖ ਨੂੰ ਸ਼ਾਂਤ ਕਰ ਸਕਦੀ ਹੈ। ਜਿਹੜੇ ਇਨਸਾਨ ਚੋਪੜੀਆਂ ਰੋਟੀਆਂ ਦੀ ਜੁਸਤਜੂ ਕਰਦੇ ਹਨ, ਉਹਨਾਂ ਦੀ ਭੁੱਖ ਸਗੋਂ ਹੋਰ ਵੱਧਦੀ ਹੈ, ਨੀਤ ਖ਼ਰਾਬ ਹੋ ਜਾਂਦੀ ਹੈ ਅਤੇ ਅੰਤ ਅਜਿਹੇ ਭੈੜੀ ਨੀਤ ਵਾਲਿਆਂ ਨੂੰ ਬਹੁਤੇ ਦੁੱਖ ਸਹਿਣੇ ਪੈਂਦੇ ਹਨ।

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

**ਕਠਿਨ ਸ਼ਬਦ :** ਪਰਾਈ-ਬੇਗ਼ਾਨੀ। ਚੋਪੜੀ-ਚੰਗੀ, ਅਮੀਰਾਂ ਵਾਲੇ ਭੋਜਨ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਰੁਖੀ-ਸੁਖੀ ਰੋਟੀ ਖਾ ਕੇ, ਠੰਢਾ ਪਾਣੀ ਪੀ ਕੇ ਜ਼ਿੰਦਗੀ ਬਸਰ ਕਰ ਲੈਣੀ ਚਾਹੀਦੀ ਹੈ ਕਿਉਂਕਿ ਸਬਰ ਵਿਅਕਤੀ ਨੂੰ ਇਕ ਅੰਦਰੂਨੀ ਤਾਕਤ ਬਖ਼ਸ਼ਦਾ ਹੈ। ਦੂਜੇ ਲੋਕਾਂ ਦੀ ਚੋਪੜੀ ਹੋਈ ਰੋਟੀ ਨੂੰ ਵੇਖ ਕੇ ਈਰਖਾ ਜਾਂ ਲਾਲਚ ਨਹੀਂ ਕਰਨਾ ਚਾਹੀਦਾ, ਕਿਉਂਕਿ ਇਹ ਭਾਵ ਮਨ ਨੂੰ ਮਾਇਆ ਦੇ ਮਾਰਗ ਵੱਲ ਲੈ ਜਾਂਦੇ ਹਨ। ਮਾਇਆ ਅਤੇ ਪਰਮਾਤਮਾ ਦਾ ਵਿਰੋਧ ਹੈ।

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥**

**ਕਠਿਨ ਸ਼ਬਦ :** ਸੁਤੀ-ਮਿਲਾਪ ਹੋਣਾ। ਅੰਗੁ ਮੁੜੇ ਮੁੜਿ ਜਾਇ-ਸਰੀਰ ਦਾ ਨਿਢਾਲ ਹੋਣਾ। ਡੋਹਾਗਣੀ-ਪਤੀ ਤੋਂ ਵਿਛੜੀ। ਕਿਉਂ-ਕਿਵੇਂ। ਵਿਹਾਇ-ਬੀਤਦੀ ਹੈ।

***ਅਰਥ*:** ਅੱਜ ਹੀ ਪਤੀ-ਪਰਮਾਤਮਾ ਨਾਲ ਮੇਰਾ ਸੰਜੋਗ ਨਹੀਂ ਹੋਇਆ ਅਤੇ ਅੱਜ ਹੀ ਮੇਰੀ ਦੇਹੀ ਵਿਆਕੁਲ ਹੁੰਦੀ ਜਾ ਰਹੀ ਹੈ। ਮੇਰਾ ਜੀਅ ਕਰਦਾ ਹੈ ਕਿ ਪਤੀ ਦੁਆਰਾ ਛੱਡੀਆਂ ਹੋਈਆਂ ਜੀਵ ਰੂਪੀ ਇਸਤਰੀਆਂ ਨੂੰ ਪੁੱਛਾਂ ਕਿ ਉਹਨਾਂ ਦੀਆਂ ਜੀਵਨ ਰੂਪੀ ਰਾਤਾਂ ਕਿਵੇਂ ਗੁਜ਼ਰੀਆਂ ਹੋਣਗੀਆਂ?

**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**

**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥**

**ਕਠਿਨ ਸ਼ਬਦ :** ਢੋਈ ਨ ਲਹੈ-ਆਸਰਾ ਨਹੀਂ ਮਿਲਦਾ। ਥਾਉ-ਟਿਕਾਣਾ। ਵਾਤੜੀ-ਚੰਗੀ ਤਰ੍ਹਾਂ ਬੋਲਦਾ ਨਹੀਂ। ਧਨ-ਇਸਤਰੀ। ਸੋਹਾਗਣਿ-ਵਿਆਹੀ।

***ਅਰਥ* :** ਸਹੁਰੇ ਘਰ ਕੋਈ ਆਸਰਾ ਨਹੀਂ ਹੈ, ਪੇਕੇ ਕੋਈ ਬਾਤ ਨਹੀਂ ਪੁੱਛਦਾ। ਅਜਿਹੀ ਇਸਤਰੀ ਦਾ ਵੀ ਕੀ ਜੀਵਨ ਹੈ ? ਪਤੀ ਗੱਲ ਤਕ ਨਹੀਂ ਕਰਦਾ ਅਤੇ ਇਸਤਰੀ ਆਪਣੇ ਆਪ ਨੂੰ ਸੁਹਾਗਣ ਕਹਿੰਦੀ ਫਿਰਦੀ ਹੈ।

**ਮਹਲਾ ੧ ॥**

**ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥**

**ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥**

**ਕਠਿਨ ਸ਼ਬਦ :** ਪੇਈਐ-ਪੇਕੇ। ਅਗੰਮੁ-ਅਪਹੁੰਚ। ਅਥਾਹ-ਵਿਆਪਕ। ਬੇਪਰਵਾਹ-ਪਤੀ ਪਰਮਾਤਮਾ।

***ਅਰਥ* :** ਜੀਵ ਰੂਪੀ ਇਸਤਰੀ ਚਾਹੇ ਪੇਕੇ ਰਹੇ ਅਤੇ ਚਾਹੇ ਸਹੁਰੇ, ਉਹ ਸਦਾ ਆਪਣੇ ਪਤੀ ਦੀ ਹੀ ਵੱਜਦੀ ਹੈ ਅਤੇ ਪਤੀ ਬੜਾ ਅਪਹੁੰਚ ਅਤੇ ਵਿਆਪਕ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਅਸਲ ਵਿਚ ਉਹੀ ਇਸਤਰੀ ਸੁਹਾਗਣ ਹੈ, ਜੋ ਆਪਣੇ ਪਤੀ ਦੇ ਮਨ ਨੂੰ ਭਾਉਂਦੀ ਹੈ।

**ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥**

**ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥**

**ਕਠਿਨ ਸ਼ਬਦ :** ਸੰਬਹੀ-ਸ਼ਿੰਗਾਰੀ। ਨਚਿੰਦੁ-ਬੇਫ਼ਿਕਰ। ਹਿੰਙੁ ਦੀ-ਖ਼ੁਸ਼ਬੋ ਤੋਂ ਬਿਨਾਂ। ਕਥੂਰੀ-ਕਸਤੂਰੀ। ਗੰਧੁ-ਖ਼ੁਸ਼ਬੋ।

***ਅਰਥ* :** ਜੀਵ ਰੂਪੀ ਇਸਤਰੀ ਨਹਾ-ਧੋ ਲੈਂਦੀ ਹੈ, ਸੱਜ-ਸੰਵਰ ਜਾਂਦੀ ਹੈ ਅਤੇ ਬੇਫ਼ਿਕਰੀ ਵਿਚ ਸੌਂ ਰਹਿੰਦੀ ਹੈ। ਇਹੋ ਜਿਹੀਆਂ ਇਸਤਰੀਆਂ ਆਪਣੀ ਜ਼ਿੰਦਗੀ ਨੂੰ ਵਿਅਰਥ ਗਵਾ ਲੈਂਦੀਆਂ ਹਨ। ਉਹਨਾਂ ਦੀ ਕਸਤੂਰੀ ਰੂਪੀ ਗੰਧ ਬਿਨਾਂ ਪਤੀ ਪ੍ਰੇਮ ਹੀ ਉੱਡ ਜਾਂਦੀ ਹੈ ਅਤੇ ਉਹ ਹਿੰਗ ਦੀ ਮੁਆਫ਼ਕ ਸੁਗੰਧੀ ਰਹਿਤ ਹੋ ਜਾਂਦੀਆਂ ਹਨ।

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**

**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥**

**ਕਠਿਨ ਸ਼ਬਦ :** ਸਹ-ਪਤੀ ਨਾਲ। ਕਿਤੀ-ਕਿੰਨੇ ਹੀ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜੇ ਜੀਵ ਰੂਪੀ ਇਸਤਰੀ ਦੀ ਜਵਾਨੀ ਚਲੀ ਜਾਂਦੀ ਹੈ ਤਾਂ ਕੋਈ ਪ੍ਰਵਾਹ ਨਹੀਂ, ਪਰੰਤੂ ਉਸ ਦੇ ਮਨ ਵਿਚੋਂ ਪਤੀ-ਪਰਮਾਤਮਾ ਦੀ ਮੁਹੱਬਤ ਨਹੀਂ ਖ਼ਤਮ ਹੋਣੀ ਚਾਹੀਦੀ। ਆਪ ਫ਼ੁਰਮਾਉਂਦੇ ਹਨ ਕਿ ਮੈਂ ਅਨੇਕਾਂ ਅਜਿਹੀਆਂ ਜਵਾਨੀਆਂ ਵੇਖੀਆਂ ਹਨ, ਜੋ ਮੁਹੱਬਤ ਦੇ ਜਜ਼ਬੇ ਤੋਂ ਬਿਨਾਂ ਸੁੱਕ-ਸੜ ਕੇ ਸੁਆਹ ਹੋ ਗਈਆਂ।

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹ ਵਿਛਾਵਣ ਲੇਫੁ ॥**

**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥**

**ਕਠਿਨ ਸ਼ਬਦ :** ਵਿਛਾਵਣ-ਤੁਲਾਈ। ਲੇਫੁ-ਰਜ਼ਾਈ। ਜੀਵਣਾ-ਜੀਵਨ।

***ਅਰਥ* :** ਪ੍ਰਭੂ ਤੋਂ ਵਿਛੜੇ ਹੋਇਆਂ ਦੀ ਤਸਵੀਰ ਪੇਸ਼ ਕਰਦੇ ਹੋਏ ਫ਼ਰੀਦ ਜੀ ਫ਼ੁਰਮਾਉਂਦੇ

ਹਨ ਕਿ ਮੇਰਾ ਮੰਜਾ ਚਿੰਤਾਵਾਂ ਦਾ ਹੈ, ਦੁੱਖਾਂ ਦਾ ਵਾਣ ਹੈ, ਵਿਛੌਣੇ ਤੇ ਲੇਫ ਵਿਛੋੜੇ ਦੇ ਹਨ। ਹੇ ਪਰਮਾਤਮਾ! ਇਹੋ ਜਿਹੀ ਸਾਡੀ ਜ਼ਿੰਦਗੀ ਹੈ। ਤੂੰ ਸਾਡੀ ਸਾਰ ਲੈ ਅਤੇ ਸਾਡੀ ਹਾਲਤ ਨੂੰ ਆਪ ਆ ਕੇ ਦੇਖ ਤਾਂ ਸਹੀ।

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥**

**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥**

**ਕਠਿਨ ਸ਼ਬਦ :** ਸੁਲਤਾਨ-ਬਾਦਸ਼ਾਹ। ਮਸਾਨੁ-ਸ਼ਮਸ਼ਾਨ ਭੂਮੀ ਦੇ ਵਾਂਗ ਉਜੜਿਆ ਹੋਇਆ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਲੋਕ ਵਿਛੋੜਾ-ਵਿਛੋੜਾ ਕੂਕਦੇ ਤਾਂ ਰਹਿੰਦੇ ਹਨ, ਇਸ ਦੀ ਬੁਰਾਈ ਵੀ ਕਰਦੇ ਹਨ, ਪਰੰਤੂ ਇਹ ਵਿਛੋੜਾ ਹੀ ਮਨੁੱਖੀ ਜੀਵਨ ਦਾ ਸੁਲਤਾਨ ਹੈ, ਜਿਸ ਦਿਲ ਵਿਚ ਵਿਛੋੜੇ ਦੇ ਭਾਵ ਹੀ ਪੈਦਾ ਨਹੀਂ ਹੁੰਦੇ, ਉਹ ਦਿਲ ਤਾਂ ਇਕ ਸ਼ਮਸ਼ਾਨ ਹੈ ਅਤੇ ਉਥੇ ਕੋਈ ਹੋਰ ਜਜ਼ਬਾ ਵੀ ਪੁੰਗਰ ਨਹੀਂ ਸਕਦਾ।

**ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥**

**ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥**

**ਕਠਿਨ ਸ਼ਬਦ :** ਵਿਸੁ ਗੰਦਲਾ-ਜ਼ਹਿਰੀਲੀਆਂ ਗੰਦਲਾਂ। ਖੰਡ ਲਿਵਾੜਿ-ਖੰਡ ਵਿਚ ਲਪੇਟ ਕੇ। ਰਾਹੇਦੇ ਰਹਿ ਗਏ-ਭੋਗ ਕੇ ਖ਼ਤਮ ਹੋ ਗਏ। ਰਾਧੀ-ਬੀਜ ਕੇ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਦੁਨੀਆਂ ਦੇ ਮਾਇਆ ਰੂਪੀ ਪਦਾਰਥ ਅਸਲ ਵਿਚ ਜ਼ਹਿਰ ਭਰੀਆਂ ਗੰਦਲਾਂ ਹਨ ਜਿਨ੍ਹਾਂ ਉਤੇ ਖੰਡ ਦਾ ਲੇਪ ਚਾੜ੍ਹਿਆ ਹੋਇਆ ਹੈ। ਕੁਝ ਤਾਂ ਪਰਮਾਤਮਾ ਦੀ ਕ੍ਰਿਪਾ ਦੁਆਰਾ ਇਹਨਾਂ ਤੋਂ ਬਚ ਰਹਿੰਦੇ ਹਨ ਅਤੇ ਕੁਝ (ਇਹਨਾਂ ਦੇ ਭੋਗ ਦੁਆਰਾ) ਆਪਣੀ ਜ਼ਿੰਦਗੀ ਨੂੰ ਬਰਬਾਦ ਕਰ ਬੈਠਦੇ ਹਨ।

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰ ਗਵਾਇਆ ਸੰਮਿ ॥**

**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥**

**ਕਠਿਨ ਸ਼ਬਦ :** ਹੰਢਿ ਕੈ-ਕੰਮ ਕਾਰ ਕਰਦਿਆਂ। ਸੰਮਿ-ਸੌਂ ਕੇ। ਆਂਹੋ-ਆਇਆ ਸੀ। ਕੇਰ੍ਹੇ ਕੰਮਿ-ਕਿਹੜੇ ਕੰਮ ਕਰਨ ਲਈ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਵਿਅਕਤੀ ਜੀਵਨ ਦੇ ਚਾਰ ਪਹਿਰ (ਅੱਧੀ ਉਮਰ) ਦੁਨਿਆਵੀ ਕੰਮਾਂ ਧੰਦਿਆਂ ਵਿਚ ਗੁਆ ਛੱਡਦਾ ਹੈ ਅਤੇ ਬਾਕੀ ਦੇ ਚਾਰ ਪਹਿਰ ਸੌਂ ਕੇ ਗੁਆ ਬੈਠਦਾ ਹੈ। ਜਦੋਂ ਜ਼ਿੰਦਗੀ ਖ਼ਤਮ ਹੋਣ ਪਿੱਛੋਂ ਪਰਮਾਤਮਾ ਪਾਸ ਪਹੁੰਚਿਆ ਅਤੇ ਉਸ ਨੇ ਕੀਤੇ ਕੰਮਾਂ ਦਾ ਹਿਸਾਬ ਮੰਗਿਆ ਤਾਂ ਉਹ ਕੀ ਜਵਾਬ ਦੇਵੇਗਾ ?

**ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥**

**ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥**

**ਕਠਿਨ ਸ਼ਬਦ :** ਦਰਿ ਦਰਵਾਜੈ-ਮਸੀਤ ਦੇ ਦਰਵਾਜ਼ੇ 'ਤੇ। ਘੜੀਆਲੁ-ਘੰਟਾ। ਦੋਸਾਂ-ਦੋਸ਼ੀਆਂ ਦਾ। ਕਿਆ ਹਾਲੁ-ਕੀ ਹਾਲ ਹੋਵੇਗਾ ?

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਮੈਂ ਮਸੀਤ ਦੇ ਦਰਵਾਜ਼ੇ 'ਤੇ ਲੱਗੇ ਘੜਿਆਲ ਨੂੰ ਵੇਖ ਕੇ ਸੋਚੀਂ ਪੈ ਜਾਂਦਾ ਹਾਂ। ਇਸ ਦਾ ਕੋਈ ਦੋਸ਼ ਵੀ ਨਹੀਂ ਹੈ ਅਤੇ ਫਿਰ ਵੀ ਮਾਰਿਆ ਜਾਂਦਾ ਹੈ ਤਾਂ ਸਾਡੇ ਵਰਗੇ ਗੁਨਾਹਗਾਰਾਂ ਦਾ ਕੀ ਹਾਲ ਹੋਵੇਗਾ ? ਉਹਨਾਂ ਨੂੰ ਕਿੰਨੀਆਂ ਭਿਆਨਕ ਸਜ਼ਾਵਾਂ ਭੁਗਤਣੀਆਂ ਪੈਣਗੀਆਂ ?

**ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥**

**ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥**

**ਕਠਿਨ ਸ਼ਬਦ :** ਘੜੀਏ ਘੜੀਏ-ਹਰ ਘੰਟੇ। ਪਹਰੀ-ਹਰ ਪਹਿਰ। ਲਹੈ-ਮਿਲਦੀ ਹੈ। ਹੇੜਾ-ਦਿਲ। ਡੁਖੀ-ਦੁਖਾਂ ਵਿਚ। ਵਿਹਾਇ-ਗੁਜ਼ਰਦੀ ਹੈ।

***ਅਰਥ* :** ਇਸ ਘੜਿਆਲ ਨੂੰ ਹਰ ਘੰਟੇ ਦੇ ਬੀਤਣ 'ਤੇ ਮਾਰਿਆ (ਖੜਕਾਇਆ) ਜਾਂਦਾ ਹੈ। ਹਰ ਪਹਿਰ ਸਜ਼ਾ ਮਿਲਦੀ ਹੈ। ਇਸੇ ਤਰ੍ਹਾਂ ਮੇਰਾ ਦਿਲ ਵੀ ਘੜਿਆਲ ਵਾਂਗ ਦੁੱਖਾਂ ਵਿਚ ਹੀ ਆਪਣੀ ਪੂਰੀ ਜ਼ਿੰਦਗੀ ਬਿਤਾਉਂਦਾ ਹੈ।

**ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥**

**ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥**

**ਕਠਿਨ ਸ਼ਬਦ :** ਦੇਹ-ਸਰੀਰ। ਸਉ-ਸੌ। ਖੇਹ-ਮਿੱਟੀ ਵਿਚ ਮਿਲ ਜਾਵੇਗਾ।

***ਅਰਥ* :** ਜਦੋਂ ਇਨਸਾਨ ਬੁੱਢਾ ਹੋ ਜਾਂਦਾ ਹੈ ਤਾਂ ਉਸ ਦਾ ਸਾਰਾ ਸਰੀਰ ਕੰਬਣਾ ਸ਼ੁਰੂ ਹੋ ਜਾਂਦਾ ਹੈ, ਪਰ ਭਾਵੇਂ ਇਨਸਾਨ ਦੀ ਉਮਰ ਸੌ ਵਰ੍ਹੇ ਲੰਬੀ ਵੀ ਕਿਉਂ ਨਾ ਹੋਵੇ, ਇਕ ਦਿਨ ਤਾਂ ਉਸ ਨੇ ਮਰਨਾ ਹੀ ਹੈ।

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**

**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥**

**ਕਠਿਨ ਸ਼ਬਦ :** ਬਾਰਿ ਪਰਾਇਐ-ਬੇਗ਼ਾਨੇ ਦਰ ਉੱਤੇ। ਬੈਸਣਾ-ਬੈਠਣਾ। ਜੀਉ-ਜਿਉਂਦੇ ਨੂੰ।

***ਅਰਥ* :** ਫ਼ਰੀਦ ਜੀ ਪਰਮਾਤਮਾ ਨੂੰ ਬੇਨਤੀ ਕਰਦੇ ਹੋਏ ਆਖਦੇ ਹਨ ਕਿ ਉਸ ਨੂੰ ਕਿਸੇ ਹੋਰ ਦੀ ਅਧੀਨਗੀ ਨਾ ਕਰਨੀ ਪਵੇ। ਕਿਸੇ ਦੂਸਰੇ ਦਾ ਗ਼ੁਲਾਮ ਨਾ ਹੋਣਾ ਪਵੇ ਅਤੇ ਜੇ ਪਰਮਾਤਮਾ ਦੀ ਇੱਛਾ ਕੁਝ ਇਹੋ ਜਿਹੀ ਹੀ ਹੈ ਤਾਂ ਉਸ ਨੂੰ ਜੀਉਂਦਿਆਂ ਨੂੰ ਹੀ ਆਪਣੇ ਪਾਸ ਬੁਲਾ ਲਵੇ। ਗ਼ੁਲਾਮੀ ਦੇ ਜੀਵਨ ਨਾਲੋਂ ਤਾਂ ਮੌਤ ਬੇਹਤਰ ਹੈ।

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥**

**ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥**

**ਕਠਿਨ ਸ਼ਬਦ :** ਕੰਧਿ-ਮੋਢੇ ਉਤੇ। ਵਣਿ ਕੈ ਸਰੁ-ਜੰਗਲਾਂ ਵਿਚ। ਲੋੜੀ-ਲੱਭਦਾ ਹਾਂ। ਸਹੁ-ਪ੍ਰੀਤਮ।

***ਅਰਥ* :** ਮੋਢੇ ਉੱਤੇ ਕੁਹਾੜਾ ਹੈ, ਸਿਰ ਉੱਤੇ ਪਾਣੀ ਦਾ ਘੜਾ ਹੈ ਅਤੇ ਇੰਜ ਹਿਕ ਲੋਹਾਰ ਕੋਲਿਆਂ ਦੀ ਪ੍ਰਾਪਤੀ ਖ਼ਾਤਰ ਜੰਗਲਾਂ ਵਿਚ ਫਿਰਦਾ ਪਿਆ ਹੈ। ਉਸ ਨੂੰ ਵੇਖ ਕੇ ਫ਼ਰੀਦ ਜੀ ਨੇ ਕਿਹਾ ਕਿ ਮੈਂ ਤਾਂ ਜੰਗਲਾਂ ਵਿਚ ਆਪਣੇ ਪਰਮਾਤਮਾ ਦੀ ਤਲਾਸ਼ ਵਿਚ ਨਿਕਲਿਆ ਹਾਂ ਤੇ ਤੂੰ ਕੋਲਿਆਂ (ਅੰਗਿਆਰ) ਦਾ ਵਪਾਰ ਕਰਦਾ ਫਿਰ ਰਿਹਾ ਏਂ।

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**

**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥**

**ਕਠਿਨ ਸ਼ਬਦ :** ਅਗਲਾ-ਬਹੁਤਾ। ਲੋਣ-ਪਲੇਥਣ, ਲੂਣ। ਸਿੰਞਾਪਸਨਿ-ਪਤਾ ਲੱਗੇਗਾ। ਚੋਟਾਂ ਖਾਸੀ-ਸਜ਼ਾ ਮਿਲੇਗੀ।

***ਅਰਥ* :** ਇਸ ਦੁਨੀਆਂ ਵਿਚ ਕੁਝ ਲੋਕ ਅਜਿਹੇ ਹਨ, ਜਿਨ੍ਹਾਂ ਪਾਸ ਆਪਣੀ ਲੋੜ ਤੋਂ ਵਧੇਰੇ ਪਦਾਰਥ ਜਮ੍ਹਾਂ ਹਨ ਅਤੇ ਕੁਝ ਅਜਿਹੇ ਵੀ ਹਨ, ਜਿਨ੍ਹਾਂ ਦੀਆਂ ਜ਼ਰੂਰਤਾਂ (ਆਟਾ ਆਦਿਕ) ਹੀ ਪੂਰੀਆਂ ਨਹੀਂ ਹੁੰਦੀਆਂ, ਪਰ ਇਹ ਵੇਖ ਕੇ ਉਹਨਾਂ ਦੀ ਹੋਣੀ ਦਾ ਅੰਦਾਜ਼ਾ ਨਹੀਂ ਲਗਾ ਲੈਣਾ ਚਾਹੀਦਾ। ਪਰਮਾਤਮਾ ਦੀ ਦਰਗਾਹ ਵਿਚ ਜਾ ਕੇ ਹੀ ਪਤਾ ਲੱਗੇਗਾ ਕਿ

ਕਿਸ ਨੂੰ ਸਜ਼ਾ ਮਿਲਦੀ ਹੈ ਅਤੇ ਕਿਸ ਨੂੰ ਸ਼ਰਨ ਵਿਚ ਲੈ ਲਿਆ ਜਾਂਦਾ ਹੈ।

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥**

**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥੪੫॥**

**ਕਠਿਨ ਸ਼ਬਦ :** ਦਮਾਮੇ-ਨਗਾਰੇ। ਛਤੁ-ਛਤਰ। ਸਡੋ ਰਡ-ਅਵਾਜ਼ਾਂ, ਗੀਤ। ਜੀਰਾਣ-ਕਬਰਸਤਾਨ। ਅਤੀਮਾ-ਯਤੀਮਾਂ ਵਾਂਗ ਇਕੱਲੇ।

***ਅਰਥ*:** ਕੱਲ੍ਹ ਜਿਨ੍ਹਾਂ ਦੇ ਸਿਰ 'ਤੇ ਛਤਰ ਝੂਲਦੇ ਸਨ, ਨਗਾਰੇ ਵੱਜਦੇ ਸਨ ਅਤੇ ਸ਼ਹਿਨਾਈਆਂ ਉਹਨਾਂ ਦਾ ਦਿਲ ਬਹਿਲਾਉਂਦੀਆਂ ਸਨ, ਅੱਜ ਸ਼ਮਸ਼ਾਨਾਂ ਵਿਚ ਬਿਲਕੁਲ ਇਕੱਲੇ ਸੁੱਤੇ ਪਏ ਹਨ। ਦੌਲਤ ਅਤੇ ਪਦਵੀਆਂ ਇਨਸਾਨ ਦੇ ਨਾਲ ਨਹੀਂ ਜਾਂਦੀਆਂ। ਇੱਥੇ ਹੀ ਪਈਆਂ ਰਹਿ ਜਾਂਦੀਆਂ ਹਨ।

**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥**

**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥੪੬॥**

**ਕਠਿਨ ਸ਼ਬਦ :** ਮੰਡਪ ਮਾੜੀਆ-ਮਹਿਲ। ਕੂੜਾ ਸਉਦਾ-ਝੂਠਾ ਵਪਾਰ। ਗੋਰੀ-ਕਬਰਾਂ ਵਿਚ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਆਪਣੇ ਲਈ ਵੱਡੇ-ਵੱਡੇ ਮਹੱਲ ਬਣਾਉਣ ਵਾਲੇ ਵਿਅਕਤੀ ਵੀ ਚਲੇ ਗਏ ਹਨ। ਉਹਨਾਂ ਨੇ ਜੀਵਨ ਵਿਚ ਝੂਠਾ ਸੌਦਾ ਕੀਤਾ ਸੀ ਅਤੇ ਹੁਣ ਕਬਰਾਂ ਵਿਚ ਪਏ ਹੋਏ ਉਹ ਪਛਤਾ ਰਹੇ ਹਨ।

**ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥**

**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥੪੭॥**

**ਕਠਿਨ ਸ਼ਬਦ :** ਖਿੰਥੜ-ਗੋਦੜੀ। ਮੇਖਾ-ਟਾਂਕੇ। ਜਿੰਦੁ-ਜ਼ਿੰਦਗੀ। ਮਸਾਇਕ-ਬਹੁਤ ਸਾਰੇ ਸ਼ੇਖ਼।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਗੋਦੜੀ ਫਟਦੀ ਹੈ ਤਾਂ ਉਸ ਨੂੰ ਟਾਂਕੇ ਲਗਾਏ ਜਾ ਸਕਦੇ ਹਨ, ਪਰ ਜ਼ਿੰਦਗੀ ਨੂੰ ਕੋਈ ਟਾਂਕਾ ਲਾ ਕੇ ਗੰਢਿਆ ਨਹੀਂ ਜਾ ਸਕਦਾ। ਜਦ ਵਾਰੀ ਆਉਂਦੀ ਹੈ ਤਾਂ ਚਾਹੇ ਕੋਈ ਸ਼ੇਖ਼ ਜਾਂ ਪਹੁੰਚਿਆ ਹੋਇਆ ਫ਼ਕੀਰ ਵੀ ਕਿਉਂ ਨਾ ਹੋਵੇ, ਜਾਣਾ ਹੀ ਪੈਂਦਾ ਹੈ। ਮੌਤ ਨਾਲ ਕਈ ਉਜ਼ਰ ਨਹੀਂ ਚਲਦਾ।

**ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ॥**

**ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ॥੪੮॥**

**ਕਠਿਨ ਸ਼ਬਦ :** ਦੁਹੁ ਦੀਵੀ-ਦੋ ਅੱਖਾਂ। ਮਲਕੁ-ਮੌਤ ਦਾ ਫਰਿਸ਼ਤਾ। ਗੜੁ-ਕਿਲ੍ਹਾ। ਘਟੁ-ਖ਼ਜ਼ਾਨਾ, ਆਤਮਾ।

***ਅਰਥ*:** ਫ਼ਰੀਦ ਜੀ ਕਹਿੰਦੇ ਹਨ ਕਿ ਦੋਹਾਂ ਅੱਖਾਂ ਦੇ ਜਾਗਦਿਆਂ ਹੋਇਆਂ ਵੀ ਪਤਾ ਨਹੀਂ ਕਿਹੜੇ ਵੇਲੇ ਮੌਤ ਦਾ ਫ਼ਰਿਸ਼ਤਾ ਚੁੱਪ ਕਰਕੇ ਅੰਦਰ ਲੰਘ ਗਿਆ। ਉਸ ਦੇ ਜੀਵਨ ਦੇ ਕਿਲ੍ਹੇ ਨੂੰ ਫ਼ਤਹਿ ਕਰ ਲਿਆ, ਸਾਹਾਂ ਦੇ ਖ਼ਜ਼ਾਨੇ ਨੂੰ ਲੁੱਟ ਲਿਆ ਅਤੇ ਜਾਂਦਾ ਹੋਇਆ ਇਹ ਦੋਵੇਂ ਦੀਵੇ ਵੀ ਬੁਝਾ ਕੇ ਚੱਲਦਾ ਬਣਿਆ।

**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥**

**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥**

**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥੪੯॥**

**ਕਠਿਨ ਸ਼ਬਦ :** ਥੀਆ-ਵਾਪਰਿਆ। ਕੁੰਨੈ-ਕੁੱਜੇ। ਕੋਇਲਿਆਹਿ-ਕੋਲਿਆਂ ਨਾਲ।

***ਅਰਥ*** : ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਵੇਖੋ ਕਪਾਹ ਨੂੰ ਕਿਵੇਂ ਵੇਲਣੇ ਵਿਚ ਨਪੀੜਿਆ ਜਾਂਦਾ ਹੈ, ਤਿਲਾਂ ਨੂੰ ਕਿਵੇਂ ਕੋਹਲੂ ਰਾਹੀਂ ਪੀੜਿਆ ਜਾਂਦਾ ਹੈ। ਕਮਾਦ, ਕਾਗ਼ਜ਼, ਕੁੱਜੇ ਅਤੇ ਕੋਲਿਆਂ ਨੂੰ ਕਿਵੇਂ ਦੁੱਖਾਂ-ਤਕਲੀਫ਼ਾਂ ਵਿਚੋਂ ਗੁਜ਼ਰਨਾ ਪੈਂਦਾ ਹੈ। ਬੁਰੇ ਕੰਮ ਕਰਨ ਵਾਲਿਆਂ ਨੂੰ ਵੀ ਏਨੀਆਂ ਹੀ ਭਿਆਨਕ ਸਜ਼ਾਵਾਂ ਬਰਦਾਸ਼ਤ ਕਰਨੀਆਂ ਪੈਣਗੀਆਂ।

**ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥**

**ਕਠਿਨ ਸ਼ਬਦ** : ਕੰਨਿ-ਮੋਢਾ। ਮੁਸਲਾ-ਚਟਾਈ। ਕਾਤੀ-ਕੈਂਚੀ। ਵਾਤਿ-ਜ਼ਬਾਨ। ਅੰਧਿਆਰੀ-ਅਨ੍ਹੇਰੀ।

***ਅਰਥ*** : ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਵਿਅਕਤੀ ਨੇ ਭੇਖ ਤਾਂ ਇਕ ਧਾਰਮਿਕ ਬੰਦੇ ਦਾ ਬਣਾ ਰੱਖਿਆ ਹੈ। ਉਸ ਦੇ ਮੋਢੇ 'ਤੇ ਚਟਾਈ ਹੈ, ਗਲ ਵਿਚ ਸੂਫ਼ ਦੇ ਕੱਪੜੇ ਹਨ। ਦਿਲ ਕੈਂਚੀ ਵਰਗਾ ਹੈ, ਪਰੰਤੂ ਜ਼ਬਾਨ ਗੁੜ ਵਰਗੀ ਮਿੱਠੀ ਹੈ। ਬਾਹਰੋਂ ਤਾਂ ਉਹ ਬੜਾ ਰੌਸ਼ਨ ਵਿਅਕਤੀ ਦਿਖਾਈ ਦਿੰਦਾ ਹੈ, ਪਰੰਤੂ ਦਿਲ ਇਕ ਅਨ੍ਹੇਰੀ ਰਾਤ ਵਾਂਗ ਕਾਲਾ ਅਤੇ ਭਿਆਨਕ ਹੈ।

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥**

**ਕਠਿਨ ਸ਼ਬਦ** : ਰਤੀ-ਰਤਾ ਭਰ। ਰਤੇ-ਰੰਗੇ ਹੋਏ। ਸਿਉ-ਨਾਲ।

***ਅਰਥ*** : ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਚਾਹੇ ਮੇਰੇ ਸਰੀਰ ਨੂੰ ਚੀਰ ਦੇਵੋ, ਇਸ ਵਿਚੋਂ ਖ਼ੂਨ ਦੀ ਇਕ ਬੂੰਦ ਵੀ ਨਹੀਂ ਟਪਕੇਗੀ। ਜਿਨ੍ਹਾਂ ਦੇ ਸਰੀਰ ਰੱਬੀ ਰੰਗ ਵਿਚ ਰੰਗੇ ਗਏ ਹਨ, ਉਹਨਾਂ ਦੇ ਸਰੀਰਾਂ ਵਿਚੋਂ ਖ਼ੂਨ ਨਹੀਂ ਟਪਕਦਾ।

ਮਹਲਾ ੩ ॥ **ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥**
**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥**
**ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ**
**ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥**
**ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨॥**

**ਕਠਿਨ ਸ਼ਬਦ** : ਤੰਨੁ-ਸਰੀਰ। ਖੀਣੁ-ਕਮਜ਼ੋਰ। ਬੈਸੰਤਰਿ-ਅਗਨੀ। ਸੁਧੁ-ਸ਼ੁੱਧ। ਦੁਰਮਤਿ-ਭੈੜੀ ਮੱਤ।

***ਅਰਥ*** : ਉਕਤ ਸਲੋਕ ਦੇ ਪ੍ਰਥਾਇ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਸਰੀਰ ਖ਼ੂਨ ਦਾ ਹੀ ਚਮਤਕਾਰ ਹੈ ਅਤੇ ਖ਼ੂਨ ਤੋਂ ਬਿਨਾਂ ਕੋਈ ਵੀ ਸਰੀਰ ਨਹੀਂ ਹੁੰਦਾ। ਹਾਂ, ਜਿਹੜੇ ਬੰਦੇ ਆਪਣੇ ਪਰਮਾਤਮਾ ਦੇ ਰੰਗ ਵਿਚ ਰੰਗੇ ਹੁੰਦੇ ਹਨ, ਉਨ੍ਹਾਂ ਦੇ ਸਰੀਰਾਂ ਵਿਚ ਲੋਭ ਦਾ ਖ਼ੂਨ ਨਹੀਂ ਹੁੰਦਾ। ਪਰਮਾਤਮਾ ਦੇ ਖ਼ੌਫ਼ ਵਿਚ ਰਿਹਾਂ ਸਰੀਰ ਵਿਚ ਲੋਭ ਦਾ ਖ਼ੂਨ ਨਹੀਂ ਰਹਿੰਦਾ। ਜਿਵੇਂ ਅਗਨੀ ਧਾਤਾਂ ਨੂੰ ਸ਼ੁੱਧ ਕਰ ਦਿੰਦੀ ਹੈ, ਇਸੇ ਤਰ੍ਹਾਂ ਪਰਮਾਤਮਾ ਦਾ ਪ੍ਰੇਮ ਰੂਪੀ ਡਰ ਦੁਰਮਤਿ ਅਤੇ ਲਾਲਚ ਨੂੰ ਭਸਮ ਕਰ ਦਿੰਦਾ ਹੈ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹੀ ਵਿਅਕਤੀ ਸੋਹਣੇ ਹਨ, ਜੋ ਪਰਮਾਤਮਾ ਦੇ ਰੰਗ ਵਿਚ ਰੰਗੇ ਰਹਿੰਦੇ ਹਨ।

**ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥**
**ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥**

**ਕਠਿਨ ਸ਼ਬਦ :** ਸਰਵਰੁ-ਸਰੋਵਰ। ਵਥੁ-ਨਾਮ ਰੂਪੀ ਕੀਮਤੀ ਵਸਤੂ। ਢੂਢੈ-ਲਭਣ ਨਾਲ।

***ਅਰਥ :*** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਉਸੇ ਸਰੋਵਰ ਦੀ ਤਲਾਸ਼ ਕਰ ਜਿਥੋਂ ਕੀਮਤੀ ਮੋਤੀ ਆਦਿਕ ਪਦਾਰਥ ਹੱਥ ਆਉਣ। ਛੱਪੜ ਦੀ ਤਲਾਸ਼ ਕੀਤਿਆਂ ਕੀ ਹੋਵੇਗਾ ? ਉਥੇ ਤਾਂ ਕੇਵਲ ਚਿੱਕੜ ਨਾਲ ਹੀ ਹੱਥ ਲਿੱਬੜਨਗੇ। ਭੇਖੀ ਫ਼ਕੀਰਾਂ ਦੀ ਥਾਂ 'ਤੇ ਸੱਚੇ ਸਤਿਗੁਰ ਦੀ ਤਲਾਸ਼ ਕਰਨੀ ਚਾਹੀਦੀ ਹੈ।

**ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥**
**ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫੪॥**

**ਕਠਿਨ ਸ਼ਬਦ :** ਨੰਢੀ-ਮੁਟਿਆਰ, ਜਵਾਨ। ਰਾਵਿਓ-ਸਿਮਰਨਾ। ਮੁਈਆਸੁ-ਕੋਈ ਉਮੀਦ ਨਹੀਂ। ਧਨ-ਜੀਵ ਰੂਪੀ ਇਸਤਰੀ। ਗੋਰ-ਕਬਰ।

***ਅਰਥ :*** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜੀਵ ਰੂਪੀ ਇਸਤਰੀ ਨੇ ਜਵਾਨੀ ਦੀ ਉਮਰ ਵਿਚ ਪਤੀ ਦੇ ਸੁਪਨੇ ਨਹੀਂ ਲਏ ਤਾਂ ਬੁੱਢੀ ਹੋ ਕੇ ਉਹ ਖ਼ਾਕ ਸੁਪਨੇ ਲਏਗੀ। ਹੁਣ ਕਬਰਾਂ ਵਿਚ ਪੈਰ ਧਰੀ ਬੈਠੀ ਜੀਵ ਰੂਪੀ ਇਸਤਰੀ ਕੂਕ ਰਹੀ ਹੈ ਕਿ ਉਸ ਨੂੰ ਪਤੀ-ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕੀ।

**ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥**
**ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥**

**ਕਠਿਨ ਸ਼ਬਦ :** ਪਲਿਆ-ਪੱਕ ਗਿਆ, ਚਿੱਟਾ ਹੋ ਗਿਆ। ਗਹਿਲੇ ਬਾਵਲੇ-ਮੂਰਖ ਮਨ। ਰਲੀਆਂ-ਰੰਗਰਲੀਆਂ।

***ਅਰਥ :*** ਫ਼ਰੀਦ ਜੀ ਮੂਰਖ਼ ਵਿਅਕਤੀ ਨੂੰ ਸਮਝਾਉਂਦੇ ਹੋਏ ਆਖਦੇ ਹਨ ਕਿ ਤੇਰਾ ਸਿਰ ਚਿੱਟਾ ਹੋ ਗਿਆ ਹੈ, ਦਾੜ੍ਹੀ-ਮੁੱਛਾਂ ਵੀ ਚਿੱਟੀਆਂ ਹੋ ਗਈਆਂ ਹਨ ਪਰ ਤੂੰ ਅਜੇ ਵੀ ਰੰਗ-ਰਲੀਆਂ ਵਿਚ ਡੁੱਬਾ ਹੋਇਆ ਹੈਂ। ਮੌਤ ਤੇਰੇ ਦਰਵਾਜ਼ੇ 'ਤੇ ਦਸਤਕ ਦੇ ਰਹੀ ਹੈ ਅਤੇ ਤੂੰ ਉਸ ਦੀ ਦਸਤਕ ਨੂੰ ਅਣਸੁਣਿਆ ਕਰ ਰਿਹਾ ਹੈਂ।

**ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥**
**ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥੫੬॥**

**ਕਠਿਨ ਸ਼ਬਦ :** ਧੁਕਣੁ-ਨੱਚਣਾ, ਟੱਪਣਾ। ਨੀਦੜੀ ਨਿਵਾਰ-ਨੀਂਦ ਖ਼ਤਮ ਕਰ। ਗਾਣਵੇ-ਗਿਣਤੀ ਏ। ਵਿਲਾੜ-ਇਕ ਇਕ ਕਰਕੇ ਖ਼ਤਮ ਹੋ ਰਹੇ ਹਨ।

***ਅਰਥ :*** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਕਿਤਨੀ ਕੁ ਦੇਰ ਕੋਠਿਆਂ ਉੱਪਰ ਨੱਚਦਾ-ਟੱਪਦਾ ਰਹੇਂਗਾ। ਆਪਣੇ ਪਤੀ ਰੂਪੀ ਪਰਮਾਤਮਾ ਪ੍ਰਤੀ ਗਾਫ਼ਲ ਨਾ ਹੋ। ਜਾਗ ਅਤੇ ਦੇਖ ਤੇਰੀ ਜ਼ਿੰਦਗੀ ਦੇ ਜੋ ਗਿਣਤੀ ਦੇ ਦਿਨ ਬਾਕੀ ਬਚੇ ਹਨ, ਉਹ ਇਕ-ਇਕ ਕਰ ਕੇ ਖ਼ਤਮ ਹੋ ਰਹੇ ਹਨ।

**ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥**
**ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥**

**ਕਠਿਨ ਸ਼ਬਦ :** ਏਤੁ-ਇਨ੍ਹਾਂ ਨੂੰ। ਅਤੋਲਵੀ-ਮਣਾਂ ਮੂੰਹੀਂ। ਹੋਸੀ-ਹੋਵੇਗਾ।

***ਅਰਥ :*** ਫ਼ਰੀਦ ਜੀ ਕਹਿੰਦੇ ਹਨ ਕਿ ਕੋਠੀਆਂ ਅਤੇ ਮਹਿਲਾਂ ਨਾਲ ਪ੍ਰੀਤ ਨਹੀਂ ਪਾਉਣੀ ਚਾਹੀਦੀ। ਇਹ ਵਸਤਾਂ ਤਾਂ ਮਿੱਟੀ ਦੇ ਵੱਡੇ-ਵੱਡੇ ਢੇਰ ਹਨ। ਅੰਤ ਸਮੇਂ ਇਨ੍ਹਾਂ ਵਿਚੋਂ ਕੋਈ ਵੀ ਚੀਜ਼ ਨਾਲ ਨਹੀਂ ਜਾ ਸਕੇਗੀ। ਫਿਰ ਇਨ੍ਹਾਂ ਦੀ ਪ੍ਰਾਪਤੀ ਪਿੱਛੇ ਜੀਵਨ ਬਰਬਾਦ ਕਰਨ

ਦਾ ਕੀ ਲਾਭ ਹੈ?

**ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ॥**
**ਸਾਈ ਜਾਇ ਸਮਾਲਿ ਜਿਥੈ ਹੀ ਤਉ ਵੰਞਣਾ॥੫੮॥**

**ਕਠਿਨ ਸ਼ਬਦ:** ਮਾਲ-ਧਨ ਦੌਲਤ। ਮਰਗ ਸਤਾਣੀ-ਕਬਰਸਤਾਨ। ਸਮਾਲਿ-ਯਾਦ ਰੱਖ। ਵੰਞਣਾ-ਜਾਣਾ।

***ਅਰਥ:*** ਫ਼ਰੀਦ ਜੀ ਕਹਿੰਦੇ ਹਨ ਕਿ ਮਹਿਲਾਂ ਅਤੇ ਧਨ-ਦੌਲਤ ਨਾਲ ਪ੍ਰੀਤ ਨਹੀਂ ਪਾਉਣੀ ਚਾਹੀਦੀ। ਆਦਮੀ ਨੂੰ ਸਦਾ ਸ਼ਮਸ਼ਾਨ ਭੂਮੀ ਨੂੰ ਆਪਣੇ ਦਿਲ ਵਿਚ ਰੱਖਣਾ ਚਾਹੀਦਾ ਹੈ ਕਿਉਂਕਿ ਉਸੇ ਥਾਂ ਦਾ ਖ਼ਿਆਲ ਰੱਖਣਾ ਬਣਦਾ ਹੈ ਜਿਥੇ ਵਿਅਕਤੀ ਨੇ ਅਖ਼ੀਰ ਵਿਚ ਜਾ ਕੇ ਰਹਿਣਾ ਹੈ।

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥੫੯॥**

**ਕਠਿਨ ਸ਼ਬਦ:** ਕੰਮੜੇ-ਭੈੜੇ ਕੰਮ। ਥੀਵਹੀ-ਹੋਣਾ ਪਵੇ।

***ਅਰਥ:*** ਫ਼ਰੀਦ ਜੀ ਕਹਿੰਦੇ ਹਨ ਕਿ ਜਿਹੜੇ ਕੰਮ ਅੰਤ ਸਮੇਂ ਸਹਾਈ ਨਹੀਂ ਹੋਣਗੇ, ਉਹੋ ਜਿਹੇ ਫ਼ਜ਼ੂਲ ਕੰਮਾਂ ਵੱਲ ਧਿਆਨ ਨਹੀਂ ਦੇਣਾ ਚਾਹੀਦਾ। ਕਿਧਰੇ ਅਜਿਹਾ ਨਾ ਹੋਵੇ ਕਿ ਮੌਤ ਉਪਰੰਤ ਪਰਮਾਤਮਾ ਦੀ ਦਰਗਾਹ ਵਿਚ ਜਾ ਕੇ ਸ਼ਰਮਿੰਦਗੀ ਦਾ ਸਾਹਮਣਾ ਕਰਨਾ ਪਵੇ।

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੬੦॥**

**ਕਠਿਨ ਸ਼ਬਦ:** ਚਾਕਰੀ-ਸੇਵਾ। ਭਰਾਂਦਿ-ਭਰਮ ਭੁਲੇਖੇ। ਲੋੜੀਐ-ਚਾਹੀਦੀ ਹੈ। ਜੀਰਾਂਦਿ-ਜਿਗਰਾ।

***ਅਰਥ:*** ਫ਼ਰੀਦ ਜੀ ਕਹਿੰਦੇ ਹਨ ਕਿ ਪਰਮਾਤਮਾ ਦੀ ਸੇਵਾ ਕਰੋ। ਇਹ ਕਰਮ ਆਤਮਾ ਉੱਤੇ ਪਏ ਸਾਰੇ ਭਰਮ-ਭੁਲੇਖਿਆਂ ਨੂੰ ਉਤਾਰਣ ਦੇ ਸਮਰੱਥ ਹੈ। ਦਰਵੇਸ਼ਾਂ ਦਾ ਜਿਗਰਾ ਰੁੱਖਾਂ ਵਰਗਾ ਵਿਸ਼ਾਲ ਅਤੇ ਮਹਾਨ ਹੋਣਾ ਚਾਹੀਦਾ ਹੈ। ਉਹ ਛੋਟੀਆਂ-ਛੋਟੀਆਂ ਗੱਲਾਂ 'ਤੇ ਉਤੇਜਿਤ ਨਹੀਂ ਹੁੰਦੇ।

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥੬੧॥**

**ਕਠਿਨ ਸ਼ਬਦ:** ਮੈਡੇ-ਮੇਰੇ। ਗੁਨਹੀ-ਗੁਨਾਹਾਂ ਨਾਲ।

***ਅਰਥ:*** ਫ਼ਰੀਦ ਜੀ ਕਹਿੰਦੇ ਹਨ ਕਿ ਮੈਂ ਫ਼ਕੀਰਾਂ ਦੀ ਤਰ੍ਹਾਂ ਕਾਲੇ ਕੱਪੜੇ ਪਹਿਨ ਕੇ ਸੂਫ਼ੀਆਂ ਦਾ ਭੇਸ ਤਾਂ ਧਾਰਨ ਕਰ ਲਿਆ ਹੈ। ਪਰ ਮੈਂ ਜਾਣਦਾ ਹਾਂ ਕਿ ਅਜੇ ਮੇਰੀ ਆਤਮਾ ਅਪਰਾਧਾਂ ਦੇ ਭਾਰ ਤੋਂ ਮੁਕਤ ਨਹੀਂ ਹੋਈ ਭਾਵੇਂ ਲੋਕਾਂ ਨੇ ਮੈਨੂੰ ਦਰਵੇਸ਼ ਮੰਨ ਲਿਆ ਹੈ।

**ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥**
**ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ॥੬੨॥**

**ਕਠਿਨ ਸ਼ਬਦ:** ਤਤੀ ਤੋਇ-ਝੁਲਸੀ ਹੋਈ ਖੇਤੀ। ਪਲਵੈ-ਹਰੀ ਹੋਣਾ। ਡੋਹਾਗਣਿ-ਛੁੱਟੜ ਨਾਰੀ।

***ਅਰਥ:*** ਤਿੱਖੀ ਧੁੱਪ ਦੀ ਝੁਲਸੀ ਹੋਈ ਖੇਤੀ ਫੇਰ ਹਰੀ ਨਹੀਂ ਹੁੰਦੀ ਭਾਵੇਂ ਉਸ ਨੂੰ ਪਾਣੀ ਨਾਲ ਭਰਪੂਰ ਵੀ ਕਿਉਂ ਨਾ ਕਰ ਦਿੱਤਾ ਜਾਵੇ। ਇਸੇ ਤਰ੍ਹਾਂ ਜਿਹੜੀ ਜੀਵ ਰੂਪੀ ਇਸਤਰੀ ਰੱਬ ਦੁਆਰਾ ਤਿਆਗੀ ਜਾ ਚੁੱਕੀ ਹੈ, ਉਹ ਕਦੇ ਪ੍ਰਸੰਨ ਜੀਵਨ ਨੂੰ ਪ੍ਰਾਪਤ ਨਹੀਂ ਕਰ ਸਕਦੀ ਬਲਕਿ ਝੂਰਦਿਆਂ ਹੀ ਉਸ ਦੇ ਜੀਵਨ ਦਾ ਅੰਤ ਹੋ ਜਾਂਦਾ ਹੈ।

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥**
**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥**

**ਕਠਿਨ ਸ਼ਬਦ:** ਮਾਮਲੇ-ਸਮੱਸਿਆਵਾਂ। ਵਤਿ-ਮੁੜਕੇ, ਦੁਬਾਰਾ। ਥੀਐ-ਹੋਣਾ, ਬਣਨਾ।

***ਅਰਥ*:** ਜਦੋਂ ਜੀਵ-ਰੂਪੀ ਇਸਤਰੀ ਕੁਆਰੀ ਸੀ ਤਾਂ ਵਿਆਹ ਲਈ ਮਨ ਵਿਚ ਬੜਾ ਚਾਉ ਸੀ। ਜਦੋਂ ਵਿਆਹ ਹੋ ਗਿਆ ਤਾਂ ਬਹੁਤ ਸਾਰੇ ਨਵੇਂ ਮਸਲੇ ਅਤੇ ਸਮੱਸਿਆਵਾਂ ਸਾਹਮਣੇ ਆਉਣ ਲੱਗੀਆਂ। ਫ਼ਰੀਦ ਜੀ ਆਖਦੇ ਹਨ ਕਿ ਜੀਵ-ਰੂਪੀ ਇਸਤਰੀ ਨੂੰ ਇਹੀ ਪਛਤਾਵਾ ਰਹਿੰਦਾ ਹੈ ਪਰ ਵਿਆਹੀ ਜਾ ਚੁੱਕੀ ਇਸਤਰੀ ਦੁਬਾਰਾ ਕੁਆਰੀ ਨਹੀਂ ਬਣ ਸਕਦੀ।

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥**
**ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥੬੪॥**

**ਕਠਿਨ ਸ਼ਬਦ:** ਕੇਰੀ-ਦੀ। ਉਲਥੇ-ਉੱਤਰੇ ਹਨ। ਹੰਝ-ਹੰਸ। ਬੋੜਨਿ੍-ਡੋਬਦੇ ਹਨ। ਡੰਝ-ਇੱਛਾ।

***ਅਰਥ*:** ਜੇ ਕੱਲਰ ਵਾਲੀ ਜ਼ਮੀਨ ਨੂੰ ਪਾਣੀ ਦਾ ਸਰੋਵਰ ਸਮਝ ਕੇ ਹੰਸ ਪਾਣੀ ਪੀਣ ਲਈ ਉਤਰ ਆਉਣ ਤਾਂ ਉਹ ਚੁੰਝ ਤਾਂ ਡੋਬਣਗੇ ਪਰ ਪਾਣੀ ਦੀ ਪ੍ਰਾਪਤੀ ਨਹੀਂ ਹੋਵੇਗੀ। ਇਹ ਵੇਖ ਕੇ ਉਹ ਉੱਡ ਜਾਣ ਬਾਰੇ ਸੋਚਣਗੇ।

**ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥**
**ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥**

**ਕਠਿਨ ਸ਼ਬਦ:** ਉਡਰਿ-ਉੱਡ ਕੇ। ਕੋਧ੍ਰੈ-ਜਵਾਰ ਬਾਜਰੇ ਦਾ ਖੇਤ। ਗਹਿਲਾ-ਮੂਰਖ਼।

***ਅਰਥ*:** ਹੰਸ ਉੱਡੇ ਅਤੇ ਇਕ ਕੋਧਰੇ (ਜਵਾਰ-ਬਾਜਰਾ) ਦੇ ਖੇਤ ਵਿਚ ਆਣ ਉੱਤਰੇ। ਖੇਤ ਦੇ ਮਾਲਕ ਉਨ੍ਹਾਂ ਨੂੰ ਉਥੋਂ ਉਡਾਉਣ ਲਈ ਇਕੱਠੇ ਹੋ ਗਏ। ਮੂਰਖ਼ ਲੋਕ ਇਹ ਨਹੀਂ ਸਨ ਜਾਣਦੇ ਕਿ ਹੰਸ ਤਾਂ ਕੋਧਰਾ ਨਹੀਂ ਖਾਂਦਾ। (ਉਹ ਤਾਂ ਮਾਨਸਰੋਵਰ ਵਿਚੋਂ ਮੋਤੀ ਚੁਗਦਾ ਹੈ।)

**ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ॥**
**ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥**

**ਕਠਿਨ ਸ਼ਬਦ:** ਤਲ-ਸਰੋਵਰ। ਸਰੁ-ਸਰੋਵਰ। ਇਕਲ-ਇਕੱਲੇ।

***ਅਰਥ*:** ਉਹ ਪੰਛੀ ਪਤਾ ਨਹੀਂ ਕਿਧਰ ਚਲੇ ਗਏ ਜਿਨ੍ਹਾਂ ਸਦਕਾ ਸਰੋਵਰ 'ਤੇ ਰੌਣਕ ਸੀ। ਫ਼ਰੀਦ ਜੀ ਕਹਿੰਦੇ ਹਨ ਕਿ ਇਹ ਭਰਿਆ ਹੋਇਆ ਸਰੋਵਰ ਵੀ ਇਕ ਦਿਲ ਸੁੱਕ ਜਾਵੇਗਾ ਅਤੇ ਕੰਵਲ ਇਕੱਲੇ ਰਹਿ ਜਾਣਗੇ। ਜ਼ਿੰਦਗੀ ਵਿਚ ਸਥਿਰਤਾ ਤਾਂ ਕਿਧਰੇ ਵੀ ਨਹੀਂ ਹੈ।

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥**
**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥**

**ਕਠਿਨ ਸ਼ਬਦ:** ਭੁਇ ਸਵਣੁ-ਜ਼ਮੀਨ 'ਤੇ ਸੌਣਾ। ਕੇਤੜਿਆ-ਕਈ। ਇਕਤੁ...ਪਾਸਿ-ਇਕੋ ਪਾਸੇ ਲੇਟਿਆਂ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਮ੍ਰਿਤਕ ਵਿਅਕਤੀ ਨੇ ਇੱਟ ਦਾ ਸਿਰ੍ਹਾਣਾ ਬਣਾ ਰੱਖਿਆ ਹੈ। ਜ਼ਮੀਨ 'ਤੇ ਮਰਿਆ ਪਿਆ ਹੈ ਅਤੇ ਉਸ ਦੇ ਮਾਸ ਨੂੰ ਕੀੜੇ ਤੋੜ-ਤੋੜ ਕੇ ਖਾ

ਰਹੇ ਹਨ। ਇਸ ਤਰ੍ਹਾਂ ਕਬਰ ਵਿਚ ਪਿਆਂ ਨੂੰ ਖ਼ਬਰੇ ਕਿਤਨੇ ਯੁਗ ਬਤੀਤ ਹੋ ਜਾਂਦੇ ਹਨ ਅਤੇ ਵਿਅਕਤੀ ਆਪਣਾ ਪਾਸਾ ਤਕ ਨਹੀਂ ਬਦਲ ਸਕਦਾ।

**ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ॥**
**ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ॥੬੮॥**

**ਕਠਿਨ ਸ਼ਬਦ:** ਸਵੰਨਵੀ-ਸੁੰਦਰ। ਨਾਗਰ ਲਜੁ-ਸਾਹਾਂ ਦੀ ਡੋਰ। ਨਾਠੀ-ਜਾਵੇਗਾ।

***ਅਰਥ:*** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜੀਵਨ ਦਾ ਸੁੰਦਰ ਘੜਾ ਟੁੱਟ ਗਿਆ ਹੈ। ਸਾਹਾਂ ਦੀ ਲੱਜ (ਰੱਸੀ) ਟੁੱਟ ਗਈ ਹੈ। ਅੱਜ ਮੌਤ ਦਾ ਫ਼ਰਿਸ਼ਤਾ ਕਿਸ ਦੇ ਘਰ ਮਹਿਮਾਨ ਬਣ ਕੇ ਆਇਆ ਹੈ।

**ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ॥**
**ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ॥੬੯॥**

**ਕਠਿਨ ਸ਼ਬਦ:** ਘੜੀ-ਘੜਾ, ਸਰੀਰ। ਭੁਇ ਭਾਰ-ਜ਼ਮੀਨ ਉੱਤੇ ਭਾਰ ਹੋਣਾ।

***ਅਰਥ:*** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜੀਵਨ ਦਾ ਸੁੰਦਰ ਘੜਾ ਟੁੱਟ ਗਿਆ ਹੈ ਅਤੇ ਸਾਹਾਂ ਦੀ ਡੋਰ ਟੁੱਟ ਗਈ ਹੈ। ਜਿਹੜੇ ਸੱਜਣ ਜ਼ਮੀਨ 'ਤੇ ਭਾਰ ਸਨ, ਉਨ੍ਹਾਂ ਦੀ ਇੰਤਜ਼ਾਰ ਨਾ ਕਰੋ। ਉਨ੍ਹਾਂ ਨੂੰ ਮੌਤ ਦਾ ਫ਼ਰਿਸ਼ਤਾ ਆਪਣੇ ਨਾਲ ਲੈ ਕੇ ਚਲਾ ਗਿਆ ਹੈ।

**ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥**

**ਕਠਿਨ ਸ਼ਬਦ:** ਬੇਨਿਵਾਜਾ-ਨਮਾਜ਼ ਨਾ ਪੜ੍ਹਨ ਵਾਲਾ। ਪੰਜੇ ਵਖਤ-ਪੰਜ ਵੇਲੇ।

***ਅਰਥ:*** ਫ਼ਰੀਦ ਜੀ ਦੁਨੀਆਂਦਾਰ ਵਿਅਕਤੀ ਨੂੰ ਨਾਸ਼ੁਕਰਾ ਅਤੇ ਕੁੱਤਾ ਕਹਿੰਦੇ ਹਨ। ਇਹ ਉਸ ਵਾਸਤੇ ਚੰਗੀ ਗੱਲ ਨਹੀਂ ਕਿ ਉਹ ਪੰਜੇ ਵਕਤ ਮਸੀਤ ਵਿਚ ਨਾ ਆਵੇ ਅਤੇ ਪਰਮਾਤਮਾ ਦਾ ਸਿਮਰਨ ਨ ਕਰੇ।

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥੭੧॥**

**ਕਠਿਨ ਸ਼ਬਦ:** ਉਜੂ ਸਾਜ-ਮੂੰਹ ਹੱਥ ਧੋਣੇ। ਗੁਜਾਰਿ-ਪੜ੍ਹ। ਕਪਿ-ਕੱਟ ਦੇਣਾ।

***ਅਰਥ:*** ਫ਼ਰੀਦ ਜੀ ਆਖਦੇ ਹਨ ਕਿ ਹੇ ਇਨਸਾਨ ! ਸਵੇਰ ਦੇ ਸਮੇਂ ਨੀਂਦ ਨੂੰ ਤਿਆਗ, ਵੁਜ਼ੂ ਕਰ ਅਤੇ ਸਵੇਰ ਦੀ ਨਮਾਜ਼ ਅਦਾ ਕਰ। ਜਿਹੜੇ ਲੋਕ ਪਰਮਾਤਮਾ ਦੇ ਦਰ 'ਤੇ ਸਿੱਜਦਾ ਨਹੀਂ ਕਰਦੇ, ਉਸ ਦੀ ਬੰਦਗੀ ਵਿਚ ਨਹੀਂ ਝੁਕਦੇ, ਉਨ੍ਹਾਂ ਦੇ ਸਿਰ ਕੱਟ ਦੇਣੇ ਬਣਦੇ ਹਨ।

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥**
**ਕੁੰਨੇ ਹੇਠ ਜਲਾਈਐ ਬਾਲਣ ਸੰਦੈ ਥਾਇ॥੭੨॥**

**ਕਠਿਨ ਸ਼ਬਦ:** ਕੀਜੈ ਕਾਂਇ-ਉਸਦਾ ਕੀ ਕਰਨਾ ਹੈ ? ਕੁੰਨੇ-ਕੁੱਜੇ। ਬਾਲਣ ਸੰਦੈ-ਬਾਲਣ ਦੀ ਥਾਂ।

***ਅਰਥ:*** ਜਿਹੜਾ ਸਿਰ ਪਰਮਾਤਮਾ ਦੇ ਦਰ 'ਤੇ ਸਿਜਦਾ ਨਹੀਂ ਕਰਦਾ, ਉਸ ਸਿਰ ਦਾ ਕੀ ਕਰਨਾ ਹੈ ? ਉਸ ਨੂੰ ਕੁੱਜੇ ਹੇਠ ਬਾਲਣ ਦੀ ਜਗ੍ਹਾ ਬਾਲ ਦੇਣਾ ਚਾਹੀਦਾ ਹੈ ਕਿਉਂਕਿ ਉਸ ਦਾ ਹੋਰ ਕੋਈ ਲਾਭ ਨਹੀਂ ਹੈ।

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂੰ ਜਣਿਓਹਿ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥੭੩॥**

**ਕਠਿਨ ਸ਼ਬਦ :** ਜਣਿਓਹਿ-ਜੰਮਿਆ, ਪੈਦਾ ਕੀਤਾ। ਪਾਸਹੁ-ਕੋਲੋਂ। ਪਤੀਣੋਹਿ-ਪਸੀਜਿਆ, ਸਮਝਿਆ।

***ਅਰਥ* :** ਫ਼ਰੀਦ ਜੀ ਆਖਦੇ ਹਨ ਕਿ ਤੇਰੇ ਮਾਪੇ ਕਿੱਥੇ ਹਨ, ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਸੀ ? ਕਦੇ ਉਹ ਤੇਰੇ ਕਰੀਬ ਸਨ ਪਰ ਹੁਣ ਮੌਤ ਦੀ ਗੋਦ ਵਿਚ ਜਾ ਸਮਾਏ ਹਨ। ਇਹ ਦੇਖ ਕੇ ਵੀ ਤੇਰੇ ਮਨ ਵਿਚ ਮੌਤ ਦਾ ਖ਼ੌਫ਼ ਪੈਦਾ ਨਹੀਂ ਹੁੰਦਾ ਅਤੇ ਤੂੰ ਸਹੀ ਮਾਰਗ ਉੱਤੇ ਚੱਲਣ ਦੀ ਕੋਸ਼ਿਸ਼ ਨਹੀਂ ਕਰਦਾ।

**ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥**
**ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥**

**ਕਠਿਨ ਸ਼ਬਦ :** ਮੈਦਾਨੁ-ਸਮਤਲ ਕਰਨਾ, ਪੱਧਰਾ ਕਰਨਾ। ਅਗੈ-ਦਰਗਾਹ ਵਿਚ। ਦੋਜਕ...ਭਾਹਿ-ਨਰਕਾਂ ਦੀ ਅੱਗ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਮਨ ਨੂੰ ਸਮਤਲ ਬਣਾ ਲਓ ਅਤੇ ਇਸ ਉੱਤੋਂ ਵਿਕਾਰਾਂ ਦੇ ਟੋਏ ਟਿੱਬਿਆਂ ਨੂੰ ਹਟਾ ਦਿਉ। ਜਿਹੜਾ ਵਿਅਕਤੀ ਇਹ ਕਰ ਲਵੇਗਾ ਉਸ ਨੂੰ ਅੱਗੇ ਜਾ ਕੇ ਦੋਜ਼ਖ਼ਾਂ ਦੀ ਅੱਗ ਵਿਚ ਸੜਨਾ ਨਹੀਂ ਪਵੇਗਾ।

**ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥**

**ਕਠਿਨ ਸ਼ਬਦ :** ਖਾਲਕੁ-ਪਰਮਾਤਮਾ, ਜੀਵਾਂ ਨੂੰ ਪੈਦਾ ਕਰਨ ਵਾਲਾ। ਖਲਕ-ਜੀਵ, ਖ਼ਲਕਤ।

***ਅਰਥ* :** ਇਸੇ ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੁਨੀਆਂ ਵਿਚ ਹੈ ਅਤੇ ਦੁਨੀਆਂ ਪਰਮਾਤਮਾ ਦਾ ਹੀ ਇਕ ਜ਼ਾਹਿਰਾ ਰੂਪ ਹੈ। ਜਦੋਂ ਸਭ ਕੁਝ ਅਤੇ ਸਭ ਪਾਸੇ ਪਰਮਾਤਮਾ ਦੀ ਹੀ ਨੂਰ ਹੈ, ਤਾਂ ਕਿਸੇ ਨੂੰ ਬੁਰਾ ਨਹੀਂ ਕਹਿਣਾ ਚਾਹੀਦਾ।

**ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥**
**ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥**

**ਕਠਿਨ ਸ਼ਬਦ :** ਦਿਹਿ-ਦਿਨ। ਨਾਲਾ-ਨਾੜੂ। ਕਪਿਆ-ਕੱਟਿਆ। ਚੁਖ-ਥੋੜ੍ਹਾ ਜਿਹਾ। ਇਤੀ-ਏਨੇ। ਮਾਮਲੇ-ਮਸਲੇ।

***ਅਰਥ* :** ਫ਼ਰੀਦ ਜੀ ਦੁਨੀਆਂਦਾਰੀ ਦੇ ਝਮੇਲਿਆਂ ਦੀ ਭਿਆਨਕਤਾ ਬਾਰੇ ਲਿਖਦੇ ਹਨ ਕਿ ਜਿਸ ਦਿਨ ਮੇਰਾ ਨਾੜੂਆ ਕੱਟਿਆ ਗਿਆ ਸੀ ਅਤੇ ਮੈਂ ਇਕ ਵਿਅਕਤੀ ਦੇ ਰੂਪ ਵਿਚ ਪੈਦਾ ਹੋਇਆ ਸਾਂ, ਜੇ ਉਸੇ ਦਿਨ ਮੇਰੀ ਗਰਦਨ ਵੀ ਕੱਟ ਦਿੱਤੀ ਜਾਂਦੀ ਤਾਂ ਮੈਨੂੰ ਦੁਨੀਆਂਦਾਰੀ ਦੇ ਇਤਨੇ ਝਮੇਲਿਆਂ ਵਿਚੋਂ ਤਾਂ ਨਾ ਗੁਜ਼ਰਨਾ ਪੈਂਦਾ।

**ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥**
**ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥**

**ਕਠਿਨ ਸ਼ਬਦ :** ਚਬਣ-ਦੰਦ। ਚਲਣ-ਪੈਰ। ਰਤੰਨ-ਅੱਖਾਂ। ਸੁਣੀਅਰ-ਕੰਨ। ਹੇੜੇ-ਦਿਲ। ਧਾਹ-ਧਾਹਾਂ ਮਾਰਨਾ। ਜਾਨੀ-ਮਿੱਤਰ।

***ਅਰਥ* :** ਬਿਰਧ ਅਵਸਥਾ ਦਾ ਜ਼ਿਕਰ ਕਰਦੇ ਹੋਏ ਫ਼ਰੀਦ ਜੀ ਲਿਖਦੇ ਹਨ ਕਿ ਦੰਦ, ਪੈਰ, ਅੱਖਾਂ ਅਤੇ ਕੰਨ ਜਵਾਬ ਦੇ ਗਏ ਹਨ। ਇਹ ਵੇਖ ਕੇ ਦਿਲ ਧਾਹੀਂ ਮਾਰ ਕੇ ਰੋ ਰਿਹਾ ਹੈ ਕਿ ਉਸ ਦੇ ਕਦੀਮੀ ਯਾਰ ਇਕ ਇਕ ਕਰਕੇ ਸਾਥ ਛੱਡਦੇ ਜਾ ਰਹੇ ਹਨ।

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**

**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥**

**ਕਠਿਨ ਸ਼ਬਦ:** ਹਢਾਇ-ਮਨ ਵਿਚ ਗੁੱਸਾ ਨਾ ਰੱਖ। ਦੇਹੀ-ਸਰੀਰ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਬੁਰੇ ਵਿਅਕਤੀ ਦਾ ਵੀ ਭਲਾ ਕਰੋ ਅਤੇ ਉਸ ਪ੍ਰਤੀ ਵੀ ਆਪਣੇ ਮਨ ਵਿਚ ਕਦੇ ਗੁੱਸੇ ਦੇ ਭਾਵ ਪੈਦਾ ਨਾ ਹੋਣ ਦਿਓ। ਇਸ ਤਰ੍ਹਾਂ ਕੀਤਿਆਂ ਤੁਹਾਡਾ ਤਨ ਤੇ ਮਨ ਰੋਗਾਂ ਤੋਂ ਮੁਕਤ ਰਹੇਗਾ ਅਤੇ ਤੁਹਾਨੂੰ ਸਾਰੀਆਂ ਨਿਆਮਤਾਂ ਪ੍ਰਾਪਤ ਹੋ ਜਾਣਗੀਆਂ।

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥**

**ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥**

**ਕਠਿਨ ਸ਼ਬਦ:** ਪੰਖ ਪਰਾਹੁਣੀ-ਪੰਛੀਆਂ ਵਾਂਗ ਮਹਿਮਾਨ ਹੋਣਾ। ਦੁਨੀ-ਦੁਨੀਆਂ। ਨਉਬਤਿ-ਸ਼ਹਿਨਾਈ। ਸਾਜੁ-ਤਿਆਰੀ ਕਰ।

***ਅਰਥ*:** ਫ਼ਰੀਦ ਜੀ ਲਿਖਦੇ ਹਨ ਕਿ ਦੁਨੀਆਂ ਦੇ ਸੁੰਦਰ ਬਾਗ ਵਿਚ ਇਨਸਾਨ ਦੀ ਪੰਛੀਆਂ ਵਾਂਗ ਫੇਰੀ ਹੈ। ਰਾਤ ਇਥੇ ਬਿਤਾਈ, ਸਵੇਰ ਸਮੇਂ ਦੀਆਂ ਸ਼ਹਿਨਾਈਆਂ ਵੱਜੀਆਂ ਤਾਂ ਚਲੋ-ਚਲੀ ਦਾ ਆਲਮ ਸ਼ੁਰੂ ਹੋ ਜਾਣਾ ਹੈ। ਦੁਨੀਆਂ ਵਿਚ ਕਿਆਮ ਇਕ ਰਾਤ ਕੱਟਣ ਵਾਂਗ ਹੀ ਥੋੜ੍ਹ-ਚਿਰਾ ਹੈ।

**ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥**

**ਜਿੰਨਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣ ਕੁਆਉ ॥੮੦॥**

**ਕਠਿਨ ਸ਼ਬਦ:** ਕਥੂਰੀ-ਨਾਮ ਰੂਪੀ ਕਸਤੂਰੀ। ਭਾਉ-ਹਿੱਸਾ। ਨੀਂਦ੍ਰਾਵਲੇ-ਨੀਂਦ ਨਾਲ ਭਰਪੂਰ। ਮਿਲਣ ਕੁਆਉ-ਕੀ ਮਿਲਣਾ ਹੋਇਆ ?

***ਅਰਥ*:** ਫ਼ਰੀਦ ਜੀ ਕਹਿੰਦੇ ਹਨ ਕਿ ਰਾਤ ਨੂੰ ਪਰਮਾਤਮਾ ਦੇ ਨਾਮ ਰੂਪੀ ਕਸਤੂਰੀ ਵੰਡੀ ਜਾਂਦੀ ਹੈ। ਜਿਹੜੇ ਸੁੱਤੇ ਰਹਿੰਦੇ ਹਨ, ਉਨ੍ਹਾਂ ਨੂੰ ਇਸ ਕਸਤੂਰੀ ਦਾ ਕੋਈ ਹਿੱਸਾ ਨਹੀਂ ਮਿਲਦਾ। ਜਿਨ੍ਹਾਂ ਅੱਖਾਂ ਵਿਚ ਨੀਂਦ ਭਰੀ ਹੋਵੇ ਉਨ੍ਹਾਂ ਨੂੰ ਕੀ ਮਿਲਣਾ ਹੋਇਆ ?

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥**

**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥**

**ਕਠਿਨ ਸ਼ਬਦ:** ਮੁਝ ਕੂ-ਮੈਨੂੰ। ਸਬਾਇਐ-ਸਾਰੀ ਦੁਨੀਆਂ ਨੂੰ। ਊਚੇ-ਆਪਣੇ ਆਪ ਤੋਂ ਬਾਹਰ ਨਿਕਲ ਕੇ।

***ਅਰਥ*:** ਫ਼ਰੀਦ ਜੀ ਕਹਿੰਦੇ ਹਨ ਕਿ ਮੈਂ ਸੋਚਦਾ ਸਾਂ ਕਿ ਮੈਨੂੰ ਹੀ ਦੁੱਖ ਹਨ ਪਰ ਜਦੋਂ ਮੈਂ ਦੁਨੀਆਂ ਵਿਚ ਵਿਚਰਿਆ ਤਾਂ ਪਾਇਆ ਕਿ ਸਾਰੀ ਦੁਨੀਆਂ ਹੀ ਦੁਖੀ ਹੈ। ਆਪਣੇ ਸੀਮਿਤ ਦਾਇਰੇ ਤੋਂ ਬਾਹਰ ਨਿਕਲ ਕੇ ਹੀ ਦੁਨੀਆਂ ਦੇ ਦੁੱਖਾਂ ਬਾਰੇ ਬੋਧ ਪ੍ਰਾਪਤ ਹੁੰਦਾ ਹੈ।

**ਮਹਲਾ ੫ ॥**

**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥**

**ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥**

**ਕਠਿਨ ਸ਼ਬਦ:** ਭੂਮਿ ਰੰਗਾਵਲੀ-ਸੁੰਦਰ ਧਰਤੀ। ਮੰਝਿ-ਵਿਚਕਾਰ। ਵਿਸੂਲਾ-ਮਾਇਆ ਦੀ। ਅੰਚ-ਸੇਕ ਨਾ ਲੱਗਣਾ।

***ਅਰਥ*:** ਇਸ ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਹ ਦੁਨੀਆਂ

ਰੰਗ-ਬਿਰੰਗੀ ਹੈ ਅਤੇ ਇਸ ਦੇ ਦਰਮਿਆਨ ਮਾਇਆ ਦੀ ਫੁਲਵਾੜੀ ਹੈ। ਜਿਨ੍ਹਾਂ ਨੂੰ ਗੁਰੂ-ਪੀਰਾਂ ਦੀ ਨਿਵਾਜਿਸ਼ ਹਾਸਲ ਹੈ, ਉਨ੍ਹਾਂ ਨੂੰ ਆਂਚ ਵੀ ਨਹੀਂ ਆਉਂਦੀ। ਉਹ ਮਾਇਆ ਦੇ ਪ੍ਰਭਾਵ ਤੋਂ ਬਚੇ ਰਹਿੰਦੇ ਹਨ।

**ਮਹਲਾ ੫॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥**
**ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ॥੮੩॥**

**ਕਠਿਨ ਸ਼ਬਦ :** ਸੁਹਾਵੜੀ-ਸੁੰਦਰ। ਸੁਵੰਨੜੀ-ਖ਼ੂਬਸੂਰਤ।

***ਅਰਥ* :** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਇਨਸਾਨ ਦੀ ਜ਼ਿੰਦਗੀ ਬੜੀ ਸੁੰਦਰ ਹੈ, ਉਸ ਦਾ ਸਰੀਰ ਵੀ ਬੜਾ ਸੁੰਦਰ ਹੈ ਪਰੰਤੂ ਇਹ ਸਭ ਕੁਝ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦਾ ਪਿਆਰੇ ਪਰਮਾਤਮਾ ਨਾਲ ਪ੍ਰੇਮ ਹੈ।

**ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥**
**ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥੮੪॥**

**ਕਠਿਨ ਸ਼ਬਦ :** ਕੰਧੀ-ਕਿਨਾਰਾ। ਵਹਣੁ-ਦਰਿਆ। ਤਿਦਾਊ-ਉਸ ਪਾਸੇ ਨੂੰ। ਗੰਉ-ਰੁਖ਼ ਕਰ ਲੈਣਾ।

***ਅਰਥ* :** ਫ਼ਰੀਦ ਜੀ ਇਕ ਮੂੰਹ-ਜ਼ੋਰ ਦਰਿਆ ਨੂੰ ਕਹਿੰਦੇ ਹਨ ਕਿ ਤੂੰ ਆਪਣੇ ਕਿਨਾਰਿਆਂ ਨੂੰ ਨਾ ਢਾਹ ਕਿਉਂਕਿ ਤੈਨੂੰ ਵੀ ਆਪਣੇ ਕੀਤੇ ਕਰਮਾਂ ਦਾ ਹਿਸਾਬ ਦੇਣਾ ਪੈਣਾ ਹੈ। ਫਿਰ ਆਪ ਹੀ ਫ਼ੁਰਮਾਉਂਦੇ ਹਨ ਕਿ ਦਰਿਆ ਵਿਚਾਰੇ ਦਾ ਕੀ ਦੋਸ਼! ਉਹ ਵੀ ਤਾਂ ਪਰਮਾਤਮਾ ਦੀ ਰਜ਼ਾ ਵਿਚ ਹੀ ਚੱਲ ਰਿਹਾ ਹੈ। ਜਿਧਰ ਪਰਮਾਤਮਾ ਦੀ ਮਰਜ਼ੀ ਹੁੰਦੀ ਹੈ, ਉਧਰ ਹੀ ਦਰਿਆ ਦਾ ਵਹਿਣ ਹੋ ਜਾਂਦਾ ਹੈ।

**ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥**
**ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥੮੫॥**

**ਕਠਿਨ ਸ਼ਬਦ :** ਡੁਖਾ ਸੇਤੀ-ਦੁਖਾਂ ਵਿਚ। ਦਿਹੁ-ਦਿਨ। ਪਾਤਣੀ-ਮਲਾਹ। ਕਪਰ ਵਾਤਿ-ਘੁੰਮਣਘੇਰੀ ਵਿਚ।

***ਅਰਥ* :** ਫ਼ਰੀਦ ਜੀ ਕਹਿੰਦੇ ਹਨ ਕਿ ਮੇਰਾ ਦਿਨ ਦੁੱਖਾਂ ਵਿਚ ਬੀਤਦਾ ਹੈ। ਰਾਤ ਨੂੰ ਮੈਂ ਪਰਮਾਤਮਾ ਦੇ ਵਿਛੋੜੇ ਦੀਆਂ ਸੂਲਾਂ ਵਿਚੋਂ ਗੁਜ਼ਰਦਾ ਹਾਂ। ਮੇਰੀ ਹਾਲਤ ਤਾਂ ਉਵੇਂ ਹੈ ਜਿਵੇਂ ਬੇੜਾ ਘੁੰਮਣਘੇਰੀ ਵਿਚ ਫਸ ਗਿਆ ਹੋਵੇ ਅਤੇ ਮੱਲਾਹ ਹਾਲ ਪਾਹਰਿਆ ਕਰ ਰਿਹਾ ਹੋਵੇ।

**ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥**
**ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥੮੬॥**

**ਕਠਿਨ ਸ਼ਬਦ :** ਲੰਮੀ ਲੰਮੀ-ਪ੍ਰੇਮ ਨਾਲ। ਕੰਧੀ-ਕਿਨਾਰਾ। ਕਪਰੁ-ਘੁੰਮਣਘੇਰੀ। ਪਾਤਣ-ਮਲਾਹ। ਸੁਚੇਤਿ-ਹੁਸ਼ਿਆਰ।

***ਅਰਥ* :** ਕਿਨਾਰਿਆਂ ਦੇ ਨਾਲ-ਨਾਲ ਨਦੀ ਬੜੇ ਪ੍ਰੇਮ ਸਹਿਤ ਵਗੀ ਜਾ ਰਹੀ ਹੈ। ਜੇ ਮਲਾਹ ਸੁਚੇਤ ਹੋਵੇ ਤਾਂ ਬੇੜਾ ਘੁੰਮਣਘੇਰੀ ਵਿਚ ਨਹੀਂ ਫਸ ਸਕਦਾ। ਇਨਸਾਨ ਨੂੰ ਸੁਚੇਤ ਰਹਿ ਕੇ ਆਪਣੀ ਜੀਵਨ-ਯਾਤਰਾ ਸੰਪੰਨ ਕਰਨੀ ਚਾਹੀਦੀ ਹੈ।

**ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥**
**ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਾ ਮਾ ਪਿਰੀ॥੮੭॥**

**ਕਠਿਨ ਸ਼ਬਦ :** ਗਲੀਂ-ਮੂੰਹ ਜ਼ਬਾਨੀ। ਮਾਲੀਹ-ਗਿੱਲਾ ਗੋਹਾ। ਮਾ ਪਿਰੀ-ਮਾਤਾ ਪਿਤਾ।

***ਅਰਥ*:** ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਆਖਣ ਨੂੰ ਤਾਂ ਮੇਰੇ ਅਨੇਕਾਂ ਮਿੱਤਰ ਸਾਹਮਣੇ ਆ ਜਾਣਗੇ ਪਰ ਜੇ ਲੋੜ ਪਈ ਤਾ ਇਕ ਵੀ ਲੱਭਿਆਂ ਨਹੀਂ ਮਿਲਣਾ। ਮੈਂ ਗਿੱਲੇ ਗੋਹੇ ਦੀ ਤਰ੍ਹਾਂ ਧੁਖ ਰਿਹਾ ਹਾਂ ਕਿਉਂਕਿ ਮੇਰੇ ਮਾਤਾ-ਪਿਤਾ ਨੇ ਮੈਨੂੰ ਬੇਰਹਿਮ ਅਤੇ ਖ਼ੁਦਗਰਜ਼ ਜੀਵਨ ਵਿਚ ਇਕੱਲਾ ਛੱਡ ਦਿੱਤਾ ਹੈ।

**ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥**
**ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥੮੮॥**

**ਕਠਿਨ ਸ਼ਬਦ:** ਭਉਕਣਾ-ਭਟਕਣ ਦੀ ਆਦਤ ਵਾਲਾ। ਬੁਜੇ-ਰੂੰ ਦੇ ਫੰਭੇ। ਪਉਣੁ-ਹਵਾ, ਆਕ੍ਰਸ਼ਣ।

***ਅਰਥ*:** ਫ਼ਰੀਦ ਜੀ ਕਹਿੰਦੇ ਹਨ ਕਿ ਇਸ ਸਰੀਰ ਨੂੰ ਭਟਕਣ ਦੀ ਬਾਣ ਹੈ। ਇਹ ਹਰ ਰੋਜ਼ ਭਟਕਦਾ ਹੈ ਅਤੇ ਦੁਖੀ ਹੁੰਦਾ ਹੈ। ਇਨਸਾਨ ਨੂੰ ਚਾਹੀਦਾ ਹੈ ਕਿ ਉਹ ਦੁਨੀਆਂ ਵੱਲੋਂ ਆਪਣੀਆਂ ਗਿਆਨ-ਇੰਦਰੀਆਂ ਨੂੰ ਵਰਜ ਕੇ ਬੈਠ ਜਾਵੇ ਅਤੇ ਕਿਸੇ ਵੀ ਆਵਾਜ਼ ਦੀ ਪ੍ਰਵਾਹ ਨਾ ਕਰੇ।

**ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ॥**
**ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ॥੮੯॥**

**ਕਠਿਨ ਸ਼ਬਦ:** ਮਾਖਿਅ-ਸ਼ਹਿਦ। ਨਈ-ਨਦੀ। ਵੰਞੈ-ਬੀਤਣਾ। ਡੀਹੜਾ-ਦਿਨ।

***ਅਰਥ*:** ਫ਼ਰੀਦ ਜੀ ਕਹਿੰਦੇ ਹਨ ਕਿ ਪਰਮਾਤਮਾ ਦਾ ਨਾਮ ਪੱਕੀਆਂ ਹੋਈਆਂ ਖਜੂਰਾਂ ਵਾਂਗ ਮਿੱਠਾ ਹੈ। ਇਹ ਇਸ ਤਰ੍ਹਾਂ ਦਾ ਹੈ ਜਿਵੇਂ ਸ਼ਹਿਦ ਦੀ ਭਰੀ ਹੋਈ ਨਦੀ ਵਹਿ ਰਹੀ ਹੋਵੇ। ਪਰਮਾਤਮਾ ਤੋਂ ਗਾਫ਼ਲ ਹੋਣ ਦੀ ਸੂਰਤ ਵਿਚ ਜਿਤਨੇ ਵੀ ਦਿਨ ਬੀਤ ਰਹੇ ਹਨ, ਉਹ ਸਾਡੀ ਉਮਰ ਨੂੰ ਘਟਾ ਰਹੇ ਹਨ। ਉਨ੍ਹਾਂ ਦਾ ਸਾਨੂੰ ਕੋਈ ਲਾਭ ਨਹੀਂ ਹੈ।

**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥੯੧॥**

**ਕਠਿਨ ਸ਼ਬਦ:** ਕਰੰਗੁ-ਸਰੀਰ ਦੀਆਂ ਹੱਡੀਆਂ। ਢੰਢੋਲਿਆ-ਚੂੰਡ ਲੈਣਾ। ਪਿਰ-ਪਤੀ ਪਰਮਾਤਮਾ।

***ਅਰਥ*:** ਥੋੜ੍ਹੀ ਦੇਰ ਬਾਅਦ ਆਪ ਸਮੇਂ ਰੂਪੀ ਕਾਗ (ਕਾਂ) ਨੂੰ ਸੰਬੋਧਨ ਕਰਕੇ ਆਖਦੇ ਹਨ ਕਿ ਭਾਵੇਂ ਮੇਰੇ ਸਾਰੇ ਮਾਸ ਨੂੰ ਖਾ ਲਿਆ ਹੈ, ਪਿੰਜਰ ਨੂੰ ਚੂੰਡ ਲਿਆ ਹੈ ਪਰ ਇਨ੍ਹਾਂ ਦੋ ਅੱਖਾਂ ਨੂੰ ਨਾ ਛੇੜੀਂ। ਕਿਉਂਕਿ ਮੈਨੂੰ ਪਿਆਰੇ ਪਰਮਾਤਮਾ ਦੀ ਇੰਤਜ਼ਾਰ ਹੈ ਅਤੇ ਉਸ ਦੇ ਦਰਸ਼ਨ ਮੈਂ ਇਨ੍ਹਾਂ ਅੱਖਾਂ ਦੁਆਰਾ ਹੀ ਕਰਨੇ ਹਨ।

**ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥**
**ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥੯੨॥**

**ਕਠਿਨ ਸ਼ਬਦ:** ਪਿੰਜਰਾ-ਪਿੰਜਰ, ਹੱਡੀਆਂ ਦਾ ਢਾਂਚਾ। ਉਡਰਿ-ਉੱਡ ਜਾ। ਤਿਦੂ-ਉਸਦਾ।

***ਅਰਥ*:** ਹੇ ਕਾਵਾਂ! ਹੁਣ ਤਾਂ ਮੇਰੇ ਪਿੰਜਰ ਨੂੰ ਚੂੰਡਣਾ ਬੰਦ ਕਰ ਦੇ। ਬੱਸ ਹੁਣ ਆਪਣੇ ਘਰ ਵੱਲ ਉਡਾਰੀ ਮਾਰ ਜਾ। ਇਸ ਪਿੰਜਰ ਵਿਚ ਮੇਰੇ ਪ੍ਰਭੂ ਦਾ ਨਿਵਾਸ ਹੈ। ਇਸ ਲਈ ਤੂੰ ਇਸ ਸਰੀਰ ਦੇ ਮਾਸ ਨੂੰ ਨਾ ਖਾ!

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥**
**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥੯੩॥**

**ਕਠਿਨ ਸ਼ਬਦ:** ਸਡੁ-ਆਵਾਜ਼ਾਂ ਮਾਰਨਾ, ਸੱਦਣਾ। ਨਿਘਰਿਆ-ਹੇ ਨਿਘਰੇ ਮਨੁੱਖ। ਸਰਪਰ-ਆਖਰ।

ਮੈਥੈ-ਮੇਰੇ ਕੋਲ।

***ਅਰਥ*** : ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਕਬਰ ਵੱਲੋਂ ਆਵਾਜ਼ਾਂ ਪੈਣੀਆਂ ਸ਼ੁਰੂ ਹੋ ਗਈਆਂ ਹਨ। ਇਹ ਕਹਿ ਰਹੀ ਹੈ ਕਿ ਹੇ ਨਿਘਰੇ ਇਨਸਾਨ! ਆ ਅਤੇ ਆਪਣੇ ਅਸਲੀ ਘਰ ਵਿਚ ਟਿਕ ਜਾ। ਆਖ਼ਰ ਨੂੰ ਤਾਂ ਇਥੇ ਹੀ ਆਉਣਾ ਹੈ। ਕਿਤਨੀ ਕੁ ਦੇਰ ਮੌਤ ਤੋਂ ਡਰਦਾ ਹੋਇਆ ਇਧਰ ਉਧਰ ਦੌੜਦਾ ਰਹੇਂਗਾ।

**ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥**
**ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥**

**ਕਠਿਨ ਸ਼ਬਦ** : ਏਨੀ ਲੋਇਣੀ-ਇਨ੍ਹਾਂ ਅੱਖਾਂ ਨਾਲ। ਚਲਿ ਗਈ-ਮਰ ਗਈ। ਆਪਣੀ ਪਈ-ਆਪਣੀ ਵਾਰੀ ਦੀ ਉਡੀਕ ਕਰਨਾ।

***ਅਰਥ*** : ਇਨ੍ਹਾਂ ਅੱਖਾਂ ਦੇ ਦੇਖਦਿਆਂ-ਦੇਖਦਿਆਂ ਕਿਤਨੇ ਹੀ ਵਾਕਫ਼ਕਾਰ ਅਤੇ ਆਪਣੇ ਲੋਕ ਚਲਾਣਾ ਕਰ ਗਏ ਹਨ। ਫ਼ਰੀਦ ਜੀ ਲਿਖਦੇ ਹਨ ਕਿ ਹਰ ਇਕ ਨੂੰ ਆਪੋ-ਆਪਣੀ ਪਈ ਹੈ ਅਤੇ ਮੈਂ ਵੀ ਆਪਣੀ ਵਾਰੀ ਦੀ ਇੰਤਜ਼ਾਰ ਕਰ ਰਿਹਾ ਹਾਂ।

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥**

**ਕਠਿਨ ਸ਼ਬਦ** : ਸਵਾਰਹਿ-ਸੋਧ ਕੇ, ਸ਼ੁੱਧ ਕਰਕੇ। ਮੈ-ਆਤਮਾ ਜਾਗ੍ਰਿਤ ਹੋਣਾ।

***ਅਰਥ*** : ਆਪਣੇ-ਆਪ ਨੂੰ ਵਿਸ਼ੇ-ਵਿਕਾਰਾਂ ਦੀ ਮੈਲ ਤੋਂ ਸੰਵਾਰਨ ਨਾਲ 'ਆਤਮ' ਦਾ ਪ੍ਰਕਾਸ਼ ਹੁੰਦਾ ਹੈ ਅਤੇ 'ਆਤਮ' ਦੇ ਮਿਲਣ ਦੁਆਰਾ ਹੀ ਸੱਚੇ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਫ਼ਰੀਦ ਜੀ ਕਹਿੰਦੇ ਹਨ ਕਿ ਜੇ ਇਨਸਾਨ ਆਪਣੇ 'ਆਤਮ' ਦਾ ਬਣ ਕੇ ਰਹਿ ਰਹੇ ਤਾਂ ਉਸ ਨੂੰ ਸਾਰੀ ਦੁਨੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ ਕਿਉਂਕਿ 'ਆਤਮ' ਨੂੰ ਜਿੱਤ ਲੈਣਾ ਜਗ ਨੂੰ ਜਿੱਤ ਲੈਣਾ ਹੈ।

**ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥**
**ਫਰੀਦਾ ਕਚੈ ਭਾਂਡੈ ਰਖੀਐ ਕਿਚਰ ਤਾਈ ਨੀਰੁ ॥੯੬॥**

**ਕਠਿਨ ਸ਼ਬਦ** : ਕੰਧੀ-ਕੰਢਾ, ਕਿਨਾਰਾ। ਕਿਚਰਕੁ-ਕਦੋਂ ਤਕ। ਧੀਰੁ-ਧੀਰਜ।

***ਅਰਥ*** : ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਜਿਹੜਾ ਰੁੱਖ ਨਦੀ ਦੇ ਕਿਨਾਰੇ 'ਤੇ ਉੱਗਿਆ ਹੈ, ਉਸ ਨੇ ਇਕ ਦਿਨ ਢਹਿ-ਢੇਰੀ ਹੋ ਜਾਣਾ ਹੈ। ਉਸ ਦੀ ਜ਼ਿੰਦਗੀ ਬਹੁਤ ਥੋੜ੍ਹੇ ਸਮੇਂ ਦੀ ਹੈ। ਉਹ ਧੀਰਜ ਕਿਵੇਂ ਰੱਖ ਸਕਦਾ ਹੈ ? ਇਸੇ ਤਰ੍ਹਾਂ ਕੱਚੇ ਭਾਂਡੇ ਵਿਚ ਪਾਣੀ ਨੂੰ ਬਹੁਤੀ ਦੇਰ ਤਕ ਨਹੀਂ ਰੱਖਿਆ ਜਾ ਸਕਦਾ। ਭਾਂਡਾ ਖੁਰ ਜਾਵੇਗਾ ਅਤੇ ਪਾਣੀ ਡੁੱਲ੍ਹ ਜਾਵੇਗਾ। ਇਹੀ ਗੱਲ ਇਨਸਾਨੀ ਜ਼ਿੰਦਗੀ ਦੀ ਹੈ।

**ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥**
**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥**
**ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ ॥੯੭॥**

**ਕਠਿਨ ਸ਼ਬਦ** : ਨਿਸਖਣ-ਖਾਲੀ। ਤਲਿ-ਕਬਰਾਂ ਵਿਚ, ਜ਼ਮੀਨ ਹੇਠ। ਬੰਦਗੀ-ਅਲਵਿਦਾ ਕਹਿਣਾ। ਚਲਣੁ-ਚਲੇ ਜਾਣਾ, ਚਲਾਣਾ ਕਰ ਜਾਣਾ।

***ਅਰਥ*** : ਫ਼ਰੀਦ ਜੀ ਕਹਿੰਦੇ ਹਨ ਕਿ ਮਹੱਲ ਖ਼ਾਲੀ ਹੋ ਗਈ ਹਨ। ਇਨਸਾਨਾਂ ਨੇ ਕਬਰਾਂ ਮੱਲ ਲਈਆਂ ਹਨ। ਮੈਂ ਵੀ ਆਪਣੇ ਪੀਰਾਂ-ਫ਼ਕੀਰਾਂ ਨੂੰ ਅਲਵਿਦਾ ਕਹਿ ਆਵਾਂ ਕਿਉਂਕਿ

ਅੱਜ ਭਲਕ ਮੇਰੀ ਵੀ ਚੱਲਣ ਦੀ ਵਾਰੀ ਆਉਣ ਵਾਲੀ ਹੈ।

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥**
**ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥**
**ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥**
**ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥**

**ਕਠਿਨ ਸ਼ਬਦ:** ਬੰਨਾ-ਕਿਨਾਰਾ। ਹੂਲ-ਹਾਹਾਕਾਰ। ਕਾਹਾਹਾ-ਉੱਚੀ-ਉੱਚੀ। ਓਗਾਹਾ-ਗਵਾਹੀ ਦੇਣਾ, ਨਾਲ ਖੜੋਣਾ।

***ਅਰਥ*:** ਫ਼ਰੀਦ ਜੀ ਕਹਿੰਦੇ ਹਨ ਕਿ ਮੌਤ ਦਾ ਕਿਨਾਰਾ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਇਕ ਦਰਿਆ ਦਾ ਕਿਨਾਰਾ ਹੁੰਦਾ ਹੈ। ਕਿਨਾਰੇ ਤੋਂ ਪਰੇ ਦੋਜ਼ਕ ਤਪ ਰਿਹਾ ਹੈ ਅਤੇ ਲੋਕਾਂ ਦੀ ਹਾਹਾਕਾਰ ਸਾਫ਼ ਸੁਣ ਰਹੀ ਹੈ। ਕੁਝ ਲੋਕਾਂ ਨੂੰ ਤਾਂ ਇਸ ਗੱਲ ਦੀ ਸਮਝ ਆ ਗਈ ਹੈ ਅਤੇ ਉਹ ਚੇਤੰਨ ਵੀ ਹੋ ਗਏ ਹਨ ਪਰੰਤੂ ਕਈ ਅਜੇ ਬੇਪਰਵਾਹ ਬਣੇ ਤੁਰ-ਫਿਰ ਰਹੇ ਹਨ। ਆਪ ਕਹਿੰਦੇ ਹਨ ਕਿ ਇਸ ਦੁਨੀਆਂ ਵਿਚ ਜੋ ਕਰਮ ਕੀਤੇ ਹਨ, ਉਨ੍ਹਾਂ ਨੇ ਹੀ ਅੱਗੇ ਜਾ ਕੇ ਗਵਾਹੀ ਦੇਣੀ ਹੈ।

**ਫਰੀਦਾ ਦਰੀਆਵੈ ਕੰਨੈ੍ ਬਗੁਲਾ ਬੈਠਾ ਕੇਲ ਕਰੇ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥**
**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥੯੯॥**

**ਕਠਿਨ ਸ਼ਬਦ:** ਕੰਨੈ-ਕਿਨਾਰੇ। ਕੇਲ-ਕਲੋਲ। ਹੰਝ-ਹੰਸ। ਗਾਲੀ-ਗੱਲਾਂ। ਕੀਆਂ-ਕਰ ਦਿੱਤੀਆਂ।

***ਅਰਥ*:** ਫ਼ਰੀਦ ਜੀ ਕਹਿੰਦੇ ਹਨ ਕਿ ਬਗਲਾ ਦਰਿਆ ਦੇ ਕਿਨਾਰੇ 'ਤੇ ਬੈਠਾ ਕਲੋਲ ਕਰ ਰਿਹਾ ਹੈ। ਕਲੋਲਾਂ ਕਰਦੇ ਹੋਏ ਨੂੰ ਅਚਾਨਕ ਹੀ ਬਾਜ਼ ਨੇ ਆਪਣੇ ਪੰਜੇ ਵਿਚ ਝਪਟ ਲਿਆ ਹੈ। ਬਾਜ਼ ਦਾ ਝਪਟਣਾ ਹੀ ਸੀ ਕਿ ਸਭ ਕਲੋਲ ਵਿਸਰ ਗਏ। ਉਸ ਨੂੰ ਚਿੱਤ-ਚੇਤਾ ਵੀ ਨਹੀਂ ਸੀ ਕਿ ਮੌਤ ਉਸ ਦੇ ਏਨੀ ਕਰੀਬ ਖੜੋਤੀ ਹੈ।

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥**
**ਆਇਓ ਬੰਦਾ ਦੁਨੀ ਵਿਚ ਵਤਿ ਆਸੂਣੀ ਬੰਨਿ੍॥**
**ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥**
**ਤਿਨਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ੍॥**
**ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍॥**
**ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥੧੦੦॥**

**ਕਠਿਨ ਸ਼ਬਦ:** ਸਾਢੈ ਤ੍ਰੈ ਮਣ ਦੇਹੁਰੀ-ਸਾਢੇ ਤਿੰਨ ਮਣ ਦਾ ਸਰੀਰ। ਆਸੂਣੀ-ਆਸਾਂ। ਕੰਨਿ-ਮੋਢਿਆਂ 'ਤੇ ਸਵਾਰ ਹੋ ਕੇ। ਅਮਲ-ਕਰਮ।

***ਅਰਥ*:** ਇਨਸਾਨ ਦਾ ਸਰੀਰ ਸਾਢੇ ਤਿੰਨ ਮਣ ਭਾਰਾ ਹੈ। ਇਸ ਨੂੰ ਅੰਨ-ਪਾਣੀ ਦੀ ਜ਼ਰੂਰਤ ਵੀ ਪੈਂਦੀ ਹੈ। ਹਰ ਇਨਸਾਨ ਇਸ ਦੁਨੀਆਂ ਵਿਚ ਬਹੁਤ ਸਾਰੀਆਂ ਆਸ਼ਾਵਾਂ ਲੈ ਕੇ ਆਉਂਦਾ ਹੈ। ਪਰ ਜਦੋਂ ਮੌਤ ਦਾ ਫ਼ਰਿਸ਼ਤਾ ਆਉਂਦਾ ਹੈ ਤਾਂ ਸਾਰੀਆਂ ਆਸ਼ਾਵਾਂ ਤੇ ਇੱਛਾਵਾਂ ਇਥੇ ਹੀ ਧਰੀਆਂ ਧਰਾਈਆਂ ਰਹਿ ਜਾਂਦੀਆਂ ਹਨ। ਜਿਨ੍ਹਾਂ ਮਿੱਤਰਾਂ ਅਤੇ ਭਰਾਵਾਂ ਵਾਸਤੇ

ਇਨਸਾਨ ਨੇ ਆਪਣੀ ਜ਼ਿੰਦਗੀ ਸਮਰਪਿਤ ਕਰ ਛੱਡੀ ਸੀ, ਉਹ ਉਸ ਨੂੰ ਮੌਤ ਦੇ ਫ਼ਰਿਸ਼ਤੇ ਸਾਹਵੇਂ ਬੰਨ੍ਹ ਕੇ ਤੋਰ ਦਿੰਦੇ ਹਨ। ਇਨਸਾਨ ਨੂੰ ਚਾਰ ਬੰਦਿਆਂ ਦੇ ਮੋਢਿਆਂ ਤੇ ਸਵਾਰ ਹੋ ਕੇ ਜਾਣਾ ਪੈਂਦਾ ਹੈ। ਫ਼ਰੀਦ ਜੀ ਕਹਿੰਦੇ ਹਨ ਕਿ ਮੌਤ ਦੇ ਫ਼ਰਿਸ਼ਤੇ ਤੋਂ ਸਦਾ ਸਾਵਧਾਨ ਰਹੋ। ਉਹ ਕਿਸੇ ਵੀ ਸਮੇਂ ਆ ਸਕਦਾ ਹੈ ਅਤੇ ਪਰਮਾਤਮਾ ਦੀ ਦਰਗਾਹ ਵਿਚ ਤਾਂ ਉਹੀ ਕਰਮ ਸਾਥ ਦੇਣਗੇ ਜੋ ਇਸ ਦੁਨੀਆਂ ਵਿਚ ਕਮਾਏ ਹਨ। ਚੰਗੇ ਕਰਮਾਂ ਦਾ ਫ਼ਲ ਚੰਗਾ ਅਤੇ ਮਾੜੇ ਕਰਮਾਂ ਦਾ ਫ਼ਲ ਮਾੜਾ ਹੀ ਮਿਲਣਾ ਹੈ।

**ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥**
**ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥**

**ਕਠਿਨ ਸ਼ਬਦ :** ਪੰਖੀਆ-ਪੰਛੀਆਂ। ਕਕਰੁ-ਕੰਕਰ, ਪੱਥਰ। ਪਾਸੁ-ਖ਼ਿਆਲ, ਵਿਚਾਰ।

***ਅਰਥ* :** ਫ਼ਰੀਦ ਜੀ ਕਹਿੰਦੇ ਹਨ ਕਿ ਮੈਂ ਉਨ੍ਹਾਂ ਪੰਛੀਆਂ ਤੋਂ ਕੁਰਬਾਨ ਜਾਂਦਾ ਹਾਂ ਜੋ ਜੰਗਲ ਵਿਚ ਰਹਿੰਦੇ ਹਨ, ਉਥੋਂ ਹੀ ਕੰਕਰ ਆਦਿਕ ਚੁਗ ਕੇ ਆਪਣੀ ਜ਼ਿੰਦਗੀ ਬਸਰ ਕਰਦੇ ਹਨ ਪਰ ਤਾਂ ਵੀ ਪਰਮਾਤਮਾ ਦਾ ਖ਼ਿਆਲ ਆਪਣੇ ਮਨ ਵਿਚੋਂ ਨਹੀਂ ਭੁਲਾਉਂਦੇ।

**ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥**
**ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥**

**ਕਠਿਨ ਸ਼ਬਦ :** ਫਿਰੀ-ਬਦਲ ਗਈ। ਕੁੰਡਾ-ਦਿਸ਼ਾਵਾਂ। ਕਿਥਾਊ-ਕਿਧਰੇ ਵੀ ਨਹੀਂ।

***ਅਰਥ* :** ਫ਼ਰੀਦ ਜੀ ਕਹਿੰਦੇ ਹਨ ਕਿ ਮੌਸਮ ਬਦਲ ਰਿਹਾ ਹੈ। ਜੰਗਲ ਵਿਚ ਤੇਜ਼ ਹਵਾਵਾਂ ਝੁੱਲ ਰਹੀਆਂ ਹਨ ਅਤੇ ਪੱਤੇ ਝੜਦੇ ਜਾ ਰਹੇ ਹਨ। ਨਾਸ਼ਮਾਨਤਾ ਦੇ ਅਜਿਹੇ ਆਲਮ ਵਿਚ ਮੈਂ ਚਾਰੇ ਪਾਸੇ ਨਿਗਾਹਾਂ ਦੌੜਾਂ ਕੇ ਵੇਖਦਾ ਹਾਂ ਪਰ ਕਿਧਰੇ ਵੀ ਛਿਪ ਕੇ ਰਹਿਣ ਲਈ ਟਿਕਾਣਾ ਨਹੀਂ ਹੈ। ਸਭ ਪਾਸੇ ਮ੍ਰਿਤੂ ਦਾ ਪਹਿਰਾ ਹੈ।

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥**
**ਜਿਨ੍ੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥**

**ਕਠਿਨ ਸ਼ਬਦ :** ਪਟੋਲਾ-ਰੇਸ਼ਮੀ ਵਸਤਰ। ਪਹਿਰੇਉ-ਪਹਿਨ ਲਵਾਂਗਾ।

***ਅਰਥ* :** ਫ਼ਰੀਦ ਜੀ ਕਹਿੰਦੇ ਹਨ ਕਿ ਮੈਂ ਰੇਸ਼ਮੀ ਵਸਤਰ ਪਾੜ ਕੇ ਕੰਬਲੀ ਪਹਿਨ ਲੈਣੀ ਚਾਹੁੰਦਾ ਹਾਂ ਕਿਉਂਕਿ ਜਿਸ ਵੇਸ ਦੇ ਧਾਰਨ ਕੀਤਿਆਂ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੋਵੇ, ਇਨਸਾਨ ਨੂੰ ਉਹੀ ਵੇਸ ਧਾਰਨ ਕਰਨਾ ਚਾਹੀਦਾ ਹੈ।

**ਮਹਲਾ ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥**

**ਕਠਿਨ ਸ਼ਬਦ :** ਕਾਇ-ਕਿਉਂ। ਪਟੋਲਾ-ਰੇਸ਼ਮੀ ਵਸਤਰ। ਰਾਸਿ ਕਰੇਇ-ਸੱਚੀ ਸੁੱਚੀ ਨੀਅਤ।

***ਅਰਥ* :** ਇਸ ਪ੍ਰਸੰਗ ਵਿਚ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਰੇਸ਼ਮੀ ਵਸਤਰ ਕਿਉਂ ਪਾੜ ਰਿਹਾ ਹੈਂ ? ਕੰਬਲ ਪਹਿਨਣ ਦੀਆਂ ਗੱਲਾਂ ਕਿਉਂ ਕਰ ਰਿਹਾ ਹੈਂ ? ਜੇ ਤੇਰੀ ਨੀਅਤ ਸਾਫ਼ ਹੈ, ਪਰਮਾਤਮਾ ਦੀ ਪ੍ਰਾਪਤੀ ਲਈ ਮਨ ਵਿਚ ਸੱਚੀ ਅਭਿਲਾਸ਼ਾ ਹੈ ਤਾਂ ਘਰ ਬੈਠੇ-ਬਿਠਾਏ ਹੀ ਉਸ ਦੀ ਪ੍ਰਾਪਤੀ ਹੋ ਸਕਦੀ ਹੈ।

**ਮਹਲਾ ੫ ॥ ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥**

**ਕਠਿਨ ਸ਼ਬਦ** : ਗਰਬ-ਅਭਿਮਾਨ। ਧਣੀ ਸਿਉ-ਰੱਬ ਦੇ ਸਨਮੁਖ। ਮੀਹਾਹੁ-ਮੀਂਹ ਤੋਂ ਬਾਅਦ ਵੀ।

***ਅਰਥ*** : ਇਸੇ ਵਿਚਾਰ ਦੀ ਹੋਰ ਵਿਆਖਿਆ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਲਿਖਦੇ ਹਨ ਕਿ ਜਿਹੜੇ ਇਨਸਾਨਾਂ ਨੂੰ ਆਪਣੀ ਸ਼ੋਹਰਤ, ਆਪਣੇ ਧਨ ਜਾਂ ਆਪਣੀ ਜਵਾਨੀ ਦਾ ਅਭਿਮਾਨ ਹੈ, ਅੰਤ ਸਮੇਂ ਉਹ ਪਰਮਾਤਮਾ ਸਾਹਵੇਂ ਬਿਲਕੁਲ ਖ਼ਾਲੀ ਹੱਥ ਜਾਣਗੇ। ਜਿਵੇਂ ਟਿੱਬਿਆਂ ਦੀ ਰੇਤ ਮੀਂਹ ਪਿਆਂ ਖ਼ੁਰ ਕੇ ਵਗ ਜਾਂਦੀ ਹੈ, ਇਸੇ ਤਰ੍ਹਾਂ ਜੀਵਨ ਦੀਆਂ ਪ੍ਰਾਪਤੀਆਂ ਮੌਤ ਦੇ ਮਾਰੂ ਵੇਗ ਸਾਹਵੇਂ ਥਿੜਕ ਕੇ ਇਨਸਾਨ ਦਾ ਸਾਥ ਛੱਡ ਜਾਂਦੀਆਂ ਹਨ।

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥**
**ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੬॥**

**ਕਠਿਨ ਸ਼ਬਦ** : ਵਿਸਾਰ੍ਹਿਓਨੁ-ਜਿਨ੍ਹਾਂ ਨੇ ਭੁਲਾ ਦਿੱਤਾ ਹੈ। ਘਣੇਰਿਆ-ਬਹੁਤ ਸਾਰੇ। ਠਉਰ ਨ ਠਾਉ-ਥਾਂ, ਟਿਕਾਣਾ।

***ਅਰਥ*** : ਫ਼ਰੀਦ ਜੀ ਕਹਿੰਦੇ ਹਨ ਕਿ ਉਨ੍ਹਾਂ ਇਨਸਾਨਾਂ ਦੀ ਸ਼ਕਲ-ਸੂਰਤ ਬੜੀ ਡਰਾਉਣੀ ਹੋ ਜਾਂਦੀ ਹੈ ਜਿਹੜੇ ਉਸ ਦੇ ਨਾਮ ਨੂੰ ਵਿਸਾਰ ਬੈਠਦੇ ਹਨ। ਉਨ੍ਹਾਂ ਨੂੰ ਇਸ ਦੁਨੀਆਂ ਵਿਚ ਵੀ ਬਹੁਤ ਦੁੱਖ ਤੇ ਕਸ਼ਟ ਸਹਾਰਣੇ ਪੈਂਦੇ ਹਨ ਅਤੇ ਅੱਗੇ ਵੀ ਉਨ੍ਹਾਂ ਨੂੰ ਕੋਈ ਢੋਈ ਜਾਂ ਟਿਕਾਣਾ ਨਹੀਂ ਮਿਲਦਾ।

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥**

**ਕਠਿਨ ਸ਼ਬਦ** : ਪਿਛਲ ਰਾਤ-ਸਵੇਰ ਦੇ ਪਹਿਲੇ ਪਹਿਰ। ਵਿਸਰਿਓਹਿ-ਉਸ ਨੇ ਤੈਨੂੰ ਨਹੀਂ ਭੁਲਾਇਆ।

***ਅਰਥ***: ਫ਼ਰੀਦ ਜੀ ਕਹਿੰਦੇ ਹਨ ਕਿ ਹੇ ਇਨਸਾਨ! ਜੇ ਤੂੰ ਰਾਤ ਦੇ ਆਖ਼ਰੀ ਪਹਿਰ (ਸਵੇਰ ਦਾ ਪਹਿਲਾ ਪਹਿਰ) ਉੱਠ ਕੇ ਪ੍ਰਭੂ ਦੀ ਭਗਤੀ ਨਹੀਂ ਕਰਦਾ ਤਾਂ ਤੂੰ ਜਿਉਂਦਾ ਹੋਇਆ ਵੀ ਮਰਿਆਂ ਸਮਾਨ ਹੈਂ। ਭਾਵੇਂ ਤੂੰ ਤਾਂ ਰੱਬ ਨੂੰ ਵਿਸਾਰ ਰੱਖਿਆ ਹੈ ਪਰ ਰੱਬ ਨੇ ਤੈਨੂੰ ਨਹੀਂ ਵਿਸਾਰਿਆ। ਉਹ ਸਦਾ ਤੇਰਾ ਅਤੇ ਤੇਰੇ ਕਰਮਾਂ ਦਾ ਖ਼ਿਆਲ ਰੱਖਦਾ ਹੈ।

**ਮਹਲਾ ੫ ॥ ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥**
**ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥੧੦੮॥**

**ਕਠਿਨ ਸ਼ਬਦ** : ਕੰਤੁ-ਪਤੀ। ਰੰਗਾਵਲਾ-ਸੁੰਦਰ। ਵੇਮੁਹਤਾਜੁ-ਆਤਮ ਨਿਰਭਰ। ਰਤਿਆ-ਰੰਗਿਆ, ਰਚਿਆ। ਸਾਜੁ-ਜੀਵਨ।

***ਅਰਥ*** : ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਵੱਡਾ ਕਰਾਮਾਤੀ ਅਤੇ ਪੂਰੀ ਤਰ੍ਹਾਂ ਸ੍ਵੈ-ਨਿਰਭਰ ਹਸਤੀ ਹੈ। ਵਿਅਕਤੀ ਲਈ ਸਭ ਤੋਂ ਉੱਤਮ ਗੱਲ ਇਹੋ ਹੈ ਕਿ ਉਸ ਸੱਚੇ ਪਰਮਾਤਮਾ ਦੇ ਰੰਗ ਵਿਚ ਰੰਗਿਆ ਰਹੇ।

**ਮਹਲਾ ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥**
**ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥**

**ਕਠਿਨ ਸ਼ਬਦ**: ਇਕੁ ਕਰਿ-ਬਰਾਬਰ ਸਮਝ। ਦਰਬਾਰੁ-ਪਰਮਾਤਮਾ ਦਾ ਘਰ, ਅਸਲ ਟਿਕਾਣਾ।

***ਅਰਥ***: ਗੁਰੂ ਜੀ ਕਹਿੰਦੇ ਹਨ ਕਿ ਵਿਅਕਤੀ ਨੂੰ ਦੁੱਖ ਅਤੇ ਸੁੱਖ ਦਾ ਸਾਹਮਣਾ ਇਕੋ ਤਰ੍ਹਾਂ ਨਾਲ ਅਤੇ ਰਜ਼ਾ ਵਿਚ ਰਾਜ਼ੀ ਰਹਿੰਦਿਆਂ ਹੋਇਆਂ ਕਰਨਾ ਚਾਹੀਦਾ ਹੈ। ਉਸ ਨੂੰ ਆਪਣੇ ਮਨ ਉੱਤੇ ਲੱਗੇ ਸਾਰੇ ਵਿਕਾਰਾਂ ਦੇ ਦਾਗ਼ ਸਾਫ਼ ਕਰ ਲੈਣੇ ਚਾਹੀਦੇ ਹਨ। ਜਿਹੜਾ ਵਿਅਕਤੀ ਪਰਮਾਤਮਾ ਦੀ ਇੱਛਾ ਨੂੰ ਹੀ ਆਪਣੇ ਲਈ ਹੁਕਮ ਮੰਨਦਾ ਹੋਵੇ, ਉਹੀ ਪਰਮਾਤਮਾ ਦੇ ਦਰਬਾਰ

ਵਿਚ ਪ੍ਰਵੇਸ਼ ਕਰ ਸਕਦਾ ਹੈ।

**ਮਹਲਾ ੫॥ ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ॥**
**ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ॥੧੧੦॥**

**ਕਠਿਨ ਸ਼ਬਦ:** ਦੁਨੀ-ਦੁਨੀਆਂ। ਵਜਾਈ ਵਜਦੀ-ਮਾਇਆ ਵਿਚ ਭਟਕਣਾ। ਸਾਰ-ਖ਼ਬਰ ਰੱਖਣਾ।

***ਅਰਥ*:** ਗੁਰੂ ਜੀ ਕਹਿੰਦੇ ਹਨ ਕਿ ਦੁਨੀਆਂ ਮਾਇਆ ਦੇ ਪ੍ਰੇਮ ਵਿਚ ਫਸ ਕੇ ਇਧਰ-ਉਧਰ ਭਟਕ ਰਹੀ ਹੈ। ਕੇਵਲ ਉਹੀ ਵਿਅਕਤੀ ਮਾਇਆ ਦੇ ਚੱਕਰਵਿਊਹ ਵਿਚ ਫਸ ਕੇ ਭਟਕਣ ਤੋਂ ਬਚਿਆ ਰਹਿੰਦਾ ਹੈ, ਜਿਸ ਨੂੰ ਪਰਮਾਤਮਾ ਨੇ ਆਪ ਬਚਾਇਆ ਹੋਇਆ ਹੈ। ਜਿਸ ਦੇ ਦਿਲ ਵਿਚ ਸੱਚੇ ਪਰਮਾਤਮਾ ਦਾ ਨਿਵਾਸ ਹੈ, ਉਹ ਦੁਨੀਆਂਦਾਰੀ ਦੀ ਮੋਹ-ਮਾਇਆ ਤੋਂ ਬਚਿਆ ਹੋਇਆ ਹੈ।

**ਮਹਲਾ ੫॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥**
**ਮਿਸਲ ਫ਼ਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥੧੧੧॥**

**ਕਠਿਨ ਸ਼ਬਦ:** ਰਤਾ-ਰੰਗਿਆ। ਸਿਉ-ਨਾਲ। ਮਿਸਲ-ਵਰਗੀ। ਗਾਖੜੀ-ਮੁਸ਼ਕਿਲ। ਪੂਰ ਕਰੰਮਿ-ਪੂਰੇ ਕਰਮਾਂ ਨਾਲ।

***ਅਰਥ*:** ਗੁਰੂ ਜੀ ਫ਼ੁਰਮਾਉਂਦੇ ਹਨ ਕਿ ਵਿਅਕਤੀ ਦਾ ਦਿਲ ਇਸ ਦੁਨੀਆਂ ਦੀ ਮੋਹ-ਮਾਇਆ ਵਿਚ ਪੂਰੀ ਤਰ੍ਹਾਂ ਡੁੱਬਿਆ ਹੋਇਆ ਹੈ ਪਰ ਉਹ ਇਹ ਨਹੀਂ ਜਾਣਦਾ ਕਿ ਦੁਨੀਆਂ ਦੀ ਮੋਹ-ਮਾਇਆ ਉਸ ਦੇ ਕਿਸੇ ਕੰਮ ਨਹੀਂ ਆ ਸਕੇਗੀ। ਫ਼ਕੀਰਾਂ ਦੀ ਜ਼ਿੰਦਗੀ ਬੜੀ ਔਖੀ ਮਿਲਦੀ ਹੈ। ਜਿਸ ਵਿਅਕਤੀ ਦੇ ਵੱਡੇ ਭਾਗ ਹੋਣ, ਉਸੇ ਨੂੰ ਇਹ ਪ੍ਰਾਪਤ ਹੁੰਦੀ ਹੈ।

**ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥**
**ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ॥੧੧੨॥**

**ਕਠਿਨ ਸ਼ਬਦ:** ਫੁਲੜਾ-ਫੁੱਲ। ਲਹੰਨਿ-ਮਿਲਦੇ ਹਨ। ਕੰਨੋ-ਕੋਲੋਂ।

***ਅਰਥ*:** ਸਵੇਰ ਦੇ ਪਹਿਲੇ ਪਹਿਰ ਜਾਗ ਕੇ ਪਰਮਾਤਮਾ ਦੀ ਬੰਦਗੀ ਕਰਨ ਨਾਲ ਉਸ ਦੇ ਨਾਮ ਰੂਪੀ ਪੁਸ਼ਪ ਦੀ ਪ੍ਰਾਪਤੀ ਹੁੰਦੀ ਹੈ। ਜੋ ਪਿਛਲੀ ਰਾਤ ਬੰਦਗੀ ਵਿਚ ਲੀਨ ਰਹਿੰਦੇ ਹਨ, ਉਨ੍ਹਾਂ ਨੂੰ ਫਲ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ। ਪਰਮਾਤਮਾ ਰਾਤ ਨੂੰ ਦਾਤਾਂ ਵੰਡਦਾ ਹੈ, ਜੋ ਜਾਗਦੇ ਹਨ, ਉਨ੍ਹਾਂ ਨੂੰ ਮਿਲ ਜਾਂਦੀਆਂ ਹਨ।

**ਮਹਲਾ ੧॥ ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥**
**ਇਕਿ ਜਾਗੰਦੇ ਨਾ ਲਹਨ੍ਹਿ ਇਕਨਾ ਸੁਤਿਆ ਦੇਇ ਉਠਾਲਿ॥੧੧੩॥**

**ਕਠਿਨ ਸ਼ਬਦ:** ਦਾਤੀ-ਦਾਤਾਂ। ਸੰਦੀਆ-ਦੀਆਂ। ਲਹਨਿ-ਮਿਲਦਾ, ਲੱਭਦਾ। ਇਕਨਾ-ਕੁਝ ਲੋਕਾਂ ਨੂੰ।

***ਅਰਥ*:** ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੀ ਰਜ਼ਾ ਤੇ ਲੀਲ੍ਹਾ ਨੂੰ ਕੋਈ ਨਹੀਂ ਜਾਣ ਸਕਦਾ। ਉਸ ਦੀ ਰਜ਼ਾ ਬਾਰੇ ਕੋਈ ਉਜ਼ਰ ਵੀ ਨਹੀਂ ਕੀਤਾ ਜਾ ਸਕਦਾ। ਕਈਆਂ ਨੂੰ ਜਾਗਦੇ ਹੋਇਆਂ ਵੀ ਨਾਮ ਰੂਪੀ ਦਾਤ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਕਈਆਂ ਨੂੰ ਉਹ ਸੁੱਤੇ ਪਿਆਂ ਨੂੰ ਉਠਾਲ ਕੇ ਵੀ ਆਪਣੀ ਮਿਹਰਬਾਨੀ ਨਾਲ ਮਾਲਾ-ਮਾਲ ਕਰ ਦਿੰਦਾ ਹੈ।

**ਢੂੰਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥**
**ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨਾ ਹੋਰ॥੧੧੪॥**

**ਕਠਿਨ ਸ਼ਬਦ :** ਕੂ-ਨੂੰ। ਕੋਰ-ਖੋਟ, ਕਮਜ਼ੋਰੀ।

***ਅਰਥ :*** ਸੁਹਾਗ ਦੀ ਤਲਾਸ਼ ਕਰ ਰਹੀ ਜੀਵ ਰੂਪੀ ਇਸਤਰੀਏ ! ਤੇਰੇ ਸਰੀਰ ਵਿਚ ਹੀ ਕੋਈ ਖੋਟ ਹੈ। ਜੋ ਸੁਹਾਗਣਾਂ ਹੁੰਦੀਆਂ ਹਨ ਉਨ੍ਹਾਂ ਨੂੰ ਕਿਸੇ ਹੋਰ ਦੀ ਝਾਕ ਨਹੀਂ ਹੁੰਦੀ।

**ਸਬਰ ਮੰਝ ਕਮਾਣ ਹੇ ਸਬਰੁ ਕਾ ਨੀਹਣੋ ॥**
**ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥**

**ਕਠਿਨ ਸ਼ਬਦ :** ਮੰਝ-ਵਿਚ, ਅੰਦਰ। ਨੀਹਣੋ-ਨਿਸ਼ਾਨਾ। ਸਬਰ ਸੰਦਾ-ਸਬਰ ਵਾਲਾ। ਬਾਣ-ਤੀਰ। ਖਤਾ-ਵਿਅਰਥ ਜਾਣਾ।

***ਅਰਥ :*** ਸ਼ੇਖ਼ ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਸਬਰ ਇਕ ਅਜਿਹਾ ਹਥਿਆਰ ਹੈ, ਜਿਸ ਦਾ ਨਿਸ਼ਾਨਾ ਕਦੇ ਵੀ ਨਹੀਂ ਖੁੰਝਦਾ। ਸਬਰ ਦੇ ਤੀਰ ਨੂੰ ਪਰਮਾਤਮਾ ਵੀ ਕਦੇ ਵਿਅਰਥ ਨਹੀਂ ਜਾਣ ਦਿੰਦਾ।

**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥**
**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥**

**ਕਠਿਨ ਸ਼ਬਦ :** ਸਾਬਰੀ-ਸਬਰ ਦੀ ਸ਼ਕਤੀ। ਨਜੀਕਿ-ਨੇੜੇ।

***ਅਰਥ :*** ਸਬਰ ਕਰਨ ਨਾਲ ਵਿਅਕਤੀ ਦੇ ਅੰਦਰ ਇਕ ਸ਼ਕਤੀ ਦਾ ਸੰਚਾਰ ਹੋ ਜਾਂਦਾ ਹੈ। ਅਜਿਹੇ ਵਿਅਕਤੀ ਆਪਣੀ ਸਾਧਨਾ ਅਤੇ ਸਬਰ-ਸ਼ੁਕਰ ਦੇ ਭਾਵਾਂ ਦੁਆਰਾ ਪਰਮਾਤਮਾ ਦੇ ਨੇੜੇ ਹੁੰਦੇ ਚਲੇ ਜਾਂਦੇ ਹਨ ਪਰ ਉਹ ਆਪਣੇ ਅੰਦਰ ਦਾ ਭੇਤ ਕਿਸੇ ਦੂਸਰੇ ਪਾਸ ਪ੍ਰਗਟ ਨਹੀਂ ਕਰਦੇ।

**ਸਬਰ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥**

**ਕਠਿਨ ਸ਼ਬਦ :** ਸੁਆਉ-ਪੁੰਨ, ਨੇਕੀ। ਦਿੜੁ-ਪੱਕਾ ਧਾਰ ਲੈਣਾ। ਥੀਵਹਿ-ਹੋ ਜਾਣਾ। ਵਾਹੜਾ-ਨਾਲਾ, ਛੋਟੀ ਨਦੀ।

***ਅਰਥ :*** ਸਬਰ ਇਕ ਅਜਿਹਾ ਪੁੰਨ-ਜਜ਼ਬਾ ਹੈ ਕਿ ਜਿਹੜਾ ਵੀ ਇਸ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ, ਉਹ ਵੱਧ ਕੇ ਦਰਿਆ ਵਾਂਗ ਹੋ ਜਾਂਦਾ ਹੈ। ਅਜਿਹਾ ਵਿਅਕਤੀ ਕਦੇ ਵੀ ਘੱਟ ਕੇ ਕਿਸੇ ਛੋਟੀ ਨਦੀ ਜਾਂ ਨਾਲੇ ਵਾਂਗ ਲਘੂ-ਰੂਪ ਧਾਰਨ ਨਹੀਂ ਕਰਦਾ।

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥**
**ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥**

**ਕਠਿਨ ਸ਼ਬਦ :** ਗਾਖੜੀ-ਔਖੀ, ਕਠਿਨ। ਚੋਪੜੀ-ਸਵਾਰਥ ਭਰਪੂਰ। ਇਕਨਿ-ਕੋਈ ਵਿਰਲਾ। ਦਰਵੇਸਾਵੀ-ਦਰਵੇਸ਼ਾਂ ਦੀ ਪਰੰਪਰਾ।

***ਅਰਥ :*** ਫ਼ਰੀਦ ਜੀ ਕਹਿੰਦੇ ਹਨ ਕਿ ਹੇ ਇਨਸਾਨ ! ਤੂੰ ਤਾਂ ਸਵਾਰਥ ਲਈ ਪ੍ਰੀਤ ਕਰਦਾ ਹੈਂ ਪਰੰਤੂ ਸੱਚੀ ਦਰਵੇਸ਼ੀ ਦਾ ਮਾਰਗ ਬੜਾ ਕਠਿਨ ਹੈ। ਇਸ ਵਿਚ ਲਾਲਚ ਨਹੀਂ ਪੁੱਗਦਾ। ਦਰਵੇਸ਼ੀ ਦੇ ਮਾਰਗ ਉੱਤੇ ਤਾਂ ਕੋਈ ਵਿਰਲਾ ਹੀ ਚੱਲ ਸਕਦਾ ਹੈ।

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥**

**ਕਠਿਨ ਸ਼ਬਦ :** ਸਿਰਿ ਜੁਲਾਂ-ਸਿਰ ਪਰਨੇ ਤੁਰਨ ਲਗ ਜਾਵਾਂਗਾ। ਮੂੰ-ਮੈਨੂੰ। ਪਿਰੀ-ਪਰਮਾਤਮਾ।

***ਅਰਥ :*** ਫ਼ਰੀਦ ਜੀ ਕਹਿੰਦੇ ਹਨ ਕਿ ਪਰਮਾਤਮਾ ਦੇ ਵਿਛੋੜੇ ਵਿਚ ਮੇਰਾ ਸਰੀਰ ਤੰਦੂਰ

ਵਾਂਗ ਤਪ ਰਿਹਾ ਹੈ। ਮੇਰੀਆਂ ਹੱਡੀਆਂ ਬਾਲਣ ਵਾਂਗ ਬਲ ਰਹੀਆਂ ਹਨ। ਪ੍ਰਭੂ ਮਿਲਣ ਦੀ ਮੰਜ਼ਿਲ ਵੱਲ ਜਾਂਦਿਆਂ ਹੋਇਆਂ ਜੇ ਮੇਰੇ ਪੈਰ ਥੱਕ ਜਾਣ ਤਾਂ ਮੈਂ ਸਿਰ ਨਾਲ ਚੱਲਣਾ ਸ਼ੁਰੂ ਕਰ ਦੇਵਾਂਗਾ।

**ਮਹਲਾ ੧ ॥ ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥**

**ਕਠਿਨ ਸ਼ਬਦ :** ਫੇੜਿਆ–ਵਿਗਾੜਿਆ। ਪਿਰੀ–ਪ੍ਰੇਮੀ, ਪਰਮਾਤਮਾ। ਨਿਹਾਲਿ–ਦੇਖ, ਦਰਸ਼ਨ ਕਰ।

***ਅਰਥ*:** ਇਸੇ ਭਾਵ-ਸਥਿਤੀ ਦੀ ਵਿਆਖਿਆ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਤਨ ਨੂੰ ਤੰਦੂਰ ਵਾਂਗ ਨਾ ਬਾਲ ਅਤੇ ਨਾ ਹੀ ਹੱਡੀਆਂ ਨੂੰ ਬਾਲਣ ਦੇ ਰੂਪ ਵਿਚ ਇਸਤੇਮਾਲ ਕਰ। ਸਿਰ ਅਤੇ ਪੈਰਾਂ ਨੇ ਤੇਰਾ ਕੀ ਵਿਗਾੜਿਆ ਹੈ। ਪਰਮਾਤਮਾ ਤਾਂ ਤੇਰੇ ਮਨ ਅੰਦਰ ਵੱਸਿਆ ਹੋਇਆ ਹੈ। ਆਪਣੇ ਅੰਦਰ ਝਾਤੀ ਮਾਰ ਅਤੇ ਉਸ ਦੇ ਦਰਸ਼ਨ ਕਰ ਲੈ।

**ਮਹਲਾ ੪ ॥ ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥**
**ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥**

**ਕਠਿਨ ਸ਼ਬਦ :** ਅਲਖ–ਜਿਸ ਨੂੰ ਦੇਖਿਆ ਨਾ ਜਾ ਸਕੇ। ਲਖੀਐ–ਦੇਖਣਾ, ਲਕਸ਼ਿਤ ਕਰਨਾ।

***ਅਰਥ*:** ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਮੈਂ ਬਾਹਰ ਆਪਣੇ ਪਰਮਾਤਮਾ ਦੀ ਤਲਾਸ਼ ਕਰ ਰਿਹਾ ਸੀ ਪਰ ਉਹ ਤਾਂ ਮੇਰੇ ਨਾਲ ਹੀ ਹੈ। ਮੇਰੇ ਅੰਦਰ ਵੱਸਿਆ ਹੋਇਆ ਹੈ। ਪਰ ਉਹ ਅਦ੍ਰਿਸ਼ਟ ਹੈ। ਆਪਣੇ-ਆਪ ਦਿਖਾਈ ਨਹੀਂ ਦਿੰਦਾ। ਉਸ ਦੇ ਦਰਸ਼ਨ ਤਾਂ ਕੋਈ ਸੱਚਾ ਸਤਿਗੁਰੂ ਹੀ ਕਰਵਾ ਸਕਦਾ ਹੈ।

**ਮਹਲਾ ੩ ॥ ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥**
**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥**

**ਕਠਿਨ ਸ਼ਬਦ :** ਬਗਾ–ਬਗਲਾ। ਬਪੁੜੇ–ਵਿਚਾਰੇ, ਕਮਜ਼ੋਰ। ਤਲਿ–ਹੇਠਾਂ। ਪਾਉ–ਪੈਰ, ਲੱਤਾਂ।

***ਅਰਥ*:** ਮਾਨਸਰੋਵਰ ਵਿਚ ਹੰਸਾਂ ਨੂੰ ਤਰਦਿਆਂ ਹੋਇਆਂ ਦੇਖ ਬਗਲਿਆਂ ਦੇ ਮਨਾਂ ਵਿਚ ਵੀ ਤੈਰਣ ਦੀ ਇੱਛਾ ਪੈਦਾ ਹੋਈ। ਪਰ ਅਸਗਾਹ ਪਾਣੀਆਂ ਵਿਚ ਬਗਲੇ ਕਿਵੇਂ ਤੈਰਨ ? ਆਖ਼ਰ ਉਹ ਉੱਥੇ ਹੀ ਡੁੱਬ ਕੇ ਮਰ ਗਏ। ਉਨ੍ਹਾਂ ਦੇ ਸਿਰ ਪਾਣੀ ਵਿਚ ਡੁੱਬ ਗਏ ਅਤੇ ਪੈਰ ਉਤਾਂਹ ਚੁੱਕੇ ਗਏ।

**ਮਹਲਾ ੩ ॥ ਮੈ ਜਾਨਿਆ ਵਡਹੰਸੁ ਹੈ ਤਾਂ ਮੈ ਕੀਤਾ ਸੰਗੁ ॥**
**ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥**

**ਕਠਿਨ ਸ਼ਬਦ :** ਵਡਹੰਸੁ–ਉਤਮ ਸ਼੍ਰੇਣੀ ਦਾ ਹੰਸ। ਬਗੁ ਬਪੁੜਾ–ਵਿਚਾਰਾ ਬਗਲਾ। ਭੇੜੀ ਅੰਗੁ–ਸਪਰਸ਼ ਕਰਨਾ, ਸੰਗਤ ਕਰਨੀ।

***ਅਰਥ*:** ਬਾਹਰੀ ਭੇਖ ਤੋਂ ਭੁਲੇਖਾ ਖਾ ਕੇ ਮੈਂ ਤਾਂ ਭੇਖੀ ਨੂੰ ਉੱਤਮ ਕੋਟੀ ਦਾ ਹੰਸ ਸਮਝ ਬੈਠਾ ਸਾਂ। ਇਸੇ ਲਈ ਮੈਂ ਉਸ ਦੀ ਸੰਗਤ ਕਰਦਾ ਰਿਹਾ। ਜੇ ਕਿਧਰੇ ਮੈਨੂੰ ਪਤਾ ਹੁੰਦਾ ਕਿ ਇਹ ਤਾਂ ਬਗਲਾ ਭਗਤ ਹੀ ਹੈ ਤਾਂ ਮੈਂ ਭੁੱਲ ਕੇ ਵੀ, ਸਾਰੇ ਜਨਮ ਵਿਚ ਕਦੇ ਉਸ ਨਾਲ ਸੰਬੰਧ ਨਾ ਜੋੜਦਾ।

**ਮਹਲਾ ੧ ॥ ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥**
**ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥**

**ਕਠਿਨ ਸ਼ਬਦ :** ਨਦਰਿ ਧਰੇ-ਕ੍ਰਿਪਾ ਕਰਨੀ। ਕਾਗਹੁ-ਕਾਂ ਤੋਂ ਹੰਸ ਬਣਾ ਦਿੰਦਾ ਹੈ।

***ਅਰਥ*** **:** ਇਸ ਪ੍ਰਥਾਇ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੀ ਨਜ਼ਰ ਵਿਚ ਹੰਸ ਅਤੇ ਬਗਲੇ ਵਿਚ ਕੋਈ ਬਹੁਤਾ ਫ਼ਰਕ ਨਹੀਂ ਹੈ। ਜਿਸ ਵੱਲ ਉਸ ਦੀ ਮਿਹਰ ਭਰੀ ਨਜ਼ਰ ਹੋ ਜਾਂਦੀ ਹੈ, ਉਹੀ ਧੰਨ ਹੋ ਜਾਂਦਾ ਹੈ। ਜੇ ਉਹ ਚਾਹੇ ਤਾਂ ਭਾਵੇਂ ਕਾਵਾਂ ਨੂੰ ਹੰਸ ਬਣਾ ਦੇਵੇ।

**ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥**
**ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥**

**ਕਠਿਨ ਸ਼ਬਦ :** ਸਰਵਰ-ਸਰੋਵਰ, ਸੰਸਾਰ। ਹੇਕੜੋ-ਇਕ। ਫਾਹੀਵਾਲ-ਸ਼ਿਕਾਰੀ। ਲਹਰੀ-ਲਹਿਰਾਂ। ਗਡੁ ਥਿਆ-ਡੁੱਬਦਾ ਜਾ ਰਿਹਾ ਹੈ।

***ਅਰਥ*** **:** (ਸੰਸਾਰ) ਸਮੁੰਦਰ ਵਿਚ ਪੰਛੀ ਤਾਂ ਇਕ ਹੀ ਹੈ ਪਰ ਉਸ ਨੂੰ ਪਕੜਨ ਵਾਲੇ ਫੰਧਕ ਅਨੇਕਾਂ ਹਨ। ਇਹ ਸਰੀਰ ਸੰਸਾਰ-ਸਮੁੰਦਰ ਦੀਆਂ ਲਹਿਰਾਂ ਵਿਚ ਡੁੱਬਦਾ ਜਾ ਰਿਹਾ ਹੈ। ਇਸ ਸਥਿਤੀ ਵਿਚ ਪਰਮਾਤਮਾ ਹੀ ਪਾਰ-ਉਤਾਰਾ ਕਰ ਸਕਦਾ ਹੈ। ਇਸ ਲਈ ਸਾਰੀ ਟੇਕ ਉਸੇ ਉਪਰ ਹੈ।

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥**

**ਕਠਿਨ ਸ਼ਬਦ :** ਕਵਣੁ-ਕਿਹੜੇ, ਕਿਹੋ ਜਿਹੇ। ਮਣੀਆ ਮੰਤੁ-ਗਹਿਣੇ। ਵੇਸੋ-ਲਿਬਾਸ, ਪਹਿਰਾਵਾ। ਵਸਿ-ਵੱਸ ਵਿਚ।

***ਅਰਥ*** **:** ਉਹ ਕਿਹੋ ਜਿਹੇ ਸ਼ਬਦ ਹੋਣ, ਕਿਹੋ ਜਿਹੇ ਗੁਣ ਹੋਣ, ਕਿਹੋ ਜਿਹਾ ਹਾਰ-ਸ਼ਿੰਗਾਰ ਹੋਵੇ, ਕਿਹੋ ਜਿਹਾ ਪਹਿਰਾਵਾ ਹੋਵੇ, ਜਿਸ ਉੱਤੇ ਰੀਝ ਕੇ ਪਰਮਾਤਮਾ ਮੈਨੂੰ ਸਵੀਕਾਰ ਕਰ ਲਵੇ ਅਤੇ ਸਦਾ ਲਈ ਮੇਰੇ ਅੰਗ-ਸੰਗ ਰਹੇ।

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥**

**ਕਠਿਨ ਸ਼ਬਦ :** ਨਿਵਣੁ-ਨਿਮਰਤਾ। ਖਵਣੁ-ਖ਼ਿਮਾ। ਜਿਹਬਾ-ਜੀਭ ਤੋਂ ਮਿੱਠਾ ਬੋਲਣਾ। ਕੰਤੁ-ਪਤੀ ਪਰਮਾਤਮਾ।

***ਅਰਥ*** **:** ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਵਿਚ ਆਪ ਫ਼ੁਰਮਾਉਂਦੇ ਹਨ ਕਿ ਨਿਮਰਤਾ, ਖ਼ਿਮਾ ਅਤੇ ਮਿੱਠਾ ਬੋਲਣਾ ਇਹ ਤਿੰਨ ਅਜਿਹੇ ਗਹਿਣੇ ਹਨ, ਅਜਿਹੇ ਗੁਣ ਹਨ, ਜਿਨ੍ਹਾਂ ਨੂੰ ਧਾਰਨ ਕੀਤਿਆਂ ਪਰਮਾਤਮਾ ਦਾ ਸਾਥ ਸਦਾ-ਸਦਾ ਲਈ ਪ੍ਰਾਪਤ ਹੋ ਜਾਂਦਾ ਹੈ। ਇਸ ਲਈ ਜੀਵ-ਰੂਪੀ ਇਸਤਰੀ ਨੂੰ ਇਹ ਗੁਣ ਪੱਕੇ ਤੌਰ 'ਤੇ ਆਪਣੀ ਸ਼ਖ਼ਸੀਅਤ ਦਾ ਹਿੱਸਾ ਬਣਾ ਲੈਣੇ ਚਾਹੀਦੇ ਹਨ।

**ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥**

**ਕਠਿਨ ਸ਼ਬਦ :** ਇਆਣਾ-ਨਾਸਮਝ। ਅਣਹੋਦੇ-ਨਿਰਧਨ ਹੋਣ ਦੀ ਸੂਰਤ ਵਿਚ।

***ਅਰਥ*** **:** ਜਿਹੜਾ ਵਿਅਕਤੀ ਬੁੱਧੀਮਾਨ ਹੋਣ ਦੇ ਬਾਵਜੂਦ ਆਪਣੇ-ਆਪ ਨੂੰ ਅਗਿਆਨੀ ਸਮਝੇ। ਸ਼ਕਤੀਸ਼ਾਲੀ ਹੋਣ ਦੇ ਬਾਵਜੂਦ ਆਪਣੇ-ਆਪ ਨਿਰਬਲ ਮੰਨੇ ਅਤੇ ਨਿਰਧਨ ਹੋਣ

ਦੇ ਬਾਵਜੂਦ ਵੰਡ-ਛਕਣ ਲਈ ਤਤਪਰ ਰਹੇ, ਉਹੀ ਅਸਲ ਭਗਤ ਹੈ। ਪਰਮਾਤਮਾ ਇਹੋ ਜਿਹੇ ਭਗਤਾਂ 'ਤੇ ਹੀ ਰੀਝਦਾ ਹੈ।

**ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥**

**ਕਠਿਨ ਸ਼ਬਦ :** ਗਾਲਾਇ-ਬੋਲਣਾ। ਧਣੀ-ਪਰਮਾਤਮਾ। ਹਿਆਉ-ਦਿਲ। ਮਾਣਕ-ਮੋਤੀ। ਅਮੋਲਵੇ-ਬਹੁਮੁੱਲੇ।

***ਅਰਥ* :** ਕਦੇ ਵੀ ਕਿਸੇ ਨੂੰ ਖਰ੍ਹਵਾ ਜਾਂ ਰੁੱਖਾ ਨਹੀਂ ਬੋਲਣਾ ਚਾਹੀਦਾ। ਸਦਾ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਹਰ ਇਕ ਸਰੀਰ ਵਿਚ ਪਰਮਾਤਮਾ ਦਾ ਨਿਵਾਸ ਹੈ। ਕਿਸੇ ਦਾ ਵੀ ਦਿਲ ਨਹੀਂ ਦੁਖਾਉਣਾ ਚਾਹੀਦਾ ਕਿਉਂਕਿ ਹਰ ਦਿਲ ਰੂਪੀ ਮੋਤੀ ਪਰਮਾਤਮਾ ਦਾ ਮੰਦਰ ਹੈ।

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥**

**ਕਠਿਨ ਸ਼ਬਦ :** ਮਾਣਿਕ-ਮੋਤੀ, ਬਹੁਮੁੱਲੇ। ਠਾਹਣੁ-ਤੋੜਨਾ। ਮਚਾਂਗਵਾ-ਚੰਗਾ ਨਹੀਂ। ਕਹੀ ਦਾ-ਕਿਸੇ ਦਾ।

***ਅਰਥ* :** ਹਰ ਇਕ ਵਿਅਕਤੀ ਦਾ ਦਿਲ ਮਾਣਕ-ਮੋਤੀਆਂ ਦੀ ਤਰ੍ਹਾਂ ਕੀਮਤੀ ਹੈ। ਕਿਸੇ ਦਾ ਦਿਲ ਦੁਖਾਉਣਾ ਜਾਂ ਤੋੜਨਾ ਬਹੁਤ ਬੁਰੀ ਗੱਲ ਹੈ। ਜਿਸ ਇਨਸਾਨ ਨੇ ਪਰਮਾਤਮਾ ਦੀ ਪ੍ਰਾਪਤੀ ਕਰਨੀ ਹੋਵੇ ਉਸ ਨੂੰ ਸਦਾ ਇਹ ਗੱਲ ਆਪਣੇ ਮਨ ਵਿਚ ਯਾਦ ਰੱਖਣੀ ਚਾਹੀਦੀ ਹੈ ਕਿ ਉਹ ਕਦੇ ਵੀ ਕਿਸੇ ਦਾ ਦਿਲ ਨਹੀਂ ਦੁਖਾਵੇਗਾ। ਕਿਸੇ ਦੇ ਦਿਲ 'ਤੇ ਸੱਟ ਮਾਰਨੀ ਉਸ ਅੰਦਰ ਵੱਸਦੇ ਪਰਮਾਤਮਾ ਦਾ ਅਪਮਾਨ ਕਰਨਾ ਹੈ।

**ਅੰਤਿਕਾ-1**

# ਫ਼ਰੀਦ ਜੀ ਦੀਆਂ ਕੁਝ ਹੋਰ ਰਚਨਾਵਾਂ

ਡਾ. ਮੋਹਨ ਸਿੰਘ ਦੀਵਾਨਾ (**ਸੂਫ਼ੀਆਂ ਦਾ ਕਲਾਮ**), ਪ੍ਰੋ. ਪਿਆਰਾ ਸਿੰਘ ਪਦਮ (**ਬੋਲੇ ਸ਼ੇਖ਼ ਫ਼ਰੀਦ**), ਡਾ. ਗੋਬਿੰਦ ਸਿੰਘ ਲਾਂਬਾ (**ਪੰਜਾਬੀ ਹੱਥਲਿਖਤ ਸਾਹਿਤ : ਖੋਜ ਤੇ ਵਿਧੀ**), ਗਿਆਨੀ ਗੁਰਦਿੱਤ ਸਿੰਘ (**ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ : ਭਗਤ ਬਾਣੀ ਭਾਗ**), ਜੀ.ਬੀ. ਸਿੰਘ (**ਪ੍ਰਾਚੀਨ ਬੀੜਾਂ**) ਅਤੇ ਡਾ. ਰਤਨ ਸਿੰਘ ਜੱਗੀ (**ਬਾਣੀ ਫ਼ਰੀਦ**) ਆਦਿਕ ਵਿਦਵਾਨਾਂ ਨੇ ਆਪਣੀਆਂ-ਆਪਣੀਆਂ ਪੁਸਤਕਾਂ ਵਿਚ ਫ਼ਰੀਦ ਬਾਣੀ ਦੇ ਕੁਝ ਅਜਿਹੇ ਨਮੂਨੇ ਵੀ ਪੇਸ਼ ਕੀਤੇ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆਏ। ਬਹੁਤ ਸੰਭਵ ਹੈ ਕਿ ਫ਼ਰੀਦ ਜੀ ਦੀ ਸਮੁੱਚੀ ਰਚਨਾ ਨੂੰ ਗੁਰੂ ਅਰਜਨ ਦੇਵ ਜੀ ਨੇ **ਆਦਿ ਗ੍ਰੰਥ** ਵਿਚ ਸ਼ਾਮਿਲ ਨਾ ਕੀਤਾ ਹੋਵੇ ਅਤੇ ਇਉਂ ਵੀ ਹੋ ਸਕਦਾ ਹੈ ਕਿ ਬਾਬਾ ਜੀ ਦੇ ਕੁਝ ਸ਼ਰਧਾਲੂਆਂ ਨੇ 'ਫ਼ਰੀਦ' ਉਪਨਾਮ ਹੇਠ ਆਪਣੇ ਵੱਲੋਂ ਹੀ ਕੁਝ ਸਲੋਕ ਜੋੜ ਲਏ ਹੋਣ ਜੋ ਅਪ੍ਰਮਾਣਿਕ ਹੋਣ ਕਰਕੇ ਗੁਰੂ ਸਾਹਿਬ ਨੇ ਇਸ ਮਹਾਨ ਗ੍ਰੰਥ ਵਿਚ ਸ਼ਾਮਲ ਨਾ ਕੀਤੇ ਹੋਣ। ਡਾ. ਗੁਰਮੁਖ ਸਿੰਘ ਅਤੇ ਸ. ਅਜੀਤ ਸਿੰਘ ਕੱਕੜ ਨੇ ਆਪਣੀ ਇਕ ਸਾਂਝੀ ਪੁਸਤਕ **ਸ਼ੇਖ਼ ਫ਼ਰੀਦ : ਬਹੁਪੱਖੀ ਅਧਿਐਨ** ਵਿਚ ਫ਼ਰੀਦ ਜੀ ਦੇ 207 ਸਲੋਕ, 1 ਕਾਫ਼ੀ, 1 ਸ਼ਬਦ (ਰਾਗ ਆਸਾ ਵਿਚ), 1 ਨਸੀਹਤਨਾਮਾ ਅਤੇ 1 ਪੱਧਤੀ ਨਾਮ ਵੀ ਦਿੱਤਾ ਹੈ। ਪਾਠਕਾਂ ਦੀ ਸੁਵਿਧਾ ਲਈ ਅਸੀਂ ਫ਼ਰੀਦ ਜੀ ਦੀ **ਆਦਿ ਗ੍ਰੰਥ** ਤੋਂ ਬਾਹਰ ਰਹਿ ਗਈ ਬਾਣੀ ਦੇ ਕੁਝ ਨਮੂਨੇ ਦੇ ਰਹੇ ਹਾਂ :

1. **ਆਖ ਫ਼ਰੀਦਾ ਕੀ ਕਰਾਂ ਹੁਣ ਵਖਤ ਵਿਹਾਣਾ ॥**
   **ਓੜਕ ਵੇਲਾ ਵੇਖ ਕੇ ਬਹੁ ਪਛੋਤਾਣਾ ॥**

2. **ਸਕਰ ਖੰਡ ਨਿਵਾਤ ਗੁੜ ਮਾਖਿਉਂ ਮਾਝਾ ਦੁਧ ॥**
   **ਮਿਠੜੀਆਂ ਹਭੇ ਵਸਤੂ ਸਾਂਈ ਨ ਪੁਜਣ ਤੁਧ ॥**

3. **ਸਬਰ ਮੰਝ ਕਮਾਣ ਏ ਸਬਰ ਕਾ ਨੀਹੋਣ ॥**
   **ਸਬਰ ਸੰਦਾ ਬਾਣ ਖਾਲਕ ਖਤਾ ਨਾ ਕਰੀ ॥**

4. **ਸਾਜਨ ਕਉ ਪਤੀਆ ਲਿਖੋਂ ਊਪਰਿ ਲਿਖੇ ਸਲਾਮ ॥**
   **ਜਬ ਕੇ ਸਾਜਨ ਬੀਛਰੇ ਨੈਨੀ ਨੀਂਦ ਹਰਾਮ ॥**

5. **ਇਹ ਤਨ ਰਤਾ ਦੇਖ ਕਰਿ ਤਿਲਿਯਰ ਠੂੰਗ ਨ ਮਾਰਿ ॥**
   **ਜੋ ਰਤੇ ਰਬੇ ਆਪਣੇ ਤਿਨ ਤਨਿ ਰਤੁ ਨ ਭਾਲ ॥**

6. **ਕਾਗ ਕਲੂਲੀ ਕਰਿ ਗਏ ਬਗ ਬੈਠੇ ਸਿਰ ਮਲਿ ॥**
   **ਸੰਭਿਲਿ ਘਿਨੁ ਫਰੀਦ ਤੂੰ ਵੰਞਣ ਅਜ ਕਿ ਕਲਿ ॥**

7. **ਕੰਨਾ ਦੰਦਾ ਅਖੀਆ ਸਭਨਾ ਦਿਤੀ ਹਾਰ ॥**
   **ਵੇਖ ਫਰੀਦਾ ਛਡ ਗਏ ਮੁਢ ਕਦੀਮੀ ਯਾਰ ॥**

8. ਕਾਗਾ ਨੈਣ ਨਿਕਾਸ ਦੂੰ ਪੀ ਕੇ ਦੁਖ ਲੈ ਜਾਇ ॥
ਫ਼ਰੀਦਾ ਪਹਿਲੇ ਦਰਸ ਦਿਖਾਏ ਕੇ ਤਾ ਕੇ ਪਾਛੇ ਖਾਇ ॥

9. ਕਾਗੈ ਆਇ ਢੰਢੋਲਿਆ, ਪਾਇ ਮੁੱਠ ਕੁ ਹੱਡ ॥
ਜਿਨ ਪਿੰਜਰ ਬ੍ਰਿਹਾ ਬਸੈ ਮਾਸ ਕਹਾਂ ਤੇ ਰਤ ॥

10. ਜਸਾਂ ਰਾਤੀ ਵਡੀਆ ਧੁਖਿ ਧੁਖਿ ਉਡਨਿ ਪਾਸ ॥
ਧ੍ਰਿਗ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ ॥

11. ਜਿ ਇਟ ਸਰਾਣ ਅਤੇ ਗੋਰ ਘਰ ਕੀੜਾ ਲੜਿਆ ਸੀ ਮਾਸ ॥
ਕੇਤੜਿਆ ਜੁਗ ਜਾਣਗੇ ਜਿ ਪਇਆ ਇਕਤੇ ਪਾਸ ॥

12. ਜਿ ਫ਼ਰੀਦਾ ਭਨੀ ਘੜੀ ਸੁਵਨਵੀਂ ਅਤੇ ਤੁਟੈ ਨਗਰ ਲਜੁ ॥
ਅਜਰਾਈਲ ਫਰੈਸਤੇ ਕੈ ਘਰਿ ਨਾਠੀ ਅਜੁ ॥

13. ਤਿਨਾ ਅਤਿ ਪਿਆਰਿਆਂ ਕੋਈ ਨ ਪੁਛੇ ਜਾਇ ॥
ਖੰਨਿਅਹੁ ਤਿਖੀ ਪੁਰਸਲਾਤ ਤੈ ਕੰਨੀ ਨ ਸੁਣਿਆਇ ॥
ਫ਼ਰੀਦਾ ਕਿੜੀ ਪਵੰਦੀਏ ਤੂੰ ਖੜਾ ਨ ਆਪ ਮੁਹਾਇ ॥

14. ਫ਼ਰੀਦਾ ਐਸਾ ਹੋਇ ਰਹੁ ਜੈਸਾ ਕਖ ਮਸੀਤਿ ॥
ਪੈਰਾਂ ਤਲੇ ਲਤਾੜੀਆ ਤੂੰ ਕਦੇ ਨ ਛੋਡੈਂ ਪ੍ਰੀਤਿ ॥

15. ਫ਼ਰੀਦਾ ਇਹ ਤਨ ਭੌਕਨਾ ਨਿਤ ਨਿਤ ਦੁਖੇ ਕੌਣ ॥
ਕੰਨੀ ਬੁੱਜੇ ਦੇ ਰਹਾਂ ਕਿਤੀ ਵਗੇ ਪੌਣ ॥

16. ਫ਼ਰੀਦਾ ਏਸ ਜਹਾਨ ਵਿਚ ਤਿੰਨੇ ਟੋਲ ਕਰੇਨਿ ॥
ਮਿਠਾ ਬੋਲਣ, ਨਿਵ ਚਲਣ, ਹਥਹੁੰ ਭਿ ਕਿਝ ਦੇਇਨ ॥

17. ਫ਼ਰੀਦਾ ਸਾਹਿਬ ਲੋੜਹ ਹੱਭ ॥ ਤਾਂ ਥੀਉਂ ਪਵਾਹੇ ਦੱਭ ॥
ਹਿਕ ਛਿਜਹਿ ਬਿਆ ਲਤਾੜੀਅਹਿ ॥ ਤਾ ਸਾਹਿਬ ਦੇ ਦਰ ਵਾੜੀਅਹਿ ॥

18. ਫ਼ਰੀਦਾ ਕਾਲੀ ਮੈਡੀ ਕੰਮਲੀ ਕਾਲਾ ਮੈਡਾ ਵੇਸ ॥
ਗੁਨਹੀ ਭਰਿਆ ਮੂ ਫਿਰਾਂ ਲੋਕ ਜਾਣੇ ਦਰਵੇਸ ॥

19. ਫ਼ਰੀਦਾ ਗੁਰ ਬਿਨ ਨ ਵਡਿਆਈਆ ਧਨ ਜੋਬਨ ਅਸਗਾਹ ॥
ਖਾਲੀ ਚਲੇ ਧਨੀ ਸਿਉ ਟਿਬੇ ਜਿਉਂ ਮੀਆਹ ॥

20. ਫ਼ਰੀਦਾ ਜੰਘੀ ਨਿਕਈ ਥਲ ਡੂਗਰ ਭਵਿਓਮ ॥
ਮਝ ਮਸੀਤੀ ਕੂਜੜਾ ਸੈ ਕੋਹਾ ਥੀਓਮ ॥

21. ਫ਼ਰੀਦਾ ਜੇ ਜਾਣਾ ਦਰਵੇਸੀ ਡਾਖੜੀ ਤਾਂ ਚਲਾ ਦੁਨੀਆਂ ਭਤਿ ॥
ਬੰਨਿ ਉਠਾਈ ਪੋਟਲੀ ਹੁਣ ਵੰਞੇ ਕਿਥੈਂ ਘਤਿ ॥

22. ਫ਼ਰੀਦਾ ਦਰਵੇਸੀ ਗਾਖੜੀ ਚੋਪੜੀ ਪ੍ਰੀਤ ॥
ਇਕ ਨ ਕੰਨੇ ਚਲੀਏ ਦਰਵੇਸ਼ੀ ਦੀ ਰੀਤ ॥

23. ਫ਼ਰੀਦਾ ਰੋਟੀ ਤੇਰੀ ਕਾਠ ਕੀ ਲਾਵਣ ਤੈਡੀ ਭੁਖ॥
ਜੋ ਖਾਵਸਨਿ ਚੋਪੜੀ ਘਣੇ ਲਹਿਸਨਿ ਭੁਖ॥

24. ਫ਼ਰੀਦਾ ਵਡ ਵੇਰ ਨ ਜਾਗਿਓ ਜੀਵੰਦਾ ਮੁਇਓਇ॥
ਜੇ ਤੈ ਰਬ ਵਿਸਾਰਿਆ ਤੂੰ ਰਬ ਨਾ ਵਿਸਾਰਓਇ॥

25. ਮੂਸਾ ਨਠਾ ਮੌਤ ਤੋਂ ਢੂੰਡੇ ਕਾਏ ਗਲੀ॥
ਚਾਰੇ ਕੂੰਟਾਂ ਢੂੰਡੀਆਂ ਅੱਗੇ ਮੌਤ ਖਲੀ॥

ਕਾਫ਼ੀ

ਵਾਹ ਫਰੀਦ ਵਾਹੁ ਜਿਨ ਲਾਏ ਪ੍ਰੇਮ ਕਲੀ॥
ਸੁੰਨਤ ਫ਼ਰਜ਼ ਤਬਾਬੀਆ ਰੋਜੇ ਰਖਨ ਤੀਹ॥
ਜੂਸਬ ਖੂਹ ਵਗਾਇਆ ਖੂਬੀ ਜਿਸ ਇਕੀਹ॥
ਢੂੰਡੇ ਵਿਚ ਬਾਜਾਰ ਦੇ ਨਾ ਦਸ ਲਏ ਨਾ ਬੀਹ॥...

ਆਸਾ ਫਰੀਦ

ਸਾਹਿਬ ਸਿਉਂ ਮਾਣ ਕਿਵੇਹਾਂ ਮਾਏ ਕੀਜੈ ਨੀ॥
ਕਿਆ ਕੁਝ ਪੇਟ ਸਾਹਿਬ ਕਉ ਮਾਏ ਦੀਜੈ ਨੀ॥
ਕਿਆ ਕੁਝ ਸਾਹਿਬ ਕਉ ਦੀਜੈ, ਪਲੈ ਮੇਰੇ ਨਾਹੀਂ॥
ਜੇ ਸ਼ਹੁ ਹੇਰੇ ਨਦਰ ਨਾ ਫੇਰੇ ਤਾਂ ਧਨ ਰਾਵੀ ਤਾਹੀਂ॥
ਸੋ ਵਖਰ ਮੇਰੇ ਪਲੁ ਨਾਹੀਂ ਜਿਤੁ ਸਾਹਿਬ ਕਾ ਮਨ ਰੀਝੇ॥
ਸਾਹਿਬ ਸਿਉਂ ਮਾਣ ਕਿਵੇਹਾਂ ਮਾਏ ਕੀਜੈ॥...

ਨਸੀਹਤ ਨਾਮਾ

ਸੁੰਨਤਿ ਫਰਜ਼ ਭਰੇਦਿਆਂ, ਰੋਜ਼ੇ ਰਖੇ ਤ੍ਰੀਹ॥
ਯੂਸਫ਼ ਖੂਹ ਵਹਾਇਆ, ਖੂਬੀਆਂ ਜਿਸ ਇਕੀਹ॥
ਢੂੰਡੇ ਵਿਚ ਬਾਜ਼ਾਰ ਦੇ, ਨਾ ਦਹਿ ਲਹੈ ਨਾ ਵੀਹ॥
ਇਬਰਾਹੀਮ ਖਲੀਲ ਨੋ, ਆਤਸ਼ ਭਛਿ ਮਿਲੀਹ॥...

ਪੱਧਤੀ ਨਾਮਾ

ਬਗੈਰ ਗੁਨਹਾ ਏਕ ਘੜੀ ਨਹੀਂ ਗੁਜਰੀ ਮੁਝ ਪਰ।
ਹਜ਼ੂਰਿ ਦਿਲ ਬੰਦਗੀ ਭੀ ਏਕ ਘੜੀ ਨਹੀਂ ਗੁਜਰੀ।
ਯਾ ਨਿਸਚੈ ਜਾਨਿ।
ਇਨ ਨਫ਼ਸ ਨੇ ਮੇਰਾ ਸਾਹਿਬ ਕਾ ਰਾਹ ਮਾਰਿਆ ਹੈ।
ਨਫਸ ਹੰਦ ਸਿਆਣਾ ਸੋਈ। ਸੋ ਹਰ ਹਵਾਲ ਸ਼ੁਕਰ ਹੈ ਕਰੈ।
ਜਬ ਅਪਨੇ ਨਫਸ ਪਰ ਕਾ ਪਰਦਾ ਦੂਰ ਹੋਇਗਾ।...

ਉਕਤ ਬਾਣੀ-ਖੰਡਾਂ ਦਾ ਅਧਿਐਨ ਕਰਨ 'ਤੇ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਜਾਂ ਤਾਂ ਇਹ ਫ਼ਰੀਦ-ਬਾਣੀ ਦੇ ਹੀ ਪਾਠ-ਭੇਦ ਹਨ ਜਾਂ ਕਿਸੇ ਹੋਰ ਕਵੀ ਦੀ ਰਚਨਾ ਹਨ। ਫ਼ਰੀਦ-ਬਾਣੀ ਨੂੰ ਜਿਸ ਪ੍ਰਮਾਣਿਕ ਢੰਗ ਨਾਲ ਗੁਰੂ ਨਾਨਕ ਦੇਵ ਜੀ ਨੇ ਸਾਂਭ-ਸੰਭਾਲ ਲਿਆ ਸੀ,

ਉਹ ਹੋਰ ਕੋਈ ਮਹਾਪੁਰਖ ਨਹੀਂ ਕਰ ਸਕਿਆ। ਸਪੱਸ਼ਟ ਹੈ ਕਿ ਜ਼ਬਾਨੀ-ਦਰ-ਜ਼ਬਾਨੀ ਚਲੇ ਆਉਂਦੇ ਸਲੋਕਾਂ ਦਾ ਸਰੂਪ ਕਾਫ਼ੀ ਤਬਦੀਲ ਹੋ ਗਿਆ ਹੈ। ਫ਼ਰੀਦ ਜੀ ਦੇ ਸਮੇਂ ਤਕ ਬਹੁਤੇ ਸੂਫ਼ੀ ਦਰਵੇਸ਼ ਅਰਬੀ-ਫ਼ਾਰਸੀ ਪਰੰਪਰਾ ਨਾਲ ਜੁੜੇ ਹੋਏ ਸਨ। ਫ਼ਰੀਦ ਜੀ ਤੋਂ ਬਾਅਦ ਵੀ ਕਈ ਸਦੀਆਂ ਤਕ ਅਰਬੀ-ਫ਼ਾਰਸੀ ਦਾ ਹੀ ਬੋਲ-ਬਾਲਾ ਰਿਹਾ। ਇਹੀ ਕਾਰਨ ਹੈ ਕਿ ਫ਼ਰੀਦ ਜੀ ਦੇ ਸਲੋਕ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਫ਼ਾਰਸੀ ਦੀ ਕਿਸੇ ਵੀ ਪੁਰਾਤਨ ਪੁਸਤਕ ਵਿਚ ਨਹੀਂ ਮਿਲਦੇ। ਦਰਅਸਲ ਫ਼ਾਰਸੀ ਲੇਖਕਾਂ ਨੂੰ ਫ਼ਰੀਦ ਜੀ ਦੇ ਪੰਜਾਬੀ ਵਿਚ ਲਿਖੇ ਸਲੋਕਾਂ ਅਤੇ ਸ਼ਬਦਾਂ ਦੀ ਕੁਝ ਸਮਝ ਹੀ ਨਹੀਂ ਸੀ। ਇਸ ਕਾਰਨ ਉਨ੍ਹਾਂ ਨੇ ਇਨ੍ਹਾਂ ਰਚਨਾਵਾਂ ਵੱਲ ਕੋਈ ਧਿਆਨ ਨਹੀਂ ਦਿੱਤਾ। ਪਰੰਤੂ ਗੁਰੂ ਨਾਨਕ ਦੇਵ ਜੀ ਦੇ ਭਾਰਤ ਦੇ ਸਭਿਆਚਾਰਕ ਦ੍ਰਿਸ਼ ਉਤੇ ਪ੍ਰਗਟ ਹੋਣ ਨਾਲ ਦੇਸੀ ਬੋਲੀਆਂ ਨੂੰ ਵੀ ਮਾਨ-ਸਨਮਾਨ ਮਿਲਣਾ ਸ਼ੁਰੂ ਹੋਇਆ। ਸੁਲਤਾਨ ਬਾਹੂ, ਸ਼ਾਹ ਹੁਸੈਨ, ਅਲੀ ਹੈਦਰ ਅਤੇ ਬੁਲ੍ਹੇ ਸ਼ਾਹ ਵਰਗੇ ਕਵੀ ਤਾਂ ਹੀ ਪੈਦਾ ਹੋ ਸਕੇ ਕਿਉਂਕਿ ਇਥੇ ਗੁਰੂ ਨਾਨਕ ਦੇਵ ਜੀ ਅਤੇ ਹੋਰ ਸਿੱਖ ਸਤਿਗੁਰੂ ਦੇਸੀ ਭਾਸ਼ਾਵਾਂ ਵਿਚ ਸਾਹਿੱਤ-ਸਿਰਜਣ ਦੀ ਇਕ ਸਵਸਥ ਪਰੰਪਰਾ ਨੂੰ ਉਤਪੰਨ ਕਰ ਚੁੱਕੇ ਸਨ। ਸਲੋਕਾਂ ਤੋਂ ਬਿਨਾਂ ਫ਼ਰੀਦ ਜੀ ਦੇ ਨਾਮ ਹੇਠ ਮਿਲਦੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਵੀ ਉਸ ਉੱਚ-ਪੱਧਰ ਦੀ ਨਹੀਂ ਹੈ ਕਿ ਇਸ ਨੂੰ ਉਨ੍ਹਾਂ ਦੀ ਰਚਨਾ ਮੰਨ ਲਿਆ ਜਾਵੇ। ਮਹਾਨ ਕਵੀਆਂ ਦੇ ਸ਼ਰਧਾਲੂ ਅਤੇ ਮੁਰੀਦ ਆਪਣੇ ਮੁਰਸ਼ਿਦ ਦੇ ਅੰਦਾਜ਼ ਦੀ ਨਕਲ ਕਰ ਹੀ ਲਿਆ ਕਰਦੇ ਹਨ। ਇਹ ਬਾਣੀ ਅਜਿਹੇ ਸ਼ਰਧਾਲੂ ਜਨਾਂ ਅਤੇ ਮੁਰੀਦਾਂ ਦੀ ਲਿਖੀ ਹੋਈ ਪ੍ਰਤੀਤ ਹੁੰਦੀ ਹੈ।

ਅੰਤਿਕਾ-2

# ਚਿਸ਼ਤੀ ਸੰਪਰਦਾਇ ਦੇ ਆਗੂਆਂ ਦਾ ਸ਼ਜਰਾ

**ਸੀਅਰੁਲ-ਔਲੀਆ** ਦੇ ਲੇਖਕ ਅਮੀਰ ਖ਼ੁਰਦ ਦੇ ਮੁਤਾਬਿਕ ਹਜ਼ਰਤ ਮੁਹੰਮਦ ਸਾਹਿਬ ਨੇ ਫ਼ਕੀਰੀ ਦੀ ਗੋਦੜੀ ਆਪਣੇ ਜਵਾਈ ਹਜ਼ਰਤ ਅਲੀ ਨੂੰ ਬਖ਼ਸ਼ੀ ਸੀ ਅਤੇ ਅੱਗੋਂ ਹਜ਼ਰਤ ਅਲੀ ਨੇ ਚਿਸ਼ਤੀ ਸੰਪਰਦਾਇ ਨੂੰ ਬਸਰੇ ਦੇ ਖ਼ੁਆਜਾ ਹਸਨ ਰਾਹੀਂ ਅੱਗੇ ਤੋਰਿਆ। ਪ੍ਰੋ. ਪ੍ਰੀਤਮ ਸਿੰਘ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਗ੍ਰੰਥ...ਭਾਲ' ਵਿਚ ਅੱਲਾਮਾ ਅਖ਼ਲਾਕ ਹੁਸੈਨ ਦਿਹਲਵੀ ਰਚਿਤ ਪੁਸਤਕ **ਹਯਾਤਿ-ਤੱਯਬਹ-ਹਜ਼ਰਤ ਖ਼ੁਆਜਾ ਹਸਨ ਬਸਰੀ** (1966) ਵਿਚੋਂ ਇਹ ਸ਼ਜਰਾ ਪ੍ਰਾਪਤ ਕਰਕੇ ਛਾਪਿਆ ਹੈ। ਉਸੇ ਨੂੰ ਅਸੀਂ ਧੰਨਵਾਦ ਸਹਿਤ ਪਾਠਕਾਂ ਦੀ ਭੇਟ ਕਰ ਰਹੇ ਹਾਂ :

1. ਹਜ਼ਰਤ ਖ਼ੁਆਜਾ ਹਸਨ ਬਸਰੀ (ਮ੍ਰਿਤੂ 729 ਈ.)
2. ਹਜ਼ਰਤ ਸ਼ੇਖ਼ ਅਬਦੁਲ-ਵਾਹਿਦ ਬਸਰੀ (ਮ੍ਰਿਤੂ 792 ਈ.)
3. ਹਜ਼ਰਤ ਖ਼ੁਆਜਾ ਫ਼ੁਜ਼ੈਲ ਬਿਨ ਅੱਯਾਜ਼ (ਮ੍ਰਿਤੂ 803 ਈ.)
4. ਹਜ਼ਰਤ ਖ਼ੁਆਜਾ ਇਬਰਾਹੀਮ ਅਦਹਮ ਬਲਖ਼ੀ (ਮ੍ਰਿਤੂ ਨਾਮਾਲੂਮ)
5. ਹਜ਼ਰਤ ਖ਼ੁਆਜਾ ਹੁਜ਼ੈਫ਼ਹਤੁਲ-ਮਿਰਅਸ਼ੀ (ਮ੍ਰਿਤੂ 889 ਈ.)
6. ਹਜ਼ਰਤ ਸ਼ੇਖ਼ ਹੁਬੀਰਤੁਲ ਬਸਰੀ (ਮ੍ਰਿਤੂ 900 ਈ.)
7. ਹਜ਼ਰਤ ਖ਼ੁਆਜਾ ਮਮਸ਼ਾਦ ਉਲੁਵ ਦੈਨੂਰੀ (ਮ੍ਰਿਤੂ 910 ਈ.)
8. ਹਜ਼ਰਤ ਖ਼ੁਆਜਾ ਅਬੂ ਇਸਹਾਕ ਸ਼ਾਮੀ (ਮ੍ਰਿਤੂ 941 ਈ.)
9. ਹਜ਼ਰਤ ਖ਼ੁਆਜਾ ਅਬੂ ਅਹਿਮਦ ਅਬਦਾਲ ਚਿਸ਼ਤੀ (ਮ੍ਰਿਤੂ 966 ਈ.)
10. ਹਜ਼ਰਤ ਖ਼ੁਆਜਾ ਅਬੂ ਮੁਹੰਮਦ ਅਬਦਾਲ ਚਿਸ਼ਤੀ (ਮ੍ਰਿਤੂ 1020 ਈ.)
11. ਹਜ਼ਰਤ ਖ਼ੁਆਜਾ ਅਬੂ ਯੂਸਫ਼ ਚਿਸ਼ਤੀ (ਮ੍ਰਿਤੂ 1066 ਈ.)
12. ਹਜ਼ਰਤ ਖ਼ੁਆਜਾ ਕੁਤਬੁੱਦੀਨ ਮੌਦੂਦ ਚਿਸ਼ਤੀ (ਮ੍ਰਿਤੂ 1133 ਈ.)
13. ਹਜ਼ਰਤ ਖ਼ੁਆਜਾ ਹਾਜੀ ਸ਼ਰੀਫ਼ ਜ਼ੰਦਨੀ (ਮ੍ਰਿਤੂ 1149 ਈ.)
14. ਹਜ਼ਰਤ ਖ਼ੁਆਜਾ ਉਸਮਾਨ ਹਰਵਨੀ (ਮ੍ਰਿਤੂ 1220 ਈ.)
15. ਹਜ਼ਰਤ ਖ਼ੁਆਜਾ ਮੁਈਨੁੱਦੀਨ ਹਸਨ ਸਿਜਜ਼ੀ ਚਿਸ਼ਤੀ (ਮ੍ਰਿਤੂ 1233 ਈ.)
16. ਹਜ਼ਰਤ ਖ਼ੁਆਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਊਸ਼ੀ ਚਿਸ਼ਤੀ (ਮ੍ਰਿਤੂ 1236 ਈ.)
17. ਹਜ਼ਰਤ ਸ਼ੇਖ਼ ਫ਼ਰੀਦੁੱਦੀਨ ਮਸਊਦ ਸ਼ਕਰ ਗੰਜ (ਮ੍ਰਿਤੂ 1271 ਈ.)
18. ਹਜ਼ਰਤ ਸ਼ੇਖ਼ ਨਿਜ਼ਾਮੁੱਦੀਨ ਔਲੀਆ (ਮ੍ਰਿਤੂ 1326 ਈ.)
19. ਹਜ਼ਰਤ ਸ਼ੇਖ਼ ਨਾਸਿਰੁੱਦੀਨ ਮਹਮੂਦ ਚਿਰਾਗ਼ਿ ਦੇਹਲੀ (ਮ੍ਰਿਤੂ 1356 ਈ.)

ਅੰਤਿਕਾ-3

# ਪਾਕਪਟਨ ਦੀ ਦਰਗਾਹ ਦੇ ਸੱਜਾਦਾ-ਨਸ਼ੀਨ

1. ਸ਼ੇਖ਼ ਬਦਰੁੱਦੀਨ ਸੁਲੇਮਾਨ
2. ਸ਼ੇਖ਼ ਅਲਾਉੱਦੀਨ
3. ਸ਼ੇਖ਼ ਮੁਇਜ਼ੁੱਦੀਨ
4. ਸ਼ੇਖ਼ ਫ਼ਜ਼ਲ
5. ਸ਼ੇਖ਼ ਮੁਨੱਵਰ
6. ਸ਼ੇਖ਼ ਨੂਰੁੱਦੀਨ
7. ਸ਼ੇਖ਼ ਬਹਾਉੱਦੀਨ
8. ਸ਼ੇਖ਼ ਮੁਹੰਮਦ
9. ਸ਼ੇਖ਼ ਅਹਮਦ
10. ਸ਼ੇਖ਼ ਅਤਾ ਉੱਲਾਹ
11. ਸ਼ੇਖ਼ ਮੁਹੰਮਦ
12. ਸ਼ੇਖ਼ ਇਬਰਾਹੀਮ (ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਇਸ ਫ਼ਕੀਰ ਨਾਲ ਹੋਈ।)
13. ਸ਼ੇਖ਼ ਤਾਜੁੱਦੀਨ ਮਹਮੂਦ
14. ਸ਼ੇਖ਼ ਫ਼ੈਜ਼ੁੱਲਾਹ
15. ਸ਼ੇਖ਼ ਇਬਰਾਹੀਮ
16. ਸ਼ੇਖ਼ ਮੁਹੰਮਦ
17. ਸ਼ੇਖ਼ ਮੁਹੰਮਦ ਅਸ਼ਰਫ਼
18. ਸ਼ੇਖ਼ ਮੁਹੰਮਦ ਸਈਦ
19. ਸ਼ੇਖ਼ ਮੁਹੰਮਦ ਯੂਸਫ਼
20. ਸ਼ੇਖ਼ ਅਬਦੁੱਸ-ਸੁਬਹਾਨ
21. ਸ਼ੇਖ਼ ਗ਼ੁਲਾਮ ਰਸੂਲ
22. ਸ਼ੇਖ਼ ਮੁਹੰਮਦ ਯਾਰ
23. ਸ਼ੇਖ਼ ਸ਼ਰਫ਼ੁੱਦੀਨ
24. ਸ਼ੇਖ਼ ਅੱਲਾਹ ਜਿਵਾਇਆ
25. ਸ਼ੇਖ਼ ਸੱਯਦ ਮੁਹੰਮਦ
26. ਸ਼ੇਖ਼ ਦੀਵਾਨ ਗ਼ੁਲਾਮ ਕੁਤਬੁੱਦੀਨ
27. ਸ਼ੇਖ਼ ਦੀਵਾਨ ਮੌਦੂਦ ਮਸਊਦ (ਮੌਜੂਦਾ ਸੱਜਾਦਾ-ਨਸ਼ੀਨ)

# ਸਹਾਇਕ ਗ੍ਰੰਥਾਵਲੀ

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ**, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

ਅਲੀ ਅਬਾਸ ਜਲਾਲਪੁਰੀ, **ਸੂਫ਼ੀ ਕਾਵਿ ਤੇ ਉਸਦਾ ਪਿਛੋਕੜ**, 1981, ਜਲੰਧਰ: ਦੀਪਕ ਪਬਲਿਸ਼ਰਜ਼।

ਅੰਮ੍ਰਿਤ ਲਾਲ ਪਾਲ, **ਬਾਬਾ ਫ਼ਰੀਦ: ਜੀਵਨ ਤੇ ਰਚਨਾ**, 1999, ਪਟਿਆਲਾ: ਆਰ.ਐੱਸ. ਪਬਲੀਕੇਸ਼ਨਜ਼।

ਇੰਦਰ ਸਿੰਘ ਚਕ੍ਰਵਰਤੀ (ਸੰਪਾ.), **ਮਸਲੇ ਸ਼ੇਖ਼ ਫ਼ਰੀਦ ਕੇ**, 1962, ਪਟਿਆਲਾ: ਭਾਸ਼ਾ ਵਿਭਾਗ ਪੰਜਾਬ।

ਸਰਵਨ ਸਿੰਘ ਪਰਦੇਸੀ (ਡਾ.), **ਬਾਬਾ ਫ਼ਰੀਦ ਦੀ ਦੁਖ ਚੇਤਨਾ**, ਅੰਮ੍ਰਿਤਸਰ: ਰਵੀ ਸਾਹਿਤ ਪ੍ਰਕਾਸ਼ਨ।

ਸਾਹਿਬ ਸਿੰਘ (ਪ੍ਰੋ.), **ਆਦਿ ਬੀੜ ਬਾਰੇ**, 1970, ਅੰਮ੍ਰਿਤਸਰ: ਸਿੰਘ ਬ੍ਰਦਰਜ਼।

ਸਾਧੂ ਰਾਮ ਸ਼ਾਰਦਾ, **ਸੂਫ਼ੀਮਤ ਅਤੇ ਪੰਜਾਬੀ ਸੂਫ਼ੀ ਸਾਹਿੱਤ**, 1973, ਪਟਿਆਲਾ: ਭਾਸ਼ਾ ਵਿਭਾਗ ਪੰਜਾਬ।

ਸੁਰਿੰਦਰ ਸਿੰਘ ਕੋਹਲੀ (ਸੰਪਾ.), **ਬਾਬਾ ਫ਼ਰੀਦ: ਜੀਵਨ, ਸਮਾਂ ਤੇ ਰਚਨਾ**, 1988, ਚੰਡੀਗੜ੍ਹ: ਪੰਜਾਬ ਯੂਨੀਵਰਸਿਟੀ।

ਕਿਰਪਾਲ ਸਿੰਘ ਕਸੇਲ, **ਬਾਬਾ ਫ਼ਰੀਦ ਦੀ ਸਾਹਿਤਕ ਪ੍ਰਤਿਭਾ**, 1981, ਪਟਿਆਲਾ: ਅਮਰਜੀਤ ਸਾਹਿਤ ਪ੍ਰਕਾਸ਼ਨ।

ਗੁਰਬਚਨ ਸਿੰਘ ਤਾਲਿਬ, **ਬਾਬਾ ਸ਼ੇਖ਼ ਫ਼ਰੀਦ: ਜੀਵਨ, ਵਾਰਤਾ ਅਤੇ ਸਿੱਖਿਆ**, 1973, ਪਟਿਆਲਾ: ਪੰਜਾਬੀ ਯੂਨੀਵਰਸਿਟੀ।

ਗੁਰਮੁਖ ਸਿੰਘ (ਡਾ.), ਅਜੀਤ ਸਿੰਘ ਕੱਕੜ, **ਸ਼ੇਖ਼ ਫ਼ਰੀਦ: ਬਹੁਪੱਖੀ ਅਧਿਐਨ**, 1997, ਪਟਿਆਲਾ: ਭਾਸ਼ਾ ਵਿਭਾਗ ਪੰਜਾਬ।

ਜੀਤ ਸਿੰਘ ਸੀਤਲ (ਡਾ.), **ਸ਼ੇਖ਼ ਫ਼ਰੀਦ: ਜੀਵਨ ਤੇ ਰਚਨਾ**, 1970, ਪਟਿਆਲਾ: ਭਾਸ਼ਾ ਵਿਭਾਗ ਪੰਜਾਬ।

ਦੀਵਾਨ ਸਿੰਘ (ਡਾ.), **ਸੂਫ਼ੀਵਾਦ ਤੇ ਹੋਰ ਲੇਖ**, 1967, ਅੰਮ੍ਰਿਤਸਰ: ਕਸਤੂਰੀ ਲਾਲ ਐਂਡ ਸੰਨਜ਼।

ਨਜਮ ਹੁਸੈਨ, ਸਯਦ, **ਫ਼ਰੀਦੋਂ ਨਾਨਕ, ਨਾਨਕੋਂ ਫ਼ਰੀਦ**, 2002, ਚੰਡੀਗੜ੍ਹ: ਲੋਕਗੀਤ ਪ੍ਰਕਾਸ਼ਨ।

ਪ੍ਰੀਤਮ ਸਿੰਘ (ਪ੍ਰੋ.), **ਸ਼ੱਕਰਗੰਜ**, 1982, ਅੰਮ੍ਰਿਤਸਰ: ਗੁਰੂ ਨਾਨਕ ਦੇਵ ਯੂਨੀਵਰਸਿਟੀ।

ਬਿਕਰਮ ਸਿੰਘ ਘੁੰਮਣ (ਡਾ.), **ਮਧਕਾਲੀਨ ਪੰਜਾਬੀ ਸਾਹਿੱਤ**, 1970, ਲੁਧਿਆਣਾ: ਪੰਜਾਬੀ ਰਾਈਟਰਜ਼ ਸੋਸਾਇਟੀ ਲਿਮਟਿਡ।

ਬ੍ਰਹਮਜਗਦੀਸ਼ ਸਿੰਘ, **ਗੁਰੂ ਨਾਨਕ ਅਤੇ ਸੰਤ ਬਾਣੀ: ਇਕ ਅਧਿਐਨ**, 1996, ਅੰਮ੍ਰਿਤਸਰ: ਰੂਹੀ ਪ੍ਰਕਾਸ਼ਨ।

——, **ਬੋਲੈ ਸ਼ੇਖ਼ ਫ਼ਰੀਦ**, 1998, ਅੰਮ੍ਰਿਤਸਰ: ਵਾਰਿਸ ਸ਼ਾਹ ਫਾਉਂਡੇਸ਼ਨ।

——, **ਸ੍ਰੀ ਗੁਰੂ ਗ੍ਰੰਥ ਸਾਹਿਬ: ਬਾਣੀ ਅਤੇ ਬਾਣੀਕਾਰ**, 2008, ਅੰਮ੍ਰਿਤਸਰ: ਵਾਰਿਸ ਸ਼ਾਹ ਫਾਉਂਡੇਸ਼ਨ।

ਮੋਹਨ ਸਿੰਘ ਦੀਵਾਨਾ (ਡਾ.), **ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼**, 1948, ਅੰਮ੍ਰਿਤਸਰ : ਲਿਖਾਰੀ ਬੁੱਕ ਡਿਪੂ।

ਰਾਜਬੀਰ ਕੌਰ, **ਪੰਜਾਬੀ ਸਾਹਿਤ ਦਾ ਇਤਿਹਾਸ**, 2007, ਅੰਮ੍ਰਿਤਸਰ : ਵਾਰਿਸ ਸ਼ਾਹ ਫਾਉਂਡੇਸ਼ਨ।

ਰਾਮ ਸਿੰਘ (ਡਾ.), **ਬਾਬਾ ਫ਼ਰੀਦ ਤੇ ਗੁਰਮਤਿ**, ਪਟਿਆਲਾ : ਭਾਸ਼ਾ ਵਿਭਾਗ ਪੰਜਾਬ।

**ਅੰਗ੍ਰੇਜ਼ੀ**

Arberry, A.J. *An Introduction to the History of Sufism*, 1992, New Delhi : Oriental Longman.

Cassirer, Ernst, *Philosophy of Symbolic Forms*, 1953, New Haven.

——, *Language and Myth*, (Trans. Susanne K. Langer), 1946, New York.

Coleridge, S.T. *Unpublished Letters of Coleridge*, 1932, London.

Dewan Singh, *Guru Nanak and the Indian Mystic Tradition*, 1981, Ludhiana : Lahore Book Shop.

Dharam Singh, *Sikhism and Secularism*, 1994, New Delhi : Harman.

Fauja Singh and R.C. Rabra, *City of Faridkot : Past and Present*, 1997, Patiala : Punjabi University.

Fromm Erich, *Psychanalysis and Religion*, 1960, Yale University Press.

Guninder Kaur, *The Guru Granth Sahib : Its Physics and Metaphysics*, 1995, Delhi : Manohar.

Gurbachan Singh Talib, *Baba Sheikh Farid : His Life and Teaching*, 1972, Patiala : Punjabi University.

Harnam Singh Shan, *So Said Sheikh Farid*, 1974, Chandigarh : Punjab University.

Langer, Susanne K., *Philosophy in a New Key*, 1942, Cambridge : Mass.

Lajwanti Rama Krishna, *Panjabi Sufi Poets*, 1938, London : Oxford University Press.

Pritam Singh (ed.), *Sikh Concept of the Divine*, 1985, Amritsar : Guru Nanak Dev University.

S.A.A. Rizvi, *A History of Sufism in India*, Vol. I, 1978, New Delhi : Munshiram Manoharlal.

Saeed Ahmed, *Great Sufi Wisdom : Baba Farid*, 2003, Rawalpindi : Adnan Books.

Tillich Paul, *Religions Experience and Truth*, 1961, New York : University Press.

Urban, W.M., *Language and Réality*, 1939, Allen and Unwin.

Whitehead, A.N., *Process and Reality*, 1929, The Macmillan Co.